# PUNJAB VIDHAN SABHA

## DEBATES

*Monday, the 18th March, 2013*

*Vol. IV - No. 5*

*OFFICIAL REPORT*



CONTENTS




**Punjab Vidhan Sabha Secretariat, Chandigarh**

**Price Rs. ..................**

## ਪੰਜਾਬ ਸਰਕਾਰ ਦੇ ਮੰਤਰੀ ਮੰਡਲ ਦੀ ਸੂਚੀ

| ਲੜੀ ਨੰ: | ਨਾਂ | ਵਿਭਾਗ |
|---|---|---|
| 1 | ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ | ਨਿਆਂ, ਪ੍ਰਸੋਨਲ, ਬਿਜਲੀ, ਖੇਤੀਬਾੜੀ, ਵਿਜੀਲੈਂਸ, ਸਾਇੰਸ ਤਕਨਾਲੋਜੀ ਵਾਤਾਵਰਨ, ਸਹਿਕਾਰਤਾ, ਆਮ ਪ੍ਰਸ਼ਾਸਨ, ਪੇਂਡੂ ਜਲ ਸਪਲਾਈ ਅਤੇ ਸੈਨੀਟੇਸ਼ਨ, ਸੈਨਿਕ ਸੇਵਾਵਾਂ ਭਲਾਈ, ਸ਼ਿਕਾਇਤ ਨਿਵਾਰਣ, ਪੈਨਸ਼ਨ ਅਤੇ ਪੈਨਸ਼ਨਰਾਂ ਦੀ ਭਲਾਈ |
| 2. | ਸਰਦਾਰ ਸੁਖਬੀਰ ਸਿੰਘ ਬਾਦਲ, ਉਪ ਮੁੱਖ ਮੰਤਰੀ | ਗ੍ਰਹਿ, ਪ੍ਰਸ਼ਾਸਕੀ ਸੁਧਾਰ, ਮਕਾਨ ਉਸਾਰੀ, ਕਰ ਤੇ ਆਬਕਾਰੀ, ਪੂੰਜੀ ਨਿਵੇਸ਼ ਪ੍ਰੋਤਸਾਹਨ, ਖੇਡਾਂ ਅਤੇ ਯੁਵਕ ਸੇਵਾਵਾਂ ਭਲਾਈ ਅਤੇ ਸ਼ਹਿਰੀ ਹਵਾਬਾਜ਼ੀ |
| 3. | ਸ਼੍ਰੀ ਚੂਨੀ ਲਾਲ ਭਗਤ | ਸਥਾਨਕ ਸਰਕਾਰ, ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ |
| 4. | ਸਰਦਾਰ ਸਰਵਨ ਸਿੰਘ ਫਿਲੌਰ | ਜੇਲ੍ਹਾਂ, ਸੈਰ ਸਪਾਟਾ, ਸੱਭਿਆਚਾਰਕ ਮਾਮਲੇ, ਛਪਾਈ ਤੇ ਲਿਖਣ ਸਮੱਗਰੀ ਮੰਤਰੀ |
| 5. | ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ | ਖੁਰਾਕ ਤੇ ਸਿਵਲ ਸਪਲਾਈ, ਖਪਤਕਾਰ ਮਾਮਲੇ ਫੂਡ ਪ੍ਰੋਸੈਸਿੰਗ ਅਤੇ ਸੂਚਨਾ ਤਕਨਾਲੋਜੀ ਮੰਤਰੀ |
| 6. | ਸਰਦਾਰ ਅਜੀਤ ਸਿੰਘ ਕੋਹਾੜ | ਟਰਾਂਸਪੋਰਟ, ਕਾਨੂੰਨੀ ਅਤੇ ਵਿਧਾਨਕ ਮਾਮਲੇ, ਚੋਣਾਂ ਅਤੇ ਰੋਜ਼ਗਾਰ ਉਤਪਤੀ ਮੰਤਰੀ |
| 7. | ਸਰਦਾਰ ਪਰਮਿੰਦਰ ਸਿੰਘ ਢੀਂਡਸਾ | ਵਿੱਤ ਤੇ ਯੋਜਨਾ, ਸੰਸਥਾਈ ਵਿੱਤ, ਬੈਂਕਿੰਗ ਤੇ ਪ੍ਰੋਗਰਾਮ ਲਾਗੂਕਰਨ ਮੰਤ੍ਰੀ |
| 8 | ਸ਼੍ਰੀ ਮਦਨ ਮੋਹਨ ਮਿੱਤਲ | ਸਿਹਤ ਤੇ ਪਰਿਵਾਰ ਭਲਾਈ, ਸਮਾਜਿਕ ਸੁਰੱਖਿਆ ਤੇ ਮਹਿਲਾ ਤੇ ਬਾਲ ਵਿਕਾਸ ਅਤੇ ਸੰਸਦੀ ਮਾਮਲੇ ਮੰਤਰੀ |

| ਲੜੀ ਨੰ: | ਨਾਂ | ਵਿਭਾਗ |
|---|---|---|
| 9. | ਸਰਦਾਰ ਸਿਕੰਦਰ ਸਿੰਘ ਮਲੂਕਾ | ਸਿੱਖਿਆ, ਉਚੇਰੀ ਸਿੱਖਿਆ ਤੇ ਭਾਸ਼ਾਵਾਂ ਮੰਤਰੀ |
| 10. | ਸ਼੍ਰੀ ਸੁਰਜੀਤ ਕੁਮਾਰ ਜਿਆਨੀ | ਵਣ ਤੇ ਜੰਗਲੀ ਜੀਵ ਸੁਰੱਖਿਆ ਅਤੇ ਕਿਰਤ ਮੰਤਰੀ |
| 11. | ਸਰਦਾਰ ਬਿਕਰਮ ਸਿੰਘ ਮਜੀਠੀਆ | ਮਾਲ ਤੇ ਮੁੜ ਵਸੇਬਾ, ਸੂਚਨਾ ਤੇ ਲੋਕ ਸੰਪਰਕ, ਪ੍ਰਵਾਸੀ ਭਾਰਤੀ ਮਾਮਲੇ ਅਤੇ ਗੈਰ ਰਵਾਇਤੀ ਊਰਜਾ ਮੰਤਰੀ |
| 12. | ਸਰਦਾਰ ਸੁਰਜੀਤ ਸਿੰਘ ਰੱਖੜਾ | ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ |
| 13. | ਸਰਦਾਰ ਸ਼ਰਨਜੀਤ ਸਿੰਘ ਢਿੱਲੋਂ | ਲੋਕ ਨਿਰਮਾਣ (ਭ ਤੇ ਮ) ਮੰਤਰੀ |
| 14. | ਸਰਦਾਰ ਜਨਮੇਜਾ ਸਿੰਘ ਸੇਖੋਂ | ਸਿੰਜਾਈ ਮੰਤਰੀ |
| 15. | ਸ਼੍ਰੀ ਅਨਿਲ ਜੋਸ਼ੀ | ਸਨਅਤਾਂ ਤੇ ਵਣਜ ਅਤੇ ਤਕਨੀਕੀ ਸਿੱਖਿਆ ਤੇ ਸਨਅਤੀ ਸਿਖਲਾਈ ਮੰਤਰੀ |
| 16. | ਸਰਦਾਰ ਗੁਲਜਾਰ ਸਿੰਘ ਰਣੀਕੇ | ਪਸ਼ੂ ਪਾਲਣ, ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਅਨੁਸੂਚਿਤ ਜਾਤੀਆਂ ਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਮੰਤਰੀ |

## ਮੁੱਖ ਸੰਸਦੀ ਸਕੱਤਰਾਂ ਦੀ ਸੂਚੀ

| ਲੜੀ ਨੰ: | ਨਾਂ | ਵਿਭਾਗ |
|---|---|---|
| 1. | ਸਰਦਾਰ ਸੋਹਣ ਸਿੰਘ ਠੰਡਲ | ਸਿੰਜਾਈ |
| 2. | ਚੌਧਰੀ ਨੰਦ ਲਾਲ | ਜੰਗਲਾਤ, ਜੰਗਲੀ ਜੀਵ ਸੁਰੱਖਿਆ ਅਤੇ ਕਿਰਤ |
| 3. | ਸਰਦਾਰ ਬਲਵੀਰ ਸਿੰਘ ਘੁੰਨਸ | ਜੇਲ੍ਹਾਂ, ਸੈਰ-ਸਪਾਟਾ, ਸੱਭਿਆਚਾਰਕ ਮਾਮਲੇ, ਪੁਰਾਤੱਤਵ ਅਤੇ ਅਜਾਇਬ ਘਰ |
| 4. | ਸ਼੍ਰੀ ਦੇਸ ਰਾਜ ਧੁੱਗਾ | ਪਸ਼ੂ ਪਾਲਣ, ਮੱਛੀ ਪਾਲਣ ਅਤੇ ਡੇਅਰੀ ਵਿਕਾਸ |
| 5. | ਸਰਦਾਰ ਹਰਮੀਤ ਸਿੰਘ ਸੰਧੂ | ਲੋਕ ਨਿਰਮਾਣ (ਭ ਤੇ ਮ) |
| 6. | ਸਰਦਾਰ ਮਨਤਾਰ ਸਿੰਘ ਬਰਾੜ | ਪੇਂਡੂ ਵਿਕਾਸ ਅਤੇ ਪੰਚਾਇਤਾਂ |
| 7. | ਸ਼੍ਰੀਮਤੀ ਮਹਿੰਦਰ ਕੌਰ ਜੋਸ਼ | ਡਾਕਟਰੀ ਸਿੱਖਿਆ ਅਤੇ ਖੋਜ |
| 8. | ਸ਼੍ਰੀ ਅਵਿਨਾਸ਼ ਚੰਦਰ | ਉਚੇਰੀ ਸਿੱਖਿਆ |
| 9. | ਸ਼੍ਰੀ ਕੇ.ਡੀ. ਭੰਡਾਰੀ | ਸਹਿਕਾਰਤਾ |
| 10. | ਸਰਦਾਰ ਇੰਦਰਬੀਰ ਸਿੰਘ ਬੁਲਾਰੀਆ | ਸਿੱਖਿਆ |
| 11. | ਸਰਦਾਰ ਅਮਰਪਾਲ ਸਿੰਘ ਅਜਨਾਲਾ | ਤਕਨੀਕੀ ਸਿੱਖਿਆ ਅਤੇ ਸਨਅਤੀ ਸੰਸਥਾਵਾਂ |
| 12. | ਸਰਦਾਰ ਗੁਰਬਚਨ ਸਿੰਘ ਬੱਬੇਹਾਲੀ | ਖੇਤੀਬਾੜੀ |
| 13. | ਸਰਦਾਰ ਵਿਰਸਾ ਸਿੰਘ ਵਲਟੋਹਾ | ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ ਅਤੇ ਰੱਖਿਆ ਸੇਵਾਵਾਂ ਭਲਾਈ |
| 14. | ਸ਼੍ਰੀ ਐਨ.ਕੇ.ਸ਼ਰਮਾ | ਸਨਅਤ ਅਤੇ ਵਣਜ |
| 15. | ਸ਼੍ਰੀਮਤੀ ਐਫ. ਨਿਸਾਰਾ ਖਾਤੂਨ (ਫਰਜ਼ਾਨਾ ਆਲਮ) | ਸਮਾਜਿਕ ਸੁਰੱਖਿਆ, ਮਹਿਲਾ ਅਤੇ ਬਾਲ ਵਿਕਾਸ |
| 16. | ਡਾ. ਨਵਜੋਤ ਕੌਰ ਸਿੱਧੂ | ਸਿਹਤ ਅਤੇ ਪਰਿਵਾਰ ਭਲਾਈ |
| 17. | ਸ਼੍ਰੀ ਪ੍ਰਕਾਸ਼ ਚੰਦ ਗਰਗ | ਖੁਰਾਕ ਅਤੇ ਸਿਵਲ ਸਪਲਾਈ |

| ਲੜੀ ਨੰ: | ਨਾਂ | ਵਿਭਾਗ |
|---|---|---|
| 18. | ਸ਼੍ਰੀ ਪਵਨ ਕੁਮਾਰ ਟੀਨੂੰ | ਖੇਡਾਂ ਅਤੇ ਯੁਵਕ ਸੇਵਾਵਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਭਲਾਈ |
| 19. | ਸ਼੍ਰੀ ਸਰੂਪ ਚੰਦ ਸਿੰਗਲਾ | ਆਬਕਾਰੀ ਅਤੇ ਕਰ |
| 20. | ਸ਼੍ਰੀ ਸੋਮ ਪ੍ਰਕਾਸ਼ | ਸਥਾਨਕ ਸਰਕਾਰ |

# PUNJAB VIDHAN SABHA

*Monday, the 18th March, 2013*

*The Vidhan Sabha met in the Punjab Vidhan Sabha Hall, Vidhan Bhavan, Sector-1, Chandigarh at 2.00 P.M. Mr. Speaker (Doctor Charnjit Singh Atwal) in the Chair.*

## RULING BY THE HON'BLE SPEAKER

**ਮਾਨਯੋਗ ਸਪੀਕਰ :** ਮਾਨਯੋਗ ਮੈਂਬਰ ਸਾਹਿਬਾਨ, ਇਸ ਤੋਂ ਪਹਿਲਾਂ ਕਿ ਮੈਂ ਕੁਐਸਚਨ ਆਵਰ ਸ਼ੁਰੂ ਕਰਾਂ, ਮੈਂ ਮਾਨਯੋਗ ਮੈਂਬਰ ਸਾਹਿਬਾਨ ਦੇ ਧਿਆਨ ਵਿੱਚ ਕੁਝ ਲਿਆਉਣਾ ਚਾਹੁੰਦਾ ਹਾਂ। ਮਾਨਯੋਗ ਮੈਂਬਰ ਸਾਹਿਬਾਨ, ਇਸ ਬਜਟ ਸੈਸ਼ਨ ਦੇ ਪਿਛਲੇ ਕੁਝ ਦਿਨਾਂ ਵਿੱਚ ਸਦਨ ਦੀ ਕਾਰਵਾਈ ਨੂੰ ਸੁਚਾਰੂ ਰੂਪ ਵਿੱਚ ਚਲਾਉਣ ਦੌਰਾਨ ਜੋ ਹਾਲਾਤ ਬਣੇ ਹਨ, ਉਹ ਸਭ ਦੇ ਸਾਹਮਣੇ ਹਨ। ਸਦਨ ਨੂੰ ਸੁਚਾਰੂ ਰੂਪ ਵਿੱਚ ਚਲਾਉਣ ਲਈ ਮੇਰੇ ਵੱਲੋਂ ਸਾਰੇ ਮੈਂਬਰ ਸਾਹਿਬਾਨ ਨੂੰ ਪਹਿਲਾਂ ਵੀ ਬੇਨਤੀ ਕੀਤੀ ਗਈ ਸੀ ਪਰ ਜਿਸ ਤਰ੍ਹਾਂ ਵੇਖਣ ਵਿੱਚ ਆ ਰਿਹਾ ਹੈ, ਉਸ ਦੇ ਹਵਾਲੇ ਵਿੱਚ ਮੈਂ ਇਸ ਮਹਾਨ ਸਦਨ ਦੇ ਸਭ ਮੈਂਬਰ ਸਾਹਿਬਾਨ ਦਾ ਧਿਆਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮਾਂ ਅਤੇ ਸੰਸਦੀ ਪ੍ਰਣਾਲੀ ਦੀਆਂ ਪਰੰਪਰਾਵਾਂ ਵੱਲ ਦਿਵਾਉਣਾ ਚਾਹੁੰਦਾ ਹਾਂ, ਜਿਸ ਨਾਲ ਕਿ ਸਦਨ ਦੀ ਕਾਰਵਾਈ ਬਿਨਾਂ ਕਿਸੇ ਰੁਕਾਵਟ ਦੇ ਸੁਚਾਰੂ ਰੂਪ ਵਿੱਚ ਚੱਲੇ ਅਤੇ ਸਦਨ ਦੀ ਮਰਿਆਦਾ ਬਣੀ ਰਹੇ।

ਮਾਨਯੋਗ ਮੈਂਬਰ ਸਾਹਿਬਾਨ, ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 97(1) ਅਤੇ ਸੰਸਦੀ ਪ੍ਰਣਾਲੀ ਦੀਆਂ ਪਰੰਪਰਾਵਾਂ ਜੋ ਕੌਲ ਐਂਡ ਸ਼ਕਦਰ ਕਿਤਾਬ ਦੇ ਪੰਨਾ 127 ਵਿੱਚ ਦਰਜ ਹਨ, ਦੇ ਅਨੁਸਾਰ ਸਦਨ ਨੂੰ ਸੁਚਾਰੂ ਰੂਪ ਵਿੱਚ ਚਲਾਉਣ ਅਤੇ ਸਦਨ ਅੰਦਰ ਸ਼ਾਂਤੀ ਬਣਾਏ ਰੱਖਣ ਦੀ ਮੌਲਿਕ ਜ਼ਿੰਮੇਵਾਰੀ ਸਪੀਕਰ ਦੀ ਹੈ। ਵਿਧਾਨ ਸਭਾ ਅਤੇ ਇਸ ਦੇ ਅਹਾਤੇ ਵਿੱਚ ਸ਼ਾਂਤੀ ਬਣਾਏ ਰੱਖਣ ਲਈ ਸਪੀਕਰ ਵੱਲੋਂ ਜਾਰੀ ਦਿਸ਼ਾ ਨਿਰਦੇਸ਼ਾਂ ਦੀ ਪਾਲਣਾ ਨੂੰ ਯਕੀਨੀ ਬਣਵਾਉਣਾ ਸਪੀਕਰ ਦੇ ਅਧਿਕਾਰ ਖੇਤਰ ਵਿੱਚ ਸ਼ਾਮਲ ਹੈ। (ਪੰਨਾ 281 ਅਤੇ ਪੰਨਾ 321)

ਇਸੇ ਪੁਸਤਕ ਦੇ ਪੰਨਾ 332 ਦੇ ਅਨੁਸਾਰ ਮਾਨਯੋਗ ਮੈਂਬਰਾਂ ਦੀ ਵੀ ਇਹ ਜ਼ਿੰਮੇਵਾਰੀ ਹੈ ਕਿ ਉਹ ਉਚ ਪੱਧਰ ਦੀ ਮਰਿਆਦਾ, ਸ਼ਿਸ਼ਟਾਚਾਰ ਅਤੇ ਨੈਤਿਕਤਾ ਬਣਾਏ ਰੱਖਣ। ਕਿਸੇ

[ਮਾਨਯੋਗ ਸਪੀਕਰ]

ਵੀ ਮੈਂਬਰ ਵੱਲੋਂ ਵਿਧਾਨ ਸਭਾ ਅਹਾਤੇ ਵਿੱਚ ਭੁੱਖ ਹੜਤਾਲ ਦਾ ਰੱਖਣਾ, ਧਰਨਾ ਦੇਣਾ, ਹੋਰ ਕਿਸੇ ਤਰ੍ਹਾਂ ਦਾ ਵੀ ਪ੍ਰਦਰਸ਼ਨ ਜਾਂ ਵਿਧਾਨ ਸਭਾ ਦੇ ਬਰਾਬਰ ਕਾਰਵਾਈ ਚਲਾਉਣੀ ਨਿਯਮਾਂ ਅਤੇ ਸੰਸਦੀ ਪਰੰਪਰਾਵਾਂ ਦੇ ਉਲਟ ਹੈ।

ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 2(1) ਅਨੁਸਾਰ ਸਦਨ ਦੇ ਅਹਾਤੇ ਤੋਂ ਭਾਵ ਹੈ ਚੈਂਬਰ, ਲਾੱਬੀਜ਼, ਗੈਲਰੀਆਂ, ਮੈਂਬਰ ਲਾਂਜ ਅਤੇ ਉਸ ਵਿੱਚ ਅਜਿਹੇ ਦੂਜੇ ਥਾਂ ਵੀ ਸ਼ਾਮਲ ਹਨ, ਜਿਨ੍ਹਾਂ ਨੂੰ ਸਪੀਕਰ ਸਮੇਂ ਸਮੇਂ ਤੇ ਨਿਸ਼ਚਿਤ ਕਰੇ।

ਮਾਨਯੋਗ ਮੈਂਬਰ ਸਾਹਿਬਾਨ, ਮੈਂ ਪੰਜਾਬ ਵਿਧਾਨ ਸਭਾ ਦੇ ਅਹਾਤੇ ਬਾਰੇ ਇਹ ਵਿਵਸਥਾ ਦਿੰਦਾ ਹਾਂ ਕਿ ਪੂਰੇ ਪੰਜਾਬ ਵਿਧਾਨ ਭਵਨ ਨੂੰ ਪੰਜਾਬ ਵਿਧਾਨ ਸਭਾ ਦੇ ਅਹਾਤੇ ਵਜੋਂ ਸਮਝਿਆ ਜਾਵੇ।

ਇਸ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਵਿਧਾਨ ਸਭਾ ਦੇ ਅਹਾਤੇ ਵਿੱਚ ਸਦਨ, ਇਸ ਦੇ ਮਾਨਯੋਗ ਮੈਂਬਰਾਂ ਅਤੇ ਸਪੀਕਰ ਦੇ ਅਧਿਕਾਰ, ਵਿਸ਼ੇਸ਼ ਅਧਿਕਾਰ ਅਤੇ ਸ਼ਕਤੀਆਂ ਦੀ ਸਪੀਕਰ ਦੁਆਰਾ ਸੁਰੱਖਿਆ ਕਰਨੀ ਲਾਜ਼ਮੀ ਬਣਦੀ ਹੈ। ਇਸ ਦੇ ਨਾਲ ਨਾਲ ਮਾਨਯੋਗ ਮੈਂਬਰਾਂ ਦਾ ਵੀ ਇਹ ਕਰਤੱਵ ਹੈ ਕਿ ਸਾਰੇ ਨਿਯਮਾਂ ਅਤੇ ਸੰਸਦੀ ਪ੍ਰਣਾਲੀ ਦੀਆਂ ਪਰੰਪਰਾਵਾਂ ਦਾ ਉਹ ਵੀ ਪਾਲਣ ਕਰਨ ਜਿਸ ਨਾਲ ਕਿ ਇਸ ਮਹਾਨ ਸਦਨ ਦੀ ਮਰਿਆਦਾ, ਸ਼ਿਸ਼ਟਾਚਾਰ ਅਤੇ ਨੈਤਿਕਤਾ ਬਰਕਰਾਰ ਰਹੇ।

## STARRED QUESTIONS AND ANSWERS

ਮਾਨਯੋਗ ਸਪੀਕਰ : ਹੁਣ ਪ੍ਰਸ਼ਨ ਕਾਲ ਸ਼ੁਰੂ ਹੁੰਦਾ ਹੈ।

### ਨਿਸ਼ਾਨ ਵਾਲਾ ਪ੍ਰਸ਼ਨ ਨੰ : 657**

ਮਾਨਯੋਗ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ : 694

(ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

** For Starred Question No. 657and reply thereto, please see Appendix to this Debates.

## ਨਵੇਂ ਨੀਲੇ ਕਾਰਡ ਬਣਾਉਣਾ

*672. **ਸਰਦਾਰ ਇਕਬਾਲ ਸਿੰਘ ਝੂੰਦਾਂ** : ਕੀ ਖੁਰਾਕ ਅਤੇ ਸਿਵਲ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਗਰੀਬ ਪਰਿਵਾਰਾਂ ਨੂੰ ਸਸਤਾ ਰਾਸ਼ਨ ਦੇਣ ਲਈ ਬਣਾਏ ਗਏ ਨੀਲੇ ਕਾਰਡਾਂ ਦੀ ਦੁਬਾਰਾ ਸਕਰੀਨਿੰਗ ਕਰਨ ਜਾਂ ਇਸ ਸਹੂਲਤ ਤੋਂ ਵਾਂਝੇ ਰਹਿ ਗਏ ਪਰਿਵਾਰਾਂ ਦੇ ਨਵੇਂ ਕਾਰਡ ਬਣਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਸਰਦਾਰ ਆਦੇਸ਼ ਪ੍ਰਤਾਪ ਸਿੰਘ ਕੈਰੋਂ** : ਨਹੀਂ ਜੀ। ਹਾਲ ਦੀ ਘੜੀ ਅਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਇਕਬਾਲ ਸਿੰਘ ਝੂੰਦਾਂ** : ਮਾਨਯੋਗ ਸਪੀਕਰ ਸਾਹਿਬ, ਠੀਕ ਹੈ, ਮੰਤਰੀ ਸਾਹਿਬ ਨੇ ਜੋ ਜਵਾਬ ਦਿੱਤਾ ਹੈ ਪ੍ਰੰਤੂ ਮੇਰੀ ਗੁਜ਼ਾਰਿਸ਼ ਆਉਣ ਵਾਲੇ ਸਮੇਂ ਵਿੱਚ ਨੀਲੇ ਕਾਰਡਾਂ ਦੀ ਸਕਰੀਨਿੰਗ ਬਾਰੇ ਹੈ ਅਤੇ ਜਿਹੜੇ ਗਰੀਬ ਲੋਕਾਂ ਦੇ ਨੀਲੇ ਕਾਰਡ ਬਣਨ ਵਾਲੇ ਹਨ, ਉਸ ਕੰਮ ਨੂੰ ਜ਼ਰੂਰ ਪ੍ਰੀਆਰਟੀ ਤੇ ਵਿਚਾਰਨ ਤਾਂ ਕਿ ਜਿਨ੍ਹਾਂ ਗਰੀਬ ਲੋਕਾਂ ਦੇ ਨਾਮ ਰਹਿ ਗਏ ਹਨ ਅਤੇ ਜਿਨ੍ਹਾਂ ਨੂੰ ਰਾਸ਼ਨ ਨਹੀ ਮਿਲ ਰਿਹਾ, ਉਨ੍ਹਾਂ ਨੂੰ ਰਾਸ਼ਨ ਮਿਲ ਸਕੇ ਅਤੇ ਜਿਹੜੇ ਗਲਤ ਲੋਕ ਰਾਸ਼ਨ ਲੈ ਰਹੇ ਹਨ, ਉਨ੍ਹਾਂ ਦੀ ਛਾਂਟੀ ਹੋ ਸਕੇ। ਮੇਰੀ ਮੰਤਰੀ ਸਾਹਿਬ ਨੂੰ ਇਹੀ ਗੁਜ਼ਾਰਿਸ਼ ਹੈ ਅਤੇ ਮੈਨੂੰ ਆਸ ਹੈ ਕਿ ਉਹ ਆਉਣ ਵਾਲੇ ਸਮੇਂ ਵਿੱਚ ਜ਼ਰੂਰ ਧਿਆਨ ਦੇਣਗੇ। ਧੰਨਵਾਦ ਜੀ।

---

## ਪ੍ਰਾਇਮਰੀ ਹੈਲਥ ਸੈਂਟਰ, ਮੀਆਂਵਿੰਡ ਵਿੱਚ ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ

*627. **ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪ੍ਰਾਇਮਰੀ ਹੈਲ਼ਥ ਸੈਂਟਰ, ਮੀਆਂਵਿੰਡ ਜ਼ਿਲ੍ਹਾ ਤਰਨਤਾਰਨ ਵਿੱਚ ਵੱਖ-ਵੱਖ ਬਿਮਾਰੀਆਂ ਦੇ ਮਾਹਿਰ ਡਾਕਟਰਾਂ ਅਤੇ ਪੈਰਾ ਮੈਡੀਕਲ ਸਟਾਫ ਦੀਆਂ ਮਨਜ਼ੂਰਸ਼ੁਦਾ ਅਸਾਮੀਆਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿੱਚੋਂ ਕਿੰਨੀਆਂ ਅਸਾਮੀਆਂ ਭਰੀਆਂ ਹੋਈਆਂ ਹਨ ਅਤੇ ਖਾਲੀ ਪਈਆਂ ਅਸਾਮੀਆਂ ਨੂੰ ਕਦੋਂ ਤੱਕ ਭਰ ਦਿੱਤਾ ਜਾਵੇਗਾ?

**ਸ਼੍ਰੀ ਮਦਨ ਮੋਹਨ ਮਿੱਤਲ** : ਸ਼੍ਰੀਮਾਨ ਜੀ, ਮਨਜ਼ੂਰ, ਭਰੀਆਂ ਅਤੇ ਖਾਲੀ ਅਸਾਮੀਆਂ ਦੀ ਲੋੜੀਂਦੀ ਸੂਚਨਾ ਨੱਥੀ ਹੈ। ਮੈਡੀਕਲ ਅਫਸਰ (ਐਮ.ਬੀ.ਬੀ.ਐਸ.) ਦੀਆਂ ਅਸਾਮੀਆਂ ਦੀ ਭਰਤੀ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਵੱਲੋਂ ਕੀਤੀ ਜਾ ਰਹੀ ਹੈ। ਮੈਡੀਕਲ ਅਫਸਰ (ਸਪੈਸ਼ਲਿਸਟ) ਦੀ ਭਰਤੀ ਵਿਭਾਗ ਵੱਲੋਂ ਹਰ ਮਹੀਨੇ ਵਾਕ-ਇੰਨ-ਇੰਟਰਵਿਊ ਕਰਕੇ ਕੀਤੀ ਜਾ ਰਹੀ ਹੈ। ਪੈਰਾ ਮੈਡੀਕਲ ਸਟਾਫ ਦੀ ਭਰਤੀ ਦੀ ਪ੍ਰਕਿਰਿਆ ਲਗਭਗ ਮੁਕੰਮਲ ਹੋ ਚੁੱਕੀ ਹੈ ਪਰ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵੱਲੋਂ ਭਰਤੀ ਪ੍ਰਕਿਰਿਆ ਤੇ ਰੋਕ ਲਗਾਈ ਗਈ ਹੈ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

### ਕਮਿਊਨਿਟੀ ਹੈਲਥ ਸੈਂਟਰ, ਮੀਆਂਵਿੰਡ, ਜ਼ਿਲ੍ਹਾ ਤਰਨਤਾਰਨ ਵਿੱਚ ਮਨਜ਼ੂਰਸ਼ੁਦਾ, ਭਰੀਆਂ ਅਤੇ ਖਾਲੀ ਅਸਾਮੀਆਂ

| ਲੜੀ ਨੰ: | ਸ਼੍ਰੇਣੀ | ਮਨਜ਼ੂਰ ਸ਼ੁਦਾ ਅਸਾਮੀਆਂ | ਭਰੀਆਂ ਅਸਾਮੀਆਂ | ਖਾਲੀ ਅਸਾਮੀਆਂ | ਵਿਸ਼ੇਸ਼ ਕਥਨ |
|---|---|---|---|---|---|
| 1. | ਸੀਨੀਅਰ ਮੈਡੀਕਲ ਅਫਸਰ | 1 | 1 | 0 | |
| 2. | ਮੈਡੀਕਲ ਅਫਸਰ (ਸਰਜਰੀ) | 1 | 1 | 0 | |
| 3. | ਮੈਡੀਕਲ ਅਫਸਰ (ਮੈਡੀਸਨ) | 1 | 0 | 1 | ਇਨ੍ਹਾਂ ਮਾਹਿਰ ਡਾਕਟਰਾਂ ਦੀਆਂ ਅਸਾਮੀਆਂ ਵਿਰੁੱਧ ਮੈਡੀਕਲ ਅਫਸਰ (ਐਮ.ਬੀ.ਬੀ. ਐਸ.) ਕੰਮ ਕਰ ਰਹੇ ਹਨ |
| 4. | ਮੈਡੀਕਲ ਅਫਸਰ (ਗਾਇਨੀ) | 1 | 0 | 1 | |
| 5. | ਮੈਡੀਕਲ ਅਫਸਰ (ਬੱਚਿਆਂ ਦੇ ਮਾਹਿਰ) | 1 | 0 | 1 | |
| 6. | ਮੈਡੀਕਲ ਅਫਸਰ (ਐਮ.ਬੀ.ਬੀ.ਐਸ.) | 1 | 1 | 0 | |
| 7. | ਮੈਡੀਕਲ ਅਫਸਰ (ਡੈਂਟਲ) | 1 | 1 | 0 | |
| 8. | ਬਲਾਕ ਐਕਸਟੈਂਸ਼ਨ ਐਜੂਕੇਟਰ | 1 | 0 | 1 | |
| 9. | ਫਾਰਮਾਸਿਸਟ | 3 | 3 | 0 | |
| 10. | ਨਰਸਿੰਗ ਸਿਸਟਰ | 1 | 0 | 1 | |
| 11. | ਸਟਾਫ ਨਰਸ | 7 | 5 | 2 | |
| 12. | ਮੈਡੀਕਲ ਲੈਬੋਰਟਰੀ ਟੈਕਨੀਸ਼ੀਅਨ | 3 | 1 | 2 | |
| 13. | ਸੀਨੀਅਰ ਸਹਾਇਕ | 1 | 0 | 1 | |
| 14. | ਮਲਟੀਪਰਪਜ਼ ਹੈਲਥ ਵਰਕਰ (ਮੇਲ) | 1 | 1 | 0 | |

| | | | | |
|---|---|---|---|---|
| 15. | ਮਲਟੀਪਰਪਜ਼ ਹੈਲਥ ਵਰਕਰ (ਫੀਮੇਲ) | 3 | 3 | 0 |
| | ਕੁੱਲ | 27 | 17 | 10 |

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਹਾਈ ਕੋਰਟ ਨੇ ਰੋਕ ਲਗਾਈ ਹੋਈ ਹੈ ਪਰ ਮੈਂ ਬੇਨਤੀ ਕਰਦਾ ਹਾਂ ਕਿ ਉਨੀ ਦੇਰ ਕਿਸੇ ਹੋਰ ਹਸਪਤਾਲ ਤੋਂ ਇੱਕ-ਦੋ ਡਾਕਟਰ ਭੇਜੇ ਜਾਣ। ਇਹ ਸਾਡੇ ਪਿੰਡ ਦਾ ਹਸਪਤਾਲ ਹੈ ਜਿੱਥੇ ਕਿ ਕੋਈ ਵੀ ਡਾਕਟਰ ਨਹੀਂ ਹੈ। ਫਾਰਮਾਸਿਸਟ ਦੀਆਂ ਤਿੰਨ ਪੋਸਟਾਂ ਹਨ ਪਰ ਇੱਕ ਵੀ ਫਾਰਮਾਸਿਸਟ ਉਥੇ ਨਹੀਂ ਹੈ ਜੀ। ਮੈਂ ਤੁਹਾਡੇ ਦੁਆਰਾ ਬੇਨਤੀ ਕਰਦਾ ਹਾਂ ਕਿ...

**ਮਾਨਯੋਗ ਸਪੀਕਰ** : ਮੈਨੂੰ ਬੇਨਤੀ ਨਹੀਂ ਕਰਨੀ, ਉਨ੍ਹਾਂ ਨੂੰ ਸਵਾਲ ਪੁੱਛ ਲਉ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ** : ਮੈਂ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਉਥੇ ਹੋਰ ਡਾਕਟਰਾਂ ਨੂੰ ਭੇਜ ਦੇਣ।

**ਮਾਨਯੋਗ ਸਪੀਕਰ** : ਦੱਸੋ ਜੀ ਕਿ ਕੀ ਉਥੇ ਕੋਈ ਹੋਰ ਡਾਕਟਰ ਭੇਜਣ ਲਈ ਤਿਆਰ ਹੋ ਕਿ ਨਹੀਂ।

**ਮੰਤਰੀ** : ਸਪੀਕਰ ਸਾਹਿਬ, ਉਥੇ ਫਾਰਮਾਸਿਸਟਜ਼ ਦੀਆਂ ਤਿੰਨ ਪੋਸਟਾਂ ਹਨ। ਤਿੰਨੋਂ ਹੀ ਭਰੀਆਂ ਹੋਈਆਂ ਹਨ ਜਿਹੜੀ ਮੈਂ ਲਿਸਟ ਦਿੱਤੀ ਹੈ, ਉਸ ਵਿੱਚ ਲਿਖਿਆ ਹੋਇਆ ਹੈ। ਸਪੀਕਰ ਸਾਹਿਬ, ਮੈਂ ਇੱਕ ਗੱਲ ਤੁਹਾਡੇ ਦੁਆਰਾ ਐਸ਼ਿਓਰ ਕਰਦਾ ਹਾਂ ਕਿ ਐਮ.ਬੀ.ਬੀ.ਐਸ. ਡਾਕਟਰਾਂ ਦੇ ਪਬਲਿਕ ਸਰਵਿਸ ਕਮਿਸ਼ਨ ਦੁਆਰਾ ਟੈਸਟ ਵੀ ਹੋ ਚੁੱਕੇ ਹਨ। ਇੰਟਰਵਿਊ ਚੱਲ ਰਹੀ ਹੈ। ਇੰਟਰਵਿਊ ਖਤਮ ਹੋ ਕੇ ਇਸ ਮਹੀਨੇ ਦੇ ਅੰਤ ਤੱਕ ਸਿਲੈਕਟ ਲਿਸਟ ਸਾਡੇ ਕੋਲ ਆ ਜਾਵੇਗੀ ਜਾਂ ਅਪ੍ਰੈਲ ਦੇ ਪਹਿਲੇ ਹਫਤੇ ਆ ਜਾਵੇਗੀ। ਜਿਉਂ ਹੀ ਸਾਡੇ ਕੋਲ ਲਿਸਟ ਆਵੇਗੀ ਤਾਂ ਜਿੱਥੇ ਜਿੱਥੇ ਵੀ ਮੈਡੀਕਲ ਅਫਸਰਾਂ ਦੀ ਕਮੀ ਹੈ, ਸਾਡੇ ਕੋਲ 350 ਡਾਕਟਰ ਭਰਤੀ ਹੋ ਕੇ ਆ ਰਹੇ ਹਨ, ਅਸੀਂ ਪਹਿਲ ਦੇ ਅਧਾਰ ਤੇ ਇਨ੍ਹਾਂ ਨੂੰ ਲਗਾ ਦੇਵਾਂਗੇ। ਮੈਂ ਮੈਂਬਰ ਸਾਹਿਬ ਨੂੰ ਐਸ਼ਿਓਰ ਕਰਦਾ ਹਾਂ ਕਿ ਹੋਰ ਵੀ ਜੇ ਕੋਈ ਕਮੀ ਹੈ ਤਾਂ ਦੱਸਣ, ਉਹ ਵੀ ਪੂਰੀ ਕਰ ਦੇਵਾਂਗੇ।

**ਮਾਨਯੋਗ ਸਪੀਕਰ** : ਮੇਰੇ ਹਲਕੇ ਦੀਆਂ ਵੀ ਖਾਲੀ ਪੋਸਟਾਂ ਭਰ ਦੇਣਾ। ਬਹੁਤ ਪੋਸਟਾਂ ਖਾਲੀ ਹਨ।

**ਮੰਤਰੀ** : ਤੁਹਾਡੇ ਹਲਕੇ ਵਿੱਚ ਵੀ ਭਰ ਦੇਵਾਂਗੇ ਜੀ। ਜਿਹੜਾ ਪੈਰਾ ਮੈਡੀਕਲ ਸਟਾਫ ਹੈ, ਉਹ ਵੀ ਜਲਦੀ ਭਰਿਆ ਜਾ ਸਕਦਾ ਹੈ। ਉਨ੍ਹਾਂ ਦੇ ਕੇਸ ਵਿੱਚ ਜੋ ਔਕੜ ਪਈ ਹੋਈ ਹੈ,

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

ਉਸ ਬਾਰੇ ਮੈਂ ਦੱਸਦਾ ਹਾਂ ਕਿ ਅਸੀਂ ਉਨ੍ਹਾਂ ਵਾਸਤੇ ਰੂਰਲ ਏਰੀਏ ਲਈ ਪੰਜ ਨੰਬਰ ਦਿੱਤੇ ਹੋਏ ਹਨ। ਸਿਲੈਕਟ ਲਿਸਟ ਤਿਆਰ ਹੈ। ਫਾਈਨਲ ਰਿਜ਼ਲਟ ਹੋਇਆ ਪਿਆ ਹੈ, ਸਾਡੀ ਲਿਸਟ ਤਿਆਰ ਹੈ। ਸਭ ਕੁਝ ਹੋਇਆ ਪਿਆ ਹੈ। ਉਨ੍ਹਾਂ ਨੇ ਕਿਹਾ ਹੈ ਕਿ ਰੂਰਲ ਏਰੀਆ ਦੇ ਉਮੀਦਵਾਰਾਂ ਨੂੰ ਪੰਜ ਨੰਬਰ ਨਹੀਂ ਦੇਣੇ ਚਾਹੀਦੇ ਅਤੇ ਇਸ ਗੱਲ ਤੇ ਪੂਰੀ ਬਹਿਸ ਵੀ ਹੋ ਚੁੱਕੀ ਹੈ। ਜੇ ਉਨ੍ਹਾਂ ਨੇ ਕਿਹਾ ਕਿ ਪੰਜ ਨੰਬਰ ਨਹੀਂ ਦੇਣੇ ਤਾਂ ਉਸ ਦੇ ਮੁਤਾਬਕ ਲਿਸਟ ਤਿਆਰ ਕਰਾਂਗੇ ਅਤੇ ਜੇ ਕਿਹਾ ਕਿ ਪੰਜ ਨੰਬਰ ਦੇਣੇ ਹਨ ਤਾਂ ਉਸ ਮੁਤਾਬਕ ਜੋ ਲਿਸਟ ਫਾਈਨਲ ਤਿਆਰ ਹੋਈ, ਉਸ ਮੁਤਾਬਕ ਆਰਡਰ ਤਿਆਰ ਕਰਾਂਗੇ।

**ਮਾਨਯੋਗ ਸਪੀਕਰ** : ਸਾਡੇ ਹਲਕੇ ਦੇ ਹਾਲਾਤ ਇਹ ਹਨ ਕਿ ਜੋ ਸਟਾਫ ਉਥੇ ਪਹਿਲਾਂ ਸੀ, ਉਹ ਵੀ ਹਸਪਤਾਲਾਂ ਵਿੱਚੋਂ ਕੱਢ ਲਿਆ ਗਿਆ ਹੈ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 697

(ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਲਲਤੋਂ ਕਲਾਂ ਦੇ ਖਾਲਾਂ ਨੂੰ ਪੱਕਾ ਕਰਨਾ

*** 556. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਕੀ ਸਿੰਚਾਈ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਲੁਧਿਆਣਾ ਵਿਚ ਪੈਂਦੇ ਖਾਨਪੁਰ ਰਜਬਾਹੇ ਵਿਚੋਂ ਨਿਕਲਦੇ ਪਿੰਡ ਲਲਤੋਂ ਕਲਾਂ ਦੇ ਖਾਲਾਂ ਨੂੰ ਪੱਕਾ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਜਨਮੇਜਾ ਸਿੰਘ ਸੇਖੋਂ** : ਹਾਂ ਜੀ। ਖਾਨਪੁਰ ਰਜਬਾਹੇ ਵਿਚੋਂ ਨਿਕਲਦੇ ਪਿੰਡ ਲਲਤੋਂ ਕਲਾਂ ਦੇ ਦੋ ਖਾਲਿਆਂ ਨੂੰ ਪੱਕਾ ਕਰਨ ਦੀ ਤਜਵੀਜ਼ ਹੈ। ਇਕ ਖਾਲ 51000/- ਸੱਜਾ ਦੇ ਟੈਂਡਰ ਲਗਾਏ ਗਏ ਹਨ ਅਤੇ ਜਲਦੀ ਹੀ ਕੰਮ ਸ਼ੁਰੂ ਕਰ ਦਿੱਤਾ ਜਾਵੇਗਾ। ਦੂਸਰਾ ਖਾਲ 46843/ ਸੱਜਾ ਹੈ, ਜਿਸਦੇ ਹਿੱਸੇਦਾਰਾਂ ਨੇ ਅਜੇ ਤੱਕ ਆਪਣੇ ਹਿੱਸੇ ਦੇ 10% ਪੈਸੇ ਜਮ੍ਹਾਂ ਨਹੀਂ ਕਰਵਾਏ, ਜਮ੍ਹਾਂ ਕਰਵਾਉਣ ਉਪਰੰਤ ਖਾਲ ਨੂੰ ਪੱਕਾ ਕਰਨ ਲਈ ਵਿਭਾਗੀ ਕਾਰਵਾਈ ਸ਼ੁਰੂ ਕਰ ਦਿੱਤੀ ਜਾਵੇਗੀ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਧੰਨਵਾਦ ਜੀ।

**ਮਾਨਯੋਗ ਸਪੀਕਰ** : ਹੋਰ ਕੁਝ ਕਹਿਣਾ ਹੈ ਜੀ?

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ** : ਨਹੀਂ ਜੀ। ਧੰਨਵਾਦ।

---

## ਕੰਡਿਆਲੀ ਤਾਰ ਸਸਤੇ ਰੇਟ ਤੇ ਮੁਹੱਈਆ ਕਰਵਾਉਣਾ

*615. **ਡਾਕਟਰ ਦਲਜੀਤ ਸਿੰਘ ਚੀਮਾ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕੰਢੀ ਏਰੀਏ ਦੇ ਕਿਸਾਨਾਂ ਨੂੰ ਆਪਣੀਆਂ ਫਸਲਾਂ ਨੂੰ ਜੰਗਲੀ ਜਾਨਵਰਾਂ ਤੋਂ ਬਚਾਉਣ ਲਈ ਕੰਡਿਆਲੀ ਤਾਰ ਸਸਤੇ ਰੇਟਾਂ ਤੇ ਮੁਹੱਈਆ ਕਰਵਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸ਼੍ਰੀ ਸੁਰਜੀਤ ਕੁਮਾਰ ਜਿਆਣੀ** : ਸ਼੍ਰੀਮਾਨ ਜੀ, ਨਹੀਂ ਜੀ। ਇਸ ਸਮੇਂ ਕੰਢੀ ਏਰੀਏ ਵਿੱਚ ਕਿਸਾਨਾਂ ਨੂੰ ਜੰਗਲੀ ਜਾਨਵਰਾਂ ਦੇ ਨੁਕਸਾਨ ਤੋਂ ਬਚਾਉਣ ਲਈ ਖੇਤਾਂ ਦੁਆਲੇ ਕੰਡਿਆਲੀ ਤਾਰ ਰਿਆਇਤੀ ਦਰਾਂ ਤੇ ਦੇਣ ਦੀ ਕੋਈ ਸਕੀਮ ਨਹੀਂ ਹੈ ਪ੍ਰੰਤੂ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ ਦੇ ਹੁਕਮਾਂ ਅਨੁਸਾਰ ਹੁਸ਼ਿਆਰਪੁਰ ਜ਼ਿਲ੍ਹੇ ਦੇ ਤਲਵਾੜਾ ਬਲਾਕ ਵਿੱਚ ਪੈਂਦੇ ਕੰਢੀ ਏਰੀਏ ਦੇ 26 ਪਿੰਡਾਂ ਦਾ ਪਾਇਲਟ ਪ੍ਰਾਜੈਕਟ ਤਿਆਰ ਕੀਤਾ ਗਿਆ ਹੈ। ਇਸ ਪ੍ਰਾਜੈਕਟ ਅਧੀਨ ਫਸਲਾਂ ਨੂੰ ਜੰਗਲੀ ਜਾਨਵਰਾਂ ਤੋਂ ਬਚਾਉਣ ਲਈ ਖੇਤਾਂ ਦੇ ਆਲੇ-ਦੁਆਲੇ ਕੰਡਿਆਲੀ ਤਾਰ ਲਗਾਉਣ ਲਈ ਤਜਵੀਜ਼ ਅਨੁਸਾਰ ਕਿਸਾਨਾਂ ਨੂੰ ਕੰਡਿਆਲੀ ਤਾਰ ਰਿਆਇਤੀ ਦਰਾਂ ਤੇ ਦੇਣ ਬਾਰੇ ਸਰਕਾਰ ਵੱਲੋਂ ਫੈਸਲਾ ਕਰਨ ਉਪਰੰਤ ਨੋਟੀਫਾਈ ਕੀਤਾ ਜਾਵੇਗਾ।

ਪਾਇਲਟ ਪ੍ਰਾਜੈਕਟ ਅਧੀਨ ਕਰਵਾਏ ਕੰਮਾਂ ਦੀ ਸਫਲਤਾ ਦਾ ਜਾਇਜ਼ਾ ਲੈਣ ਉਪਰੰਤ ਇਹ ਕੰਮ ਕੰਢੀ ਖੇਤਰ ਦੇ ਹੋਰ ਰਕਬਿਆਂ ਵਿੱਚ ਕਰਵਾਉਣ ਸਬੰਧੀ ਵਿਚਾਰਿਆ ਜਾਵੇਗਾ। ਪਾਇਲਟ ਪ੍ਰਾਜੈਕਟ ਅਧੀਨ ਕੰਡਿਆਲੀ ਤਾਰ ਰਿਆਇਤੀ ਦਰਾਂ ਤੇ ਦੇਣ ਦੀ ਸਕੀਮ ਡਿਪਟੀ ਕਮਿਸ਼ਨਰ, ਹੁਸ਼ਿਆਰਪੁਰ ਰਾਹੀਂ ਅਗਲੇ ਵਿੱਤੀ ਸਾਲ ਦੌਰਾਨ ਲਾਗੂ ਕਰਨ ਦੀ ਤਜਵੀਜ਼ ਹੈ।

**ਮਾਨਯੋਗ ਸਪੀਕਰ** : ਹਾਂ ਜੀ, ਚੀਮਾ ਸਾਹਿਬ। (ਵਿਘਨ)

**Mr. Speaker :** Silence, please

**ਡਾਕਟਰ ਦਲਜੀਤ ਸਿੰਘ ਚੀਮਾ** : ਮਾਨਯੋਗ ਸਪੀਕਰ ਸਾਹਿਬ, ਮੰਤਰੀ ਜੀ ਸਾਡੇ ਤੇ ਹਮੇਸ਼ਾ ਮਿਹਰਬਾਨ ਰਹੇ ਹਨ, ਇਸ ਕਰਕੇ ਉਨ੍ਹਾਂ ਨੇ ਹਲਕੀ ਜਿਹੀ ਨਾਂਹ ਵੀ ਕੀਤੀ ਹੈ ਅਤੇ ਨਾਲ ਹੀ ਭਰੋਸਾ ਵੀ ਦਿੱਤਾ ਹੈ। ਮੈਂ ਉਨ੍ਹਾਂ ਦਾ ਧੰਨਵਾਦ ਵੀ ਕਰਦਾ ਹਾਂ ਕਿ ਪਾਇਲਟ ਪ੍ਰਾਜੈਕਟ ਉਨ੍ਹਾਂ ਨੇ ਦਸੂਹੇ ਵਿੱਚ ਸ਼ੁਰੂ ਕੀਤਾ ਹੈ, ਮੁੱਖ ਮੰਤਰੀ ਸਾਹਿਬ ਦਾ ਵੀ ਧੰਨਵਾਦ ਹੈ। ਮੈਂ ਸਿਰਫ ਤੁਹਾਡੇ ਰਾਹੀਂ ਉਨ੍ਹਾਂ ਨੂੰ ਇੰਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਕੀ ਕੋਈ ਸਮਾਂ ਇਸ ਪਾਇਲਟ ਪ੍ਰਾਜੈਕਟ ਦਾ ਤੈਅ ਕੀਤੀ ਜਾਵੇਗਾ ਕਿ ਕਿੰਨੀ ਕੁ ਦੇਰ ਵਿਚ ਇਹ ਪ੍ਰਾਜੈਕਟ ਕੰਪਲੀਟ ਹੋ ਜਾਵੇਗਾ ਤਾਂ ਜੋ ਸਾਨੂੰ ਵੀ ਕੋਈ ਆਸ ਬੱਝੇ?

ਮਾਨਯੋਗ ਸਪੀਕਰ : ਹਾਂ ਜੀ, ਕਿੰਨਾ ਸਮਾਂ ਲੱਗ ਜਾਵੇਗਾ।

ਮੰਤਰੀ : ਸਪੀਕਰ ਸਾਹਿਬ, 7 ਸਾਲ ਲੱਗ ਜਾਣਗੇ।

ਮਾਨਯੋਗ ਸਪੀਕਰ : 7 ਸਾਲ ?

ਮੰਤਰੀ : ਹਾਂ ਜੀ, ਸਪੀਕਰ ਸਾਹਿਬ, 7 ਸਾਲ ਦੇ ਅੰਦਰ ਅੰਦਰ ਪੂਰਾ ਕਰ ਦਿਆਂਗੇ।

ਮਾਨਯੋਗ ਸਪੀਕਰ : ਨਹੀਂ ਨਹੀਂ, 7 ਸਾਲ ਪਾਇਲਟ ਪ੍ਰਾਜੈਕਟ ਨੂੰ ?

ਮੰਤਰੀ : 7 ਸਾਲ ਦੇ ਅੰਦਰ ਪੂਰਾ ਕਰ ਦਿੱਤਾ ਜਾਵੇਗਾ ਜੀ। ਹਾਂ ਜੀ, ਸੀ.ਐਮ ਸਾਹਿਬ ਨੇ ਜਿਹੜਾ ਪ੍ਰਾਜੈਕਟ ਬਣਾਇਆ ਹੈ, ਉਹ 26 ਪਿੰਡਾਂ ਦਾ ਹੈ, ਉਥੋਂ ਦੇ ਲੋਕਾਂ ਦੀ ਸੁਖ ਸੁਵਿਧਾ ਵਾਸਤੇ ਅਤੇ ਉਨ੍ਹਾਂ ਦੀ ਆਮਦਨ ਵਧਾਉਣ ਵਾਸਤੇ ਇੱਕ ਤਾਂ 25 ਏਕੜ ਵਿੱਚ ਅਰਬਨ ਨਰਸਰੀ ਦਾ ਪ੍ਰੋਜੈਕਟ ਹੈ ਜੀ। ਬਾਂਸ ਨੂੰ ਅੱਛਾ ਤਿਆਰ ਕਰਕੇ ਉਸਦੀ ਕੀਮਤ ਮਾਰਕੀਟ ਵਿੱਚ ਬਣੇਗੀ ਔਰ ਅੱਛੇ ਪੌਦੇ ਤਿਆਰ ਕਰਕੇ ਲੋਕਾਂ ਨੂੰ ਦਿੱਤੇ ਜਾਣਗੇ ਜਿਹੜੀ ਪਹਾੜੀ ਏਰੀਏ ਦੇ ਵਿੱਚ ਲਟਾਣਾ ਬੂਟੀ ਹੈ, ਉਸ ਨੂੰ ਸਾਫ ਕਰਕੇ ਕਿਸਾਨਾਂ ਨੂੰ ਫਾਇਦਾ ਦਿੱਤਾ ਜਾਵੇਗਾ। ਇਹ 44 ਕਰੋੜ ਦਾ ਪ੍ਰਾਜੈਕਟ ਹੈ ਜੀ।

ਮਾਨਯੋਗ ਸਪੀਕਰ : ਹਾਂ ਜੀ, ਚੀਮਾ ਸਾਹਿਬ।

ਡਾਕਟਰ ਦਲਜੀਤ ਸਿੰਘ ਚੀਮਾ : ਮਾਨਯੋਗ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਪਾਇਲਟ ਪ੍ਰਾਜੈਕਟ ਸਬੰਧੀ ਤਾਂ ਸਿਰਫ ਇੰਨਾ ਹੀ ਦੇਖਣਾ ਹੈ ਕਿ ਕੀ ਫਸਲ ਨੂੰ ਜਾਨਵਰ ਤਾਰ ਲੱਗਣ ਤੋਂ ਬਾਅਦ ਉਜਾੜ ਸਕਦੇ ਹਨ ਜਾਂ ਨਹੀਂ। ਕਿਰਪਾ ਕਰਕੇ ਕੀ ਮੰਤਰੀ ਜੀ ਸਮਾਂ ਘਟਾਉਣ ਦੀ ਕ੍ਰਿਪਾਲਤਾ ਕਰਨਗੇ।

ਮੰਤਰੀ : ਤਾਰਾਂ ਦਾ ਪ੍ਰੋਜੈਕਟ ਵੀ ਇਸ ਵਿੱਚ ਹੈ, ਇਹ 3 ਕਰੋੜ 44 ਲੱਖ ਦਾ ਪ੍ਰਾਜੈਕਟ ਹੈ, ਇਹ ਜਲਦੀ ਲਾਗੂ ਕਰ ਦਿੱਤਾ ਜਾਵੇਗਾ। ਅਗਲੇ ਸਾਲ ਹੀ ਲਾਗੂ ਕਰ ਦਿੱਤਾ ਜਾਵੇਗਾ।

ਡਾਕਟਰ ਦਲਜੀਤ ਸਿੰਘ ਚੀਮਾ : ਚਲੋ, ਠੀਕ ਹੈ ਜੀ।

---

## ਦਲਿਤ ਪਰਿਵਾਰਾਂ ਨੂੰ ਮਾਲਕਾਨਾ ਹੱਕ ਦੇਣੇ

*552. ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਕੀ ਮਾਲ ਮੰਤਰੀ ਜੀ ਕਿਰਪਾ ਕਰਕੇ ਦੱਸਣਗੇ ਕਿ –

(ੳ) ਇਹ ਸੱਚ ਹੈ ਕਿ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਧਾਂਦਰਾ ਵਿੱਚ ਸਾਲ 1998 ਵਿੱਚ ਪੰਜਾਬ ਸਰਕਾਰ ਨੇ 32 ਏਕੜ ਜ਼ਮੀਨ ਦਲਿਤ ਪਰਿਵਾਰਾਂ ਨੂੰ ਅਲਾਟ ਕੀਤੀ ਸੀ। ਜੇਕਰ ਅਜਿਹਾ ਹੋਵੇ ਤਾਂ ਕੀ ਉਨ੍ਹਾਂ ਸਾਰੇ ਦਲਿਤ ਪਰਿਵਾਰਾਂ ਨਾਲ ਸਬੰਧਿਤ ਅਲਾਟੀਆਂ ਨੂੰ ਮਾਲਕਾਨਾ ਹੱਕ ਦੇ ਦਿੱਤੇ ਗਏ ਹਨ;

(ਅ). ਜੇਕਰ ਉਪਰੋਕਤ ਭਾਗ (ੳ) ਦਾ ਉੱਤਰ 'ਹਾਂ' ਤਾਂ ਕਿਹੜੀ ਮਿਤੀ ਤੋਂ ਇਨ੍ਹਾਂ ਨੂੰ ਹੱਕ ਮਾਲਕਾਨਾ ਦਿੱਤੇ ਗਏ ਹਨ ਤੇ ਇਨ੍ਹਾਂ ਦੇ ਵੇਰਵੇ ਕੀ ਹਨ?

**ਸਰਦਾਰ ਬਿਕਰਮ ਸਿੰਘ ਮਜੀਠੀਆ** : ਉਕਤ (ੳ) ਪਿੰਡ ਧਾਂਦਰਾਂ ਵਿਖੇ ਸ਼੍ਰੀ ਭਾਗ ਮਲ ਦੀ 30 ਏਕੜ ਸਰਪਲੱਸ ਘੋਸ਼ਿਤ ਭੌਂ 6 ਪਰਿਵਾਰਾਂ (5 ਏਕੜ ਪ੍ਰਤੀ ਅਲਾਟੀ) ਨੂੰ ਸਰਪਲੱਸ ਅਲਾਟਮੈਂਟ ਸਕੀਮ 1973 ਦੀਆਂ ਸ਼ਰਤਾਂ ਅਧੀਨ ਮਿਤੀ 23.1.1981 ਨੂੰ ਕੁਲੈਕਟਰ ਅਗਰੇਰੀਅਨ, ਲੁਧਿਆਣਾ ਦੇ ਹੁਕਮ ਅਨੁਸਾਰ ਕਬਜੇ ਸਮੇਤ ਅਲਾਟ ਕੀਤੀ ਗਈ ਸੀ। ਇਨ੍ਹਾਂ ਅਲਾਟੀਆਂ ਵੱਲੋਂ 1996 ਵਿੱਚ ਮੁਆਵਜ਼ਾ ਦਾਖਲ ਖਜ਼ਾਨਾ ਸਰਕਾਰ ਕਰਵਾਉਣ ਤੋਂ ਬਾਅਦ ਸਾਲ 2002 ਵਿੱਚ ਇਨ੍ਹਾਂ 6 ਅਲਾਟੀਆਂ ਨੂੰ ਹੱਕ ਮਾਲਕਾਨਾ ਦਿੱਤੇ ਜਾ ਚੁੱਕੇ ਹਨ।

(ਅ). ਲੋੜੀਂਦੀ ਜਾਣਕਾਰੀ ਵੇਰਵੇ ਸਹਿਤ ਹੇਠ ਲਿਖੇ ਅਨੁਸਾਰ ਹੈ ਜੀ:-

| ਲੜੀ ਨੰ : | ਅਲਾਟੀ ਦਾ ਨਾਂ ਅਤੇ ਵੇਰਵਾ | ਹੱਕ ਮਾਲਕਾਨਾ ਦੇਣ ਦੀ ਮਿਤੀ ਸਣੇ ਪੱਤਰ ਨੰ: |
|---|---|---|
| 1. | ਸਰਵਣ ਸਿੰਘ ਪੁੱਤਰ ਰੁਕਣਾ ਪਿੰਡ ਤੇ ਡਾਕ : ਜਸਪਾਲ ਬਾਂਗਰ, ਤਹਿ. ਤੇ ਜ਼ਿਲ੍ਹਾ ਲੁਧਿਆਣਾ। | 206/1/ਦ.ਕ/18.4.2002 |
| 2. | ਬੰਤ ਸਿੰਘ ਪੁੱਤਰ ਜੋਗਿੰਦਰ ਸਿੰਘ ਵਾਸੀ ਪਿੰਡ ਤੇ ਡਾਕ: ਗਿੱਲ, ਤਹਿ. ਤੇ ਜ਼ਿਲ੍ਹਾ ਲੁਧਿਆਣਾ। | 207/1/ਦ.ਕ/18.4.2002 |
| 3. | ਨਾਹਰ ਸਿੰਘ ਪੁੱਤਰ ਅਤਰ ਸਿੰਘ ਵਾਸੀ ਪਿੰਡ ਤੇ ਡਾਕ: ਜੁਗਿਆਣਾ, ਤਹਿ. ਤੇ ਜ਼ਿਲ੍ਹਾ ਲੁਧਿਆਣਾ। | 209/1/ਦ.ਕ/22.4.2002 |
| 4. | ਸੰਤੋਖ ਸਿੰਘ ਪੁੱਤਰ ਗੁਰਬੰਤ ਸਿੰਘ ਵਾਸੀ ਪਿੰਡ ਤੇ ਡਾਕ: ਲੋਹਾਰਾ, ਤਹਿ. ਤੇ ਜ਼ਿਲ੍ਹਾ ਲੁਧਿਆਣਾ। | 210/1/ਦ.ਕ/22.4.2002 |
| 5. | ਸਰਵਣ ਸਿੰਘ ਪੁੱਤਰ ਜੋਗਿੰਦਰ ਸਿੰਘ ਵਾਸੀ ਪਿੰਡ ਤੇ ਡਾਕ: ਗਿੱਲ, ਤਹਿ. ਤੇ ਜ਼ਿਲ੍ਹਾ ਲੁਧਿਆਣਾ। | 211/1/ਦ.ਕ/26.4.2002 |
| 6. | ਸੰਤ ਸਿੰਘ ਪੁੱਤਰ ਬਾਬੂ ਰਾਮ ਵਾਸੀ ਪਿੰਡ ਤੇ ਡਾਕ: ਲੋਹਾਰਾ, ਤਹਿ. ਤੇ ਜ਼ਿਲ੍ਹਾ ਲੁਧਿਆਣਾ। | 212/1/ਦ.ਕ/26.4.2002 |

ਮਾਨਯੋਗ ਸਪੀਕਰ : ਹਾਂ ਜੀ, ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ ਜੀ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਸਰ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ.....

ਮਾਨਯੋਗ ਸਪੀਕਰ : ਸ਼ਿਵਾਲਿਕ ਜੀ, ਵੈਸੇ ਤਾਂ ਡਿਟੇਲ ਦਿੱਤੀ ਹੋਈ ਹੈ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਮੇਰੀ ਬੇਨਤੀ ਹੈ ਜੀ।

ਮਾਨਯੋਗ ਸਪੀਕਰ : ਦੱਸੋ।

ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿੰਨੇ ਵੀ ਅਲਾਟੀ ਸੀ, ਇਹ ਸਾਰੇ ਹੀ ਇਲੀਜੀਬਲ ਨਹੀਂ ਸੀ ਕਿਉਂਕਿ ਇਹ ਜਿਹੜੀ ਜ਼ਮੀਨ ਅਲਾਟਮੈਂਟ ਹੁੰਦੀ ਹੈ ਉਸ ਵਿਚ ਸ਼ਰਤ ਹੁੰਦੀ ਹੈ ਕਿ ਜਿਹੜਾ ਅਲਾਟੀ ਹੈ, ਉਸ ਦਾ ਪਹਿਲਾਂ ਕਬਜ਼ਾ ਹੋਣਾ ਚਾਹੀਦਾ ਹੈ। ਇਨ੍ਹਾਂ ਵਿਚੋਂ ਨਾ ਤਾਂ ਕਿਸੇ ਦਾ ਪਹਿਲਾਂ ਉਥੇ ਕਬਜ਼ਾ ਸੀ ਅਤੇ ਨਾ ਹੀ ਅਲਾਟਮੈਂਟ ਤੋਂ ਬਾਅਦ ਕਿਸੇ ਨੇ ਕਬਜ਼ਾ ਲਿਆ ਹੈ। ਉਥੇ ਭੂ ਮਾਫੀਆ ਜਿਹੜਾ ਹੈ, ਉਹ ਲੈਂਡ ਖਰੀਦ-ਵੇਚ ਦਾ ਕੰਮ ਕਰਦੇ ਹਨ, ਉਨ੍ਹਾਂ ਨੇ ਅਲਾਟਮੈਂਟ ਇਨ੍ਹਾਂ ਦੇ ਨਾਮ ਕਰਵਾ ਕੇ ਇਨ੍ਹਾਂ ਤੋਂ ਪਾਵਰ ਆਫ ਅਟਾਰਨੀਆਂ ਲੈ ਲਈਆਂ। ਉਸ ਤੋਂ ਬਾਅਦ ਤਹਿਸੀਲਦਾਰ, ਐਸ.ਡੀ.ਐਮ. ਸਾਹਿਬ, ਡੀ.ਸੀ. ਸਾਹਿਬ, ਕਮਿਸ਼ਨਰ ਸਾਹਿਬ ਤੇ ਵਿੱਤ ਕਮਿਸ਼ਨਰ ਸਾਹਿਬ ਇਨ੍ਹਾਂ ਸਾਰਿਆਂ ਨੇ ਇਸ ਸਾਰੀ ਜ਼ਮੀਨ ਦੀ ਅਲਾਟਮੈਂਟ ਕੈਂਸਲ ਕਰ ਦਿੱਤੀ। ਅਲਾਟੀ ਹਾਈਕੋਰਟ ਚਲੇ ਗਏ। ਹਾਈਕੋਰਟ ਨੇ ਦੁਬਾਰਾ ਕੇਸ ਦੇਖਣ ਵਾਸਤੇ ਕਿਹਾ ਹੈ ਜੀ। ਲੇਕਿਨ ਕਮਿਸ਼ਨਰ ਪਟਿਆਲਾ ਨੇ ਉਹ ਅਲਾਟਮੈਂਟ ਬਹਾਲ ਕਰ ਦਿੱਤੀ ਜਦ ਕਿ ਡੀ.ਸੀ. ਸਾਹਿਬ ਨੇ ਵਿੱਤ ਕਮਿਸ਼ਨਰ ਦੇ ਇਸ ਫੈਸਲੇ ਦੇ ਖਿਲਾਫ ਅਪੀਲ ਕੀਤੀ ਹੈ। ਸੋ, In the meantime ਅਪੀਲ ਹਾਲੇ ਪੈਂਡਿੰਗ ਪਈ ਹੈ। ਤਹਿਸੀਲਦਾਰ ਨੇ ਅਲਾਟੀਆਂ ਦੇ ਨਾਂ ਇੰਤਕਾਲ ਵੀ ਕਰ ਦਿੱਤਾ, ਜਿਹੜਾ ਕਿ ਬਿਲਕੁਲ ਗਲਤ ਹੈ। ਇਹ 150 ਕਰੋੜ ਰੁਪਏ ਕੀਮਤ ਦੀ ਜ਼ਮੀਨ ਹੈ। ਗਰੀਬ ਅਲਾਟੀ ਨਾ ਉਥੇ ਹਨ ਤੇ ਨਾ ਹੀ ਕਿਸੇ ਨੇ ਦੇਖੇ ਹਨ ਤੇ ਉਥੇ ਕਬਜ਼ਾ ਲੈਂਡ ਮਾਫੀਆ ਦਾ ਹੈ।

ਮਾਨਯੋਗ ਸਪੀਕਰ : ਹਾਂ ਜੀ, ਮੰਤਰੀ ਜੀ।

ਮੰਤਰੀ : ਸਪੀਕਰ ਸਾਹਿਬ, ਸ਼ਿਵਾਲਿਕ ਸਾਹਿਬ ਨੇ ਮੇਰੇ ਧਿਆਨ ਵਿੱਚ ਇਹ ਮਾਮਲਾ ਲਿਆਂਦਾ ਹੈ। ਬੇਸੀਕਲੀ ਇੱਕ ਪ੍ਰੋਸੀਜਰ ਹੁੰਦਾ ਹੈ, ਸਾਲ 1996 ਵਿੱਚ ਖਜ਼ਾਨੇ ਵਿੱਚ ਪੈਸੇ ਜਮ੍ਹਾ ਹੋਏ ਤੇ ਸਾਲ 2002 ਵਿੱਚ ਜ਼ਮੀਨ ਅਲਾਟ ਹੋ ਗਈ। ਉਸ ਦੇ ਬਾਅਦ ਐਸ.ਡੀ.ਐਮ. ਜਿਹੜੇ ਐਗਰੇਰੀਅਨ ਦੇ ਹੈੱਡ ਸੀ, ਉਨ੍ਹਾਂ ਨੇ ਇਸ ਨੂੰ ਕੈਂਸਲ ਕਰ ਦਿੱਤਾ, ਮੁੜ ਕੇ ਡੀ.ਸੀ. ਸਾਹਿਬ ਨੇ ਵੀ ਇਸ ਅਲਾਟਮੈਨਟ ਨੂੰ ਕੈਂਸਲ ਕਰ ਦਿੱਤਾ। ਮਗਰ ਉਨ੍ਹਾਂ ਨੇ ਅਪੀਲ ਕਮਿਸ਼ਨਰ

ਸਾਹਿਬ ਕੋਲ ਕੀਤੀ, ਉਨ੍ਹਾਂ ਨੇ ਬਹਾਲ ਕਰ ਦਿੱਤੀ ਕਿਉਂਕਿ ਕੇਸ ਫਾਈਨੈਂਸ਼ੀਅਲ ਕਮਿਸ਼ਨਰ ਰੈਵੀਨਿਊ ਕੋਲ ਚਲਦਾ ਹੈ, ਮੈਂ ਇਨ੍ਹਾਂ ਨੂੰ ਵਿਸ਼ਵਾਸ ਦੁਆਇਆ ਹੈ ਕਿ ਜੋ ਸਹੀ ਫੈਸਲਾ ਹੋਵੇਗਾ, ਉਹ ਕੀਤਾ ਜਾਵੇਗਾ। ਅਗਲੇ 2-3 ਮਹੀਨੇ ਦੇ ਵਿੱਚ ਬਣਦੀ ਕਾਰਵਾਈ ਕਰਕੇ ਜਿਸ ਦਾ ਹੱਕ ਬਣਦਾ ਹੈ ਉਹ ਕੀਤਾ ਜਾਵੇਗਾ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ........

**ਮਾਨਯੋਗ ਸਪੀਕਰ :** ਜਦੋਂ ਤੁਹਾਨੂੰ ਵਿਸਵਾਸ਼ ਹੀ ਦੇ ਦਿੱਤਾ ਹੈ ਤਾਂ ਬਾਕੀ ਕੀ ਰਹਿ ਗਿਆ ਹੈ।

**ਸਰਦਾਰ ਦਰਸ਼ਨ ਸਿੰਘ ਸ਼ਿਵਾਲਿਕ :** ਸਪੀਕਰ ਸਾਹਿਬ, ਇਹ ਜਿਹੜਾ ਇੰਤਕਾਲ ਹੋਇਆ ਹੈ, ਉਹ ਤਾਂ ਅੱਗੇ ਜ਼ਮੀਨਾਂ ਵੇਚੀ ਜਾਂਦੇ ਹਨ ਅਤੇ ਕੱਲ੍ਹ ਨੂੰ ਜੇ ਫੈਸਲਾ ਹੋਇਆ ਤਾਂ ਲੋਕਾਂ ਨੇ ਕਹਿਣਾ ਹੈ ਕਿ ਅਸੀਂ ਤਾਂ ਜ਼ਮੀਨਾਂ ਅੱਗੇ ਵੇਚ ਦਿੱਤੀਆਂ ਹਨ, ਇਸ ਕਰਕੇ ਜਿੰਨੀ ਦੇਰ ਤੱਕ ਵਿੱਤ ਕਮਿਸ਼ਨਰ ਦਾ ਫੈਸਲਾ ਨਹੀਂ ਆਉਂਦਾ, ਇਹ ਇੰਤਕਾਲ ਖਾਰਜ ਹੋਣਾ ਚਾਹੀਦਾ ਹੈ।

**ਮੰਤਰੀ :** ਅੱਜ ਹੀ ਕਹਿ ਦਿਆਂਗੇ ਜੀ, ਜੇ ਕਿਸੇ ਨੇ ਗਲਤੀ ਕੀਤੀ ਹੈ ਤਾਂ ਉਸ ਦੇ ਖਿਲਾਫ ਕਾਰਵਾਈ ਵੀ ਕਰਾਂਗੇ।

---

## ਪਿੰਡ ਜੋਧੇ ਹਲਕਾ ਬਾਬਾ ਬਕਾਲਾ ਵਿਖੇ ਪਸ਼ੂ ਡਿਸਪੈਂਸਰੀ ਸਥਾਪਿਤ ਕਰਨਾ

***628. ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਕੀ ਪਸ਼ੂ ਪਾਲਣ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਜੋਧੇ (ਹਲਕਾ ਬਾਬਾ ਬਕਾਲਾ) ਵਿਖੇ ਇੱਕ ਪਸ਼ੂ ਡਿਸਪੈਂਸਰੀ ਸਥਾਪਿਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਸਰਦਾਰ ਗੁਲਜਾਰ ਸਿੰਘ ਰਣੀਕੇ :** ਨਹੀਂ ਜੀ।

**ਸਰਦਾਰ ਮਨਜੀਤ ਸਿੰਘ ਮੀਆਂਵਿੰਡ :** ਸਪੀਕਰ ਸਾਹਿਬ ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਸਾਡੇ ਬਾਬਾ ਬਕਾਲਾ ਸਾਹਿਬ ਇਲਾਕੇ ਵਿੱਚ ਕਾਫੀ ਬੇਰੁਜ਼ਗਾਰ ਨੌਜਵਾਨ ਹਨ, ਜਿਨ੍ਹਾਂ ਨੇ ਉਥੇ ਡੇਅਰੀ ਦਾ ਕੰਮ ਸ਼ੁਰੂ ਕੀਤਾ ਹੋਇਆ ਹੈ ਅਤੇ ਉਨ੍ਹਾਂ ਨੂੰ ਉਥੇ ਡਿਸਪੈਂਸਰੀ ਦੀ ਬੜੀ ਲੋੜ ਹੈ। ਮੈਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਦੁਬਾਰਾ ਗੌਰ ਕਰਕੇ ਉਥੇ ਡਿਸਪੈਂਸਰੀ ਬਣਾਈ ਜਾਵੇਗੀ ?

ਮੰਤਰੀ : ਸਪੀਕਰ ਸਾਹਿਬ, ਸਾਡੀ ਕੋਈ ਨਵੀਂ ਤਜਵੀਜ਼ ਨਹੀਂ ਹੈ। ਜੇਕਰ ਕੋਈ ਬਹੁਤੀ ਲੋੜ ਹੋਈ ਤਾਂ ਨੇੜੇ ਦੀ ਡਿਸਪੈਂਸਰੀ ਜਾਂ ਹਸਪਤਾਲ ਤੋਂ ਡਾਕਟਰ ਮੁਹੱਈਆ ਕਰਵਾਉਣ ਦੀ ਕੋਸ਼ਿਸ਼ ਕਰਾਂਗੇ ਤਾਂ ਕਿ ਕੰਮ ਚਲਦਾ ਰਹੇ। ਜਦੋਂ ਤਜਵੀਜ਼ ਆਏਗੀ ਤਾਂ ਪਹਿਲ ਦੇ ਆਧਾਰ ਤੇ ਇਹ ਵੀ ਵਿਚਾਰ ਲਵਾਂਗੇ।

ਸਰਦਾਰ ਮਨਜੀਤ ਸਿੰਘ ਮੀਆਂਵਿੰਡ : ਧੰਨਵਾਦ ਜੀ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ. 642 ਅਤੇ 691

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਅਹਿਮਦਗੜ੍ਹ ਵਿਖੇ ਰੇਲਵੇ ਓਵਰ ਬਰਿਜ ਜਾਂ ਰੇਲਵੇ ਅੰਡਰ ਬਰਿਜ ਦੀ ਉਸਾਰੀ ਕਰਨਾ

*671. ਸਰਦਾਰ ਇਕਬਾਲ ਸਿੰਘ ਝੂੰਦਾਂ : ਕੀ ਲੋਕ ਨਿਰਮਾਣ (ਭ ਤੇ ਮ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਅਹਿਮਦਗੜ੍ਹ ਵਿਖੇ ਰੇਲਵੇ ਓਵਰ ਬਰਿਜ ਜਾਂ ਰੇਲਵੇ ਅੰਡਰ ਬਰਿਜ ਬਣਾਉਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

ਸਰਦਾਰ ਸ਼ਰਨਜੀਤ ਸਿੰਘ ਢਿੱਲੋਂ : ਸ਼੍ਰੀਮਾਨ ਜੀ, ਹਾਲ ਦੀ ਘੜੀ ਅਹਿਮਦਗੜ੍ਹ ਸ਼ਹਿਰ ਵਿੱਚ ਰੇਲਵੇ ਓਵਰ ਬਰਿਜ ਜਾਂ ਰੇਲਵੇ ਅੰਡਰ ਬਰਿਜ ਬਣਾਉਣ ਲਈ ਕੋਈ ਵੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

ਸਰਦਾਰ ਇਕਬਾਲ ਸਿੰਘ ਝੂੰਦਾਂ : ਸਰ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਅੰਡਰ ਬਰਿਜ ਜਾਂ ਓਵਰ ਬਰਿਜ ਦੀਆਂ ਪ੍ਰੋਪੋਜ਼ਲਾਂ ਬਣਾਈਆਂ ਜਾਂਦੀਆਂ ਹਨ, ਉਸ ਨੂੰ ਮਨੁੱਖੀ ਲੋੜਾਂ ਜਾਂ ਉਨ੍ਹਾਂ ਸ਼ਹਿਰਾਂ ਦੀ ਡਿਮਾਂਡ ਅਨੁਸਾਰ ਪਹਿਲ ਦੇਣੀ ਚਾਹੀਦੀ ਹੈ। ਮੈਂ ਅਹਿਮਦਗੜ੍ਹ ਬਾਰੇ ਇੱਕ ਅੱਧੇ ਮਿੰਟ ਲਈ ਜ਼ਿਕਰ ਕਰਨਾ ਚਾਹੁੰਦਾ ਹਾਂ। ਅਹਿਮਦਗੜ੍ਹ ਸ਼ਹਿਰ ਵਿੱਚ 28 ਟਰੇਨਾਂ ਰੇਲਵੇ ਦੇ ਰਿਕਾਰਡ ਅਨੁਸਾਰ 14-15 ਘੰਟਿਆਂ ਦੇ ਦਰਮਿਆਨ ਗੁਜ਼ਰਦੀਆਂ ਹਨ, ਜਿਨ੍ਹਾਂ ਵਿਚੋਂ 10 ਪੈਸੇਂਜਰ ਹਨ, 8 ਮੇਲ ਔਰ 10 ਮਾਲ ਟਰੇਨਾਂ ਹਨ ਜਿਨ੍ਹਾਂ ਦਾ ਘੱਟ ਤੋਂ ਘੱਟ 15-15 ਮਿੰਟ ਹਰੇਕ ਦਾ ਵਕਫਾ ਹੈ ਕਿ ਉਹ ਫਾਟਕ ਬੰਦ ਰਹਿੰਦੇ ਹਨ। ਜੇ ਟੋਟਲ ਸਮਾਂ ਲਾਈਏ, 6 ਤੋਂ 7 ਘੰਟੇ ਅਹਿਮਦਗੜ੍ਹ ਸ਼ਹਿਰ ਦੇ ਫਾਟਕ ਬੰਦ ਰਹਿੰਦੇ ਹਨ। ਸੈਂਟ ਪਰ ਸੈਂਟ ਪੂਰਾ ਸ਼ਹਿਰ ਫਾਟਕਾਂ ਦੇ ਇੱਕ ਪਾਸੇ ਫਸਿਆ ਹੋਇਆ ਹੈ। ਉਥੇ ਤਿੰਨ

ਫਾਟਕ ਪੈਂਦੇ ਹਨ। ਤੁਸੀਂ ਤਾਂ ਖੁਦ ਜਾਂਦੇ ਰਹੇ ਹੋ ਔਰ ਤਿੰਨੋਂ ਫਾਟਕਾਂ ਦਾ ਨਾ ਕੋਈ ਅੰਡਰ ਬਰਿਜ ਹੈ ਤੇ ਨਾ ਓਵਰ ਬਰਿਜ ਹੈ। ਔਰ ਸ਼ਹਿਰ ਦੇ ਲੋਕਾਂ ਨੇ ਚਾਹੇ ਲੁਧਿਆਣੇ ਨੂੰ ਜਾਣਾ ਹੋਵੇ, ਚਾਹੇ ਜਲੰਧਰ ਨੂੰ ਜਾਣਾ ਹੋਵੇ, ਚਾਹੇ ਚੰਡੀਗੜ੍ਹ ਨੂੰ ਜਾਣਾ ਹੋਵੇ, ਚਾਹੇ ਮਲੇਰਕੋਟਲਾ, ਸੰਗਰੂਰ, ਪਟਿਆਲੇ ਨੂੰ ਜਾਣਾ ਹੋਵੇ, ਉਨ੍ਹਾਂ ਤਿੰਨਾਂ ਫਾਟਕਾਂ ਤੋਂ ਬਿਨਾਂ ਸਾਡੇ ਲੋਕਾਂ ਕੋਲ ਕੋਈ ਰਸਤਾ ਨਹੀਂ ਹੈ। ਇਸ ਲਈ ਚਾਹੇ ਕਿਸੇ ਧੀ, ਭੈਣ ਦੀ ਮੁਸ਼ਕਲ ਹੈ, ਚਾਹੇ ਕੋਈ ਜਿੰਨਾ ਮਰਜ਼ੀ ਸਖਤ ਬਿਮਾਰ ਹੈ, ਸਾਨੂੰ ਉਨ੍ਹਾਂ ਫਾਟਕਾਂ ਦੀ ਜਿਹੜੀ 5-6 ਘੰਟੇ ਦਿਨ ਵਿੱਚ ਬੰਦ ਰਹਿਣ ਦੀ ਪਰਾਬਲਮ ਹੈ, ਉਹ ਰਹਿੰਦੀ ਹੀ ਰਹਿੰਦੀ ਹੈ। ਸੋ, ਮੇਰੀ ਮੰਤਰੀ ਜੀ ਨੂੰ ਗੁਜਾਰਿਸ਼ ਹੈ, ਰਿਕੁਐਸਟ ਵੀ ਹੈ ਕਿ ਚਾਹੇ ਉਥੇ ਅੰਡਰ ਬਰਿਜ ਬਣਾਓ ਜੀ, ਚਾਹੇ ਓਵਰ ਬਰਿਜ ਬਣਾਓ, ਇਹ ਲੋਕਾਂ ਦੇ ਹਿੱਤ ਦੀ ਡਿਮਾਂਡ ਹੈ। ਮੰਤਰੀ ਜੀ ਕਿਸੇ ਨਾ ਕਿਸੇ ਰੂਪ ਵਿੱਚ ਉਥੇ ਕੋਈ ਅੰਡਰ ਬਰਿਜ ਦੀ ਪ੍ਰੋਪੋਜ਼ਲ ਬਣਾ ਦੇਣ ਜਿਥੋਂ ਐਮਰਜੰਸੀ ਵਹੀਕਲ ਕਾਰਾਂ, ਸਕੂਟਰ ਅਤੇ ਮਰੀਜ਼ਾਂ ਨੂੰ ਲੈ ਕੇ ਜਾਣ ਦੇ ਲਈ ਅਸੀਂ ਸਮਰੱਥ ਹੋ ਸਕੀਏ। ਕੀ ਮੰਤਰੀ ਦੀ ਕੋਈ ਪ੍ਰਾਵਧਾਨ ਕਰਨਗੇ ਜਿਸ ਨਾਲ ਇਹ ਜਨਤਕ ਮਸਲਾ ਹੱਲ ਹੋ ਸਕੇ ?

**ਮਾਨਯੋਗ ਸਪੀਕਰ :** ਵੈਸੇ ਤਾਂ ਮੈਂ ਵੀ ਦੇਖਿਆ ਹੈ। ਉਥੇ ਇਹ ਬਹੁਤ ਵੱਡੀ ਪਰਾਬਲਮ ਹੈ।

**ਮੰਤਰੀ :** ਸਪੀਕਰ ਸਾਹਿਬ, ਇਸ ਵਿੱਚ ਕੋਈ ਸ਼ੱਕ ਨਹੀਂ ਕਿ ਉਥੇ ਫਲਾਈ ਓਵਰ ਬਹੁਤ ਜ਼ਿਆਦਾ ਜ਼ਰੂਰੀ ਹੈ, ਇਹ ਸ਼ਰਤਾਂ ਵੀ ਪੂਰੀਆਂ ਕਰਦਾ ਹੈ। ਅਸੀਂ ਰੇਲਵੇ ਨਾਲ ਵੀ ਇਸ ਦੀ ਕਾਸਟ ਸ਼ੇਅਰਿੰਗ ਕਰ ਸਕਦੇ ਹਾਂ। ਲੇਕਿਨ ਸਭ ਤੋਂ ਵੱਡਾ ਮਸਲਾ ਹੈ ਇਹ ਲੈਵਲ ਕਰਾਸਿੰਗ 25 ਅਹਿਮਦਗੜ੍ਹ ਸ਼ਹਿਰ ਵਿੱਚ ਅਹਿਮਦਗੜ੍ਹ ਤੋਂ ਪੋਹੀੜ ਸੜਕ ਨੂੰ ਕਰਾਸ ਕਰਦਾ ਹੈ। ਇਸ ਸੜਕ ਦੇ ਦੋਵੇਂ ਪਾਸੇ ਦੁਕਾਨਾਂ ਅਤੇ ਇਮਾਰਤਾਂ ਬਣੀਆਂ ਹੋਈਆਂ ਹਨ ਅਤੇ ਮੌਕੇ ਉਤੇ ਜੋ ਜਗ੍ਹਾ ਸੜਕ ਬਣਾਉਣ ਵਾਸਤੇ ਹੈ, ਉਹ ਸਾਢੇ 17 ਮੀਟਰ ਚੌੜੀ ਹੈ। ਆਰ.ਓ.ਬੀ. ਜਾਂ ਆਰ.ਯੂ.ਬੀ. ਬਣਾਉਣ ਵਾਸਤੇ ਘੱਟੋ-ਘੱਟ 22 ਮੀਟਰ ਜਗ੍ਹਾ ਹੋਣੀ ਚਾਹੀਦੀ ਹੈ। ਇਸ ਲਈ ਹੋਰ ਜ਼ਮੀਨ ਐਕੁਆਇਰ ਕਰਨੀ ਪਵੇਗੀ। ਅਸੀਂ ਇਸ ਬਾਰੇ ਬੈਠ ਕੇ ਕੋਈ ਪਲਾਨਿੰਗ ਕਰ ਲੈਂਦੇ ਹਾਂ।

**ਸਰਦਾਰ ਇਕਬਾਲ ਸਿੰਘ ਝੂੰਦਾਂ :** ਮਾਨਯੋਗ ਸਪੀਕਰ ਸਾਹਿਬ, ਸਾਢੇ 17 ਮੀਟਰ ਜਗ੍ਹਾ ਤਾਂ ਹੈ ਅਤੇ 3-4 ਮੀਟਰ ਹੋਰ ਜਗ੍ਹਾ ਦਾ ਪ੍ਰਬੰਧ ਕਰਨਾ ਵੀ ਸਰਕਾਰ ਲਈ ਕੋਈ ਵੱਡਾ ਮਸਲਾ ਨਹੀਂ ਹੈ। ਸਾਡੀ ਤਾਂ ਤੁਹਾਨੂੰ ਇਹੀ ਗੁਜ਼ਾਰਿਸ਼ ਹੈ ਕਿ ਇਸ ਦਾ ਹੱਲ ਕਰੋ। ਉਥੇ ਚਾਹੇ ਅੰਡਰ ਬਰਿੱਜ ਬਣਾਇਆ ਜਾਵੇ ਚਾਹੇ ਓਵਰ ਬਰਿੱਜ ਬਣਾਇਆ ਜਾਵੇ। ਸਾਡੇ ਸ਼ਹਿਰ ਨੂੰ ਕੋਈ ਰਸਤਾ ਦਿੱਤਾ ਜਾਵੇ ਤਾਂ ਕਿ ਸਾਨੂੰ 6-6 ਘੰਟੇ ਦੀ ਵੇਟ ਨਾ ਕਰਨੀ ਪਵੇ।

ਮੰਤਰੀ : ਸਪੀਕਰ ਸਾਹਿਬ, ਸਾਡੇ ਕੋਲ ਇੱਕ ਸਕੀਮ ਆਈ ਹੈ। ਛੋਟੀਆਂ ਗੱਡੀਆਂ, ਮਾਰੂਤੀ ਤੱਕ ਉਥੋਂ ਨਿਕਲ ਸਕਦੀਆਂ ਹਨ। ਕੱਲ੍ਹ ਇਨ੍ਹਾਂ ਨਾਲ ਬੈਠ ਕੇ ਅਸੀਂ ਮੀਟਿੰਗ ਵੀ ਕੀਤੀ ਸੀ। ਅਸੀਂ ਕੋਸ਼ਿਸ਼ ਕਰਾਂਗੇ, ਜੇ ਸਾਰੇ ਚਾਹੁੰਣਗੇ ਤਾਂ ਉਸ ਮੁਤਾਬਕ ਅਸੀਂ ਚੱਲਾਂਗੇ। ਜੇ ਇਸ ਤਰੀਕੇ ਨਾਲ ਅਸੀਂ ਬਣਾਉਂਦੇ ਹਾਂ ਤਾਂ ਆਲੇ-ਦੁਆਲੇ ਦੀਆਂ ਦੁਕਾਨਾਂ ਢਾਹੁਣ ਦੀ ਲੋੜ ਪਵੇਗੀ, ਉਨ੍ਹਾਂ ਨਾਲ ਬੈਠ ਕੇ ਵੀ ਗੱਲ ਕਰਨੀ ਪਵੇਗੀ। ਸੋ, ਅਸੀਂ ਬੈਠ ਕੇ ਇਸ ਤੇ ਵਿਚਾਰ ਕਰਕੇ ਇਸ ਦੀ ਕੋਈ ਪਲਾਨਿੰਗ ਕਰਾਂਗੇ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ. 644 ਅਤੇ 677**

ਮਾਨਯੋਗ ਸਪੀਕਰ : ਇਨ੍ਹਾਂ ਪ੍ਰਸ਼ਨਾਂ ਦੀ ਐਕਸਟੈਂਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਉ ਕਰ ਦਿੱਤੀ ਹੈ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ. 702 ਅਤੇ 695

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

## ਤਹਿਸੀਲ ਰੋਪੜ ਵਿੱਚ ਡੈਮ ਦੀ ਉਸਾਰੀ

* 616. ਡਾਕਟਰ ਦਲਜੀਤ ਸਿੰਘ ਚੀਮਾ : ਕੀ ਸਿੰਜਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਤਹਿਸੀਲ ਰੋਪੜ ਦੇ ਪਿੰਡ ਬਰਦਾਰ (ਪੱਤੀ ਟਾਂਡਾ) ਵਿਖੇ ਸਿੰਜਾਈ ਲਈ ਉਸਾਰੇ ਜਾ ਰਹੇ ਡੈਮ ਦੀ ਉਸਾਰੀ ਦੇ ਕੰਮ ਵਿੱਚ ਦੇਰੀ ਹੋਣ ਦੇ ਕੀ ਕਾਰਨ ਹਨ?

ਸਰਦਾਰ ਜਨਮੇਜਾ ਸਿੰਘ ਸੇਖੋਂ : ਸਿੰਜਾਈ ਵਿਭਾਗ ਵੱਲੋਂ ਤਹਿਸੀਲ ਰੋਪੜ ਦੇ ਪਿੰਡ ਬਰਦਾਰ (ਪੱਤੀ ਟਾਂਡਾ) ਵਿਖੇ ਡੈਮ ਉਸਾਰਨ ਦੀ ਕੋਈ ਤਜਵੀਜ਼ ਨਹੀਂ ਹੈ ਜੀ।

ਡਾਕਟਰ ਦਲਜੀਤ ਸਿੰਘ ਚੀਮਾ : ਮਾਨਯੋਗ ਸਪੀਕਰ, ਇਹ ਜਿਹੜਾ ਨਗਰ ਹੈ ਬਰਦਾਰ (ਪੱਤੀ ਟਾਂਡਾ) ਇਹ ਬਹੁਤ ਵੱਖਰੀ ਤਰ੍ਹਾਂ ਦਾ ਨਗਰ ਹੈ। ਹਿਮਾਚਲ ਪ੍ਰਦੇਸ਼ ਨਾਲ ਸਾਡਾ ਅਖੀਰਲਾ ਪਿੰਡ ਹੈ ਅੌਰ ਬਦਕਿਸਮਤੀ ਨਾਲ ਰੈਵੇਨਿਊ ਰਿਕਾਰਡ ਵਿੱਚ ਇਸ ਨੂੰ ਹਾਲੇ ਤੱਕ ਰਸਤਾ ਵੀ ਨਹੀਂ ਲੱਗਿਆ। ਇਸ ਕਰਕੇ 65 ਸਾਲਾਂ ਵਿੱਚ ਸੜਕ ਵੀ ਨਹੀਂ ਬਣੀ ਅੌਰ ਧਰਤੀ ਦੇ ਹੇਠਾਂ ਪਾਣੀ ਨਹੀਂ ਹੈ। ਇਸ ਕਰਕੇ ਇੱਥੇ ਡੀਪ ਟਿਊਬਵੈੱਲ ਵੀ ਲੱਗ ਨਹੀਂ ਸਕਦਾ। ਅਸੀਂ ਅਸੈੱਸ ਕਰਵਾਇਆ ਸੀ ਕਿ ਇੱਥੇ ਡੈਮ ਬਹੁਤ ਸੁਹਣਾ ਬਣ ਸਕਦਾ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ, ਇਹ ਹਮੇਸ਼ਾ ਸਾਡੇ ਹਲਕੇ ਤੇ ਮਿਹਰਬਾਨ ਰਹੇ ਹਨ, ਇਸ

** For Starred Questions No. 644 and 677 and replies thereto. please see Appendix to this Debates.

ਨਗਰ ਦੀਆਂ ਵਿਸ਼ੇਸ਼ ਸਥਿਤੀਆਂ ਨੂੰ ਮੁੱਖ ਰੱਖਦੇ ਹੋਏ ਕੀ ਆਉਣ ਵਾਲੇ ਸਮੇਂ ਵਿੱਚ ਐਗਜ਼ਾਮਿਨ ਕਰਵਾਉਣਗੇ ਤਾਂ ਕਿ ਉਨ੍ਹਾਂ ਲੋਕਾਂ ਦੀ ਕੋਈ ਮਦਦ ਕੀਤੀ ਜਾ ਸਕੇ ?

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਜਨਮੇਜਾ ਸਿੰਘ ਸੇਖੋਂ ਜੀ।

**ਮੰਤਰੀ** : ਸਪੀਕਰ ਸਾਹਿਬ, ਇਹ ਪ੍ਰਸ਼ਨ 2-3 ਸਾਲ ਪਹਿਲਾਂ ਐਗਰੀਕਲਚਰ ਡਿਪਾਰਟਮੈਂਟ ਵੱਲੋਂ ਪਰਪੋਜ਼ ਕੀਤਾ ਗਿਆ ਸੀ ਤੇ ਸੁਆਇਲ ਕੰਨਜ਼ਰਵੇਸ਼ਨ ਵਾਲਿਆਂ ਨੇ ਇਸ ਡੈਮ ਦਾ ਨੀਂਹ ਪੱਥਰ ਵੀ ਰੱਖ ਦਿੱਤਾ ਸੀ ਪਰ ਫਾਰੈਸਟ ਡਿਪਾਰਟਮੈਂਟ ਵੱਲੋਂ ਇਸ ਦੀ ਮਨਜ਼ੂਰੀ ਨਹੀਂ ਸੀ ਮਿਲੀ। ਇਸ ਕਰਕੇ ਪੈਸਾ ਵਾਪਸ ਕਰ ਦਿੱਤਾ ਗਿਆ ਸੀ। ਸਾਡੇ ਡਿਪਾਰਟਮੈਂਟ ਨਾਲ ਇਸ ਦਾ ਕੋਈ ਲੈਣਾ-ਦੇਣਾ ਨਹੀਂ ਹੈ ਪਰ ਚੀਮਾ ਸਾਹਿਬ ਨੇ ਕਿਹਾ ਹੈ ਤਾਂ ਅਸੀਂ ਵਿਚਾਰ ਕਰ ਲੈਂਦੇ ਹਾਂ। ਇਸ ਦੀ ਸਟੱਡੀ ਕਰਵਾ ਲੈਂਦੇ ਹਾਂ।

**ਮਾਨਯੋਗ ਸਪੀਕਰ** : ਧੰਨਵਾਦ ਜੀ। ਹਾਂ ਜੀ, ਚੀਮਾ ਸਾਹਿਬ।

**ਡਾਕਟਰ ਦਲਜੀਤ ਸਿੰਘ ਚੀਮਾ** : ਮਿਹਰਬਾਨੀ ਜੀ।

---

## ਨਿਸ਼ਾਨ ਵਾਲੇ ਪ੍ਰਸ਼ਨ ਨੰ. 689, 711 ਅਤੇ 714

(ਸਬੰਧਿਤ ਮਾਨਯੋਗ ਮੈਂਬਰਾਂ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

**ਮਾਨਯੋਗ ਸਪੀਕਰ** : ਪ੍ਰਸ਼ਨ ਖਤਮ ਹੁੰਦੇ ਹਨ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲੈਂਦੇ ਹਾਂ।

---

## STATEMENT BY THE HON'BLE CHIEF MINISTER REGARDING BEHAVIOUR OF THE OPPOSITION

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਸਪੀਕਰ ਸਾਹਿਬ, ਬੜੇ ਦੁੱਖ ਦੀ ਗੱਲ ਹੈ, ਅਫਸੋਸ ਦੀ ਗੱਲ ਹੈ ਕਿ ਸਾਹਮਣੇ ਬੈਂਚ ਖਾਲੀ ਪਏ ਹਨ। ਮੈਂ ਕਾਂਗਰਸ ਲੈਜਿਸਲੇਟਰਜ਼ ਨੂੰ ਫਿਰ ਅਪੀਲ ਕਰਦਾ ਹਾਂ ਕਿ ਉਹ ਅਸੈਂਬਲੀ ਦੇ ਕੰਮ ਵਿੱਚ ਹਿੱਸਾ ਲੈਣ। ਸਪੀਕਰ ਸਾਹਿਬ, ਉਨ੍ਹਾਂ ਨੇ ਤਿੰਨ ਗਲਤ ਗੱਲਾਂ ਕੀਤੀਆਂ ਹਨ, ਤੁਹਾਨੂੰ ਤਾਂ ਸਾਰਾ ਕੁਝ ਪਤਾ ਹੈ, ਪਹਿਲਾਂ ਤਾਂ ਕੁਝ ਸੱਜਣਾਂ ਨੂੰ ਇਥੇ ਬਗੈਰ ਪਾਸ ਤੋਂ ਲੈ ਆਏ। ਇੱਕ ਇਹ ਵੀ ਤਸੱਲੀ ਕਰ ਲਉ ਕਿ ਉਹ ਇੱਕ ਜਾਂ ਦੋ ਨਹੀਂ ਆਏ, ਸਗੋਂ ਉਨ੍ਹਾਂ ਨਾਲ ਹੋਰ ਬੰਦੇ ਵੀ ਸਨ, ਜਿਨ੍ਹਾਂ ਦਾ ਰਿਕਾਰਡ ਕੋਈ ਬਹੁਤਾ ਚੰਗਾ ਨਹੀਂ ਹੈ। ਉਨ੍ਹਾਂ ਨੂੰ ਬਗੈਰ ਪਾਸ ਤੋਂ ਅੰਦਰ ਲਿਆਉਣਾ

[ਮੁੱਖ ਮੰਤਰੀ]

ਵੀ ਗਲਤ ਗੱਲ ਹੈ। ਇਸ ਦਾ ਤੁਹਾਡੀ ਸਿਕਿਓਰਟੀ ਨਾਲ ਤਾਅਲੁੱਕ ਹੈ ਔਰ ਇਹ ਬੜਾ ਵੱਡਾ ਗੁਨਾਹ ਹੈ। ਜੇਕਰ ਸੀਰੀਅਸਲੀ ਇਹ ਵੇਖਿਆ ਜਾਵੇ ਕਿ ਇੱਥੇ ਕੋਈ ਬਿਨਾਂ ਪਾਸ ਤੋਂ ਆ ਜਾਵੇ, ਇਸ ਬਾਰੇ ਨਾ ਤਾਂ ਕੋਈ ਰੂਲ ਹੈ ਅਤੇ ਨਾ ਹੀ ਲਾਅ ਹੈ।

ਦੂਸਰੀ ਗੱਲ ਇਹ ਹੈ ਕਿ ਚੇਅਰ ਦੀ ਡਿਸਰਿਸਪੈਕਟ ਕੀਤੀ ਹੈ, ਚਲੋ ਵੈੱਲ ਵਿੱਚ ਆ ਜਾਣਾ, ਨਾਅਰੇ ਲਾ ਲੈਣੇ ਇਸਦਾ ਤਾਂ ਕੋਈ ਇਤਰਾਜ਼ ਹੁੰਦਾ ਨਹੀਂ। ਮੇਰਾ ਖਿਆਲ ਹੈ ਕਿ ਤੁਸੀਂ ਸਿਆਣਪ ਕੀਤੀ, ਤੁਸੀਂ ਆਉਣ ਵੇਲੇ ਹੀ ਵਾਪਸ ਚਲੇ ਗਏ। ਜੇ ਸ਼ਾਇਦ ਤੁਸੀਂ ਵਾਪਸ ਨਾ ਜਾਂਦੇ, ਇਹ ਸਿਆਣਪ ਨਾ ਕਰਦੇ ਤਾਂ ਹੋ ਸਕਦਾ ਹੈ ਕਿ ਇੱਥੇ ਕੋਈ ਵੱਡੀ ਘਟਨਾ ਵਾਪਰ ਜਾਂਦੀ ਜਿਸ ਨਾਲ ਸਾਡਾ ਹਾਊਸ ਅਤੇ ਅਸੀਂ ਸਾਰੇ ਹੀ, ਉਹ ਭਾਵੇਂ ਨਾ ਸਮਝਣ ਪਰ ਅਸੀਂ ਸਾਰੇ ਹੀ ਉਸ ਨਾਲ ਕਲੰਕਿਤ ਹੋ ਜਾਂਦੇ। ਇਹ ਵੀ ਇੱਕ ਬੜਾ ਵੱਡਾ ਜੁਰਮ ਹੈ।

ਤੀਸਰਾ, ਸਰਕਾਰੀ ਮੁਲਾਜ਼ਮਾਂ ਨੂੰ ਆਨ ਡਿਊਟੀ, ਮੈਂ ਇਹ ਵੀ ਕਹਾਂਗਾ ਕਿ ਆਪਾਂ ਡੈਮੋਕ੍ਰੇਟਿਕ ਗੱਲਾਂ ਕਰਨ ਲੱਗ ਜਾਂਦੇ ਹਾਂ, ਸਪੀਕਰ ਸਾਹਿਬ, ਜਿਵੇਂ ਤੁਸੀਂ ਬੈਠੇ ਹੋ, ਤੁਸੀਂ ਬੈਠ ਕੇ ਗੌਰਮਿੰਟ ਦਾ ਫਰਜ਼ ਹੀ ਅਦਾ ਕਰ ਰਹੇ ਹੋ, ਗੌਰਮਿੰਟ ਨਾਲੋਂ ਵੀ ਤੁਹਾਡੀ ਹਸਤੀ ਵੱਡੀ ਹੈ। ਤੁਹਾਡੇ ਕੰਮ ਵਿੱਚ ਵਿਘਨ ਪਾਉਣਾ ਵੀ ਸੀਰੀਅਸ ਮੈਟਰ ਹੈ। ਜਿਵੇਂ ਮੈਂ ਚੀਫ ਮਨਿਸਟਰ ਦੇ ਤੌਰ ਤੇ ਆਪਣੇ ਦਫਤਰ ਵਿੱਚ ਬੈਠ ਕੇ ਕੰਮ ਕਰ ਰਿਹਾ ਹੋਵਾਂ ਅਤੇ ਮੇਰੇ ਕੋਲ ਕੋਈ ਆ ਕੇ ਭਾਵੇਂ ਐਮ.ਐਲ.ਏ. ਹੀ ਆ ਕੇ ਅਸਾਲਟ ਕਰਨ ਲੱਗ ਜਾਵੇ ਤਾਂ ਇਹ ਵੀ ਗੌਰਮਿੰਟ ਆਫਿਸ਼ੀਅਲ ਦੇ ਖਿਲਾਫ ਬਹੁਤ ਵੱਡੀ ਸੀਰੀਅਸ ਗੱਲ ਹੈ। ਆਪਾਂ ਭਾਵੇਂ ਇਸਨੂੰ ਬਹੁਤ ਸੀਰੀਅਸਲੀ ਨਹੀਂ ਲੈਂਦੇ ਲੇਕਿਨ ਇਹ ਬਹੁਤ ਵੱਡੀ ਸੀਰੀਅਸ ਗੱਲ ਹੈ। ਇੱਥੇ ਇਹ ਵੀ ਘਟਨਾ ਵਾਪਰੀ ਹੈ ਅਤੇ ਉਨ੍ਹਾਂ ਨੇ ਤੁਹਾਡੇ ਨਾਲ ਵੀ ਇਵੇਂ ਕੀਤਾ ਹੈ। ਤੁਸੀਂ ਦੇਸ਼ ਦੀ ਪਾਰਲੀਮੈਂਟ ਦੇ ਵਿੱਚ ਵੀ ਬਤੌਰ ਡਿਪਟੀ ਸਪੀਕਰ ਰਹੇ ਹੋ, ਮੇਰਾ ਖਿਆਲ ਹੈ ਕਿ ਉਥੇ ਰਿਕਾਰਡ ਵਿੱਚ ਇਹੋ ਜਿਹਾ ਕੁਝ ਨਹੀਂ ਹੋਇਆ। ਮੇਰਾ ਖਿਆਲ ਹੈ ਕਿ ਇਕ ਅੱਧਾ ਕੇਸ ਹੋਇਆ ਜਦੋਂ ਸਪੀਕਰ ਵਾਲੇ ਪਾਸੇ ਕੋਈ ਕਾਗਜ਼ ਸੁੱਟਿਆ ਗਿਆ ਲੇਕਿਨ ਕਿਸੇ ਨੇ ਕੋਈ ਗੁਸਤਾਖੀ ਨਹੀਂ ਕੀਤੀ। ਲੇਕਿਨ ਇਥੇ ਸਪੀਕਰ ਵੱਲ ਰਿਪੋਰਟਾਂ ਸੁੱਟੀਆਂ ਗਈਆਂ, ਵੱਡੇ ਵੱਡੇ ਥੈਲੇ ਸੁੱਟੇ, ਸਪੀਕਰ ਨੂੰ ਮਾਰਨ ਲਈ ਜਾਂ ਚੇਅਰਮੈਨ ਨੂੰ ਮਾਰਨ ਲਈ। ਉਨ੍ਹਾਂ ਵਿੱਚ ਇਨ੍ਹਾਂ ਦੇ ਲੀਡਰ ਆਫ ਦੀ ਆਪੋਜ਼ੀਸ਼ਨ ਵੀ ਜ਼ਖਮੀ ਹੋ ਗਏ। ਉਸ ਦਿਨ ਮੈਂ ਤਾਂ ਅੱਖਾਂ ਪੂੰਝਦੇ ਹੀ ਦੇਖੇ ਸਨ। ਇਹ ਚੀਜ਼ਾਂ ਕੋਈ ਆਮ ਸਾਧਾਰਨ ਗੱਲਾਂ ਨਹੀਂ। ਫਿਰ ਵੀ ਮੈਂ ਅਪੀਲ ਕਰਦਾ ਹਾਂ। ਤੁਸੀਂ ਮੈਨੂੰ ਇਜਾਜ਼ਤ ਦੇ ਦਿਉ, ਮੈਂ ਉਨ੍ਹਾਂ ਬੈਂਚਾਂ ਤੇ ਜਾ ਕੇ ਉਨ੍ਹਾਂ ਵੱਲੋਂ ਮੁਆਫੀ ਮੰਗ ਲੈਂਦਾ ਹਾਂ। ਜਿਹੜੀ ਮੁਆਫੀ ਮੰਗਣੀ ਹੈ, ਇਹ ਤਾਂ ਪ੍ਰੰਪਰਾਵਾਂ ਹੁੰਦੀਆਂ ਹਨ। ਕੱਲ੍ਹ ਨੂੰ ਦੇਖੋ ਭਾਵੇਂ ਕੋਈ ਇਸ ਤੋਂ ਵੱਧ ਜੋ ਮਰਜ਼ੀ ਗੁਸਤਾਖੀ ਕਰ ਲਵੇ, ਇਸਦਾ ਮਤਲਬ ਹੈ ਕਿ ਮੁਆਫੀ

ਵੀ ਨਹੀਂ ਮੰਗਣੀ। ਮੁਆਫੀ ਤਾਂ ਮੰਗਣੀ ਜ਼ਰੂਰੀ ਹੈ। ਇਸ ਕਰਕੇ ਤੁਸੀਂ ਭਾਵੇਂ ਉਨ੍ਹਾਂ ਨੂੰ ਬੁਲਾ ਲਓ। ਤੁਹਾਡੇ ਕੋਲੋਂ ਆ ਕੇ ਮੁਆਫੀ ਮੰਗ ਲੈਣ। ਅਸੀਂ ਤਾਂ ਨਹੀਂ ਕਹਿੰਦੇ ਕਿ ਸਾਡੇ ਕੋਲੋਂ ਮੁਆਫੀ ਮੰਗਣ। ਉਹ ਇਥੇ ਆ ਕੇ, ਹਾਊਸ ਵਿੱਚ ਆ ਕੇ ਤੁਹਾਡੇ ਕੋਲੋਂ ਮੁਆਫੀ ਮੰਗ ਲੈਣ। ਇਸ ਤੋਂ ਘੱਟ ਕੀ ਹੋ ਸਕਦਾ ਹੈ? ਲੇਕਿਨ ਉਨ੍ਹਾਂ ਦਾ ਵਤੀਰਾ ਜੇ ਰਿਗਰੈਟ ਦਾ ਹੋਵੇ ਤਾਂ ਹੀ ਮੁਆਫੀ ਮੰਗਣਗੇ। ਤੁਸੀਂ ਕਦੇ ਸੁਣਿਆ ਹੈ ਕਿ ਮੌਕ ਅਸੈਂਬਲੀ ਵਿੱਚ, ਜਿਹੜਾ ਇੱਥੇ ਕੰਗ ਬੈਠਾ ਸੀ, ਹੁਣ ਉਹ ਉਥੇ ਸਪੀਕਰ ਬਣਿਆ ਬੈਠਾ ਹੈ। ਉਸ ਨੇ ਆਪਣਾ ਇੱਕ ਬਾਡੀ ਗਾਰਡ ਵੀ ਰੱਖ ਲਿਆ, ਜਿਹੜਾ ਤੁਹਾਡੇ ਆਉਣ ਤੇ ਕਹਿੰਦਾ ਹੁੰਦਾ ਹੈ ਕਿ ਸਪੀਕਰ ਸਾਹਿਬ ਆ ਰਹੇ ਹਨ, ਜਿਵੇਂ ਪਹਿਲੇ ਜ਼ਮਾਨੇ ਵਿੱਚ ਰਾਜੇ ਮਹਾਰਾਜਿਆਂ ਦੇ ਆਉਣ ਸਮੇਂ ਕਹਿੰਦੇ ਹੁੰਦੇ ਸੀ, ਉਨ੍ਹਾਂ ਨੇ ਮੋਫਰ ਸਾਹਿਬ ਨੂੰ ਉਹ ਡਿਊਟੀ ਦੇ ਦਿੱਤੀ। (ਹਾਸਾ) ਰਾਣਾ ਸਾਹਿਬ ਨੂੰ ਸੈਕਟਰੀ ਬਣਾ ਦਿੱਤਾ, ਤੁਸੀਂ ਕੋਈ ਇੰਤਜ਼ਾਮ ਕਰੋ। ਦੇਖੋ, ਜੇ ਇਸ ਤਰ੍ਹਾਂ ਲਾਅ ਅਮਨੀ ਹੋ ਜਾਵੇ, ਬਦਅਮਨੀ ਹੋ ਜਾਵੇ ਤਾਂ ਫਿਰ ਕਿਸ ਤਰ੍ਹਾਂ ਚੱਲੇਗਾ, ਇਸ ਹਾਊਸ ਦੀ ਕਦਰ ਕਿਵੇਂ ਰਹੇਗੀ? ਸਪੀਕਰ ਸਾਹਿਬ, ਕਦੇ ਤੁਸੀਂ ਸੁਣਿਆ ਹੈ ਕਿ ਪਾਰਲੀਮੈਂਟ ਵਿੱਚ ਮੌਕ ਪਾਰਲੀਮੈਂਟ ਚੱਲੀ ਹੋਵੇ। ਇਹ ਤਾਂ ਹੁੰਦਾ ਸੀ ਕਿ ਸਕੂਲਾਂ ਦੇ ਬੱਚਿਆਂ ਨੂੰ ਪੁਲੀਟੀਕਲ ਸਾਇੰਸ ਸਿਖਾਉਣ ਵਾਸਤੇ ਦੱਸਦੇ ਸਨ ਕਿ ਅਸੈਂਬਲੀ ਇਸ ਤਰ੍ਹਾਂ ਕੰਮ ਕਰਦੀ ਹੈ। ਇੱਕ ਸਪੀਕਰ ਹੁੰਦਾ ਹੈ, ਮੰਤਰੀ ਮੰਡਲ ਹੁੰਦਾ ਹੈ ਲੇਕਿਨ ਹੁਣ ਤਾਂ ਸਾਰੇ ਹੀ ਨਾਅਰੇ ਮਾਰਦੇ ਫਿਰਦੇ ਹਨ ਅਤੇ ਅਸੈਂਬਲੀ ਦੀ ਪ੍ਰਕਰਮਾ ਕਰਦੇ ਫਿਰਦੇ ਹਨ। ਹੁਣ ਮੈਨੂੰ ਕਿਸੇ ਨੇ ਚਿੱਟ ਭੇਜੀ ਹੈ ਕਿ ਉਹ ਦਰਖੱਤਾਂ ਤੇ ਚੜ੍ਹੇ ਬੈਠੇ ਹਨ। (ਹਾਸਾ) ਦਰੱਖਤਾਂ ਤੇ ਕੌਣ ਚੜ੍ਹਦਾ ਹੈ, ਮੈਂ ਉਸ ਜਾਨਵਰ ਦਾ ਨਾਂ ਤਾਂ ਇੱਥੇ ਲੈਂਦਾ ਨਹੀਂ। ਮੈਨੂੰ ਹੁਣੇ ਇਕ ਚਿੱਟ ਆਈ ਹੈ ਕਿ ਜੀ ਆਪੋਜ਼ੀਸ਼ਨ ਵਾਲੇ ਦਰਖੱਤਾਂ ਤੇ ਚੜ੍ਹੇ ਬੈਠੇ ਹਨ। ਦੇਖੋ, ਇਹ ਤਮਾਸ਼ਾ ਕਰ ਰਹੇ ਹਨ। ਨਾਲੇ ਤਾਂ ਇਹ ਬੜ੍ਹਕ ਮਾਰਦੇ ਹਨ, ਨਾਲ ਮੋਕ ਮਾਰਦੇ ਹਨ। ਮੇਰਾ ਖਿਆਲ ਹੈ ਕਿ ਸਾਰੇ ਐਮ.ਐਲ.ਏਜ਼ ਨੂੰ ਟੈਲੀਫੂਨ ਆ ਰਹੇ ਹਨ ਕਿ ਯਾਰ ਕੋਈ ਹੱਲ ਕੱਢੋ। ਜਿਵੇਂ ਢੱਠਾ ਹੁੰਦਾ ਹੈ, ਮੇਰਾ ਖਿਆਲ ਹੈ ਕਿ ਤੁਸੀਂ ਪੰਜਾਬੀ ਦੇ ਲਫਜ਼ ਨੂੰ ਜਾਣਦੇ ਹੋ, ਉਸ ਨੂੰ ਕਿਸੇ ਨੇ ਪੁੱਛਿਆ ਕਿ ਨਾਲੇ ਬੜ੍ਹਕ ਮਾਰਦਾ ਹੈਂ, ਨਾਲੇ ਮੋਕ ਮਾਰਦਾ ਹੈਂ, ਤਾਂ ਉਹ ਕਹਿੰਦਾ ਕਿ ਬੜ੍ਹਕ ਮੈਂ ਇਸ ਕਰਕੇ ਮਾਰਦਾ ਹਾਂ ਕਿਉਂਕਿ ਮੈਂ ਢੱਠਾ ਹਾਂ ਅਤੇ ਮੋਕ ਇਸ ਕਰਕੇ ਮਾਰਦਾ ਹਾਂ ਕਿਉਂਕਿ ਮੈਂ ਗਊ ਦਾ ਜਾਇਆ ਹਾਂ। (ਹਾਸਾ) ਸੋ, ਇਹ ਬੜ੍ਹਕਾਂ ਵੀ ਮਾਰੀ ਜਾਂਦੇ ਹਨ। ਦੇਖੋ ਇੰਝ ਕੋਈ ਡਰਦਾ ਨਹੀਂ ਹੁੰਦਾ। ਇਹ ਕੰਫ੍ਰੰਟੇਸ਼ਨ ਇਨ੍ਹਾਂ ਨੇ ਛੱਡਣੀ ਨਹੀਂ। ਮੇਰੀ ਅੱਜ ਦੀ ਗੱਲ ਤੁਸੀਂ ਯਾਦ ਰੱਖ ਲਓ। ਕੰਫ੍ਰੰਟੇਸ਼ਨ ਇਹ ਤਾਂ ਨਹੀਂ ਕਿ ਇਥੇ ਆ ਕੇ ਸਪੀਕਰ ਨਾਲ ਲੜੋ, ਇਥੇ ਗਲਤ ਬੰਦੇ ਲੈ ਆਓ, ਇਥੇ ਪੁਲਿਸ ਵਾਲਿਆਂ ਨੂੰ ਕੁੱਟੋ। ਇਹ ਕੋਈ ਕੰਫ੍ਰੰਟੇਸ਼ਨ ਨਹੀਂ ਹੁੰਦੀ। ਕੰਫ੍ਰੰਟੇਸ਼ਨ ਪਾਲੇਟਿਕਸ ਵਿੱਚ ਹੋਣੀ ਚਾਹੀਦੀ ਹੈ। ਇਨ੍ਹਾਂ ਨੂੰ ਇਥੇ ਮੌਕਾ ਮਿਲਿਆ ਸੀ, ਇਹ ਸਾਨੂੰ ਆ ਕੇ ਦੱਸਦੇ ਕਿ ਬਈ ਸਾਡੇ ਵਿੱਚ ਕੀ ਕਮੀ ਹੈ? ਸਾਨੂੰ ਵੀ ਖੁਸ਼ੀ ਹੁੰਦੀ, ਜੇਕਰ ਸਾਨੂੰ ਕੋਈ ਤਜਰਬੇ ਦੀ ਗੱਲ ਇਨ੍ਹਾਂ ਕੋਲੋਂ ਸਿੱਖਣ ਨੂੰ ਮਿਲਦੀ।

[ਮੁੱਖ ਮੰਤਰੀ]

ਲੇਕਿਨ ਉਨ੍ਹਾਂ ਦੇ ਮਨ ਵਿਚ ਮੈਨੂੰ ਕੁਝ ਨਹੀਂ ਲਗਦਾ ਕਿਉਂਕਿ ਜਿਸ ਤਰ੍ਹਾਂ ਇਨ੍ਹਾਂ ਦਾ ਰਵੱਈਆ ਹੈ ਔਰ ਇੱਥੇ ਬਾਹਰਲੇ ਲੀਡਰ ਸਤਿਕਾਰਯੋਗ ਸਰਦਾਰ ਅਮਰਿੰਦਰ ਸਿੰਘ ਜੀ ਨੇ ਵੀ ਬਿਆਨ ਦੇ ਦਿੱਤਾ ਕਿ ਜੋ ਕੁਝ ਹੋਇਆ ਹੈ, ਵਧੀਆ ਹੋਇਆ ਹੈ। ਇੱਕ ਪਾਸੇ ਤਾਂ ਮੁਆਫੀ ਦੀ ਗੱਲ ਹੋ ਰਹੀ ਹੈ ਤੇ ਦੂਜੇ ਪਾਸੇ ਇਨ੍ਹਾਂ ਦੇ ਲੀਡਰ ਤਸਦੀਕ ਕਰ ਰਹੇ ਹਨ ਕਿ ਜੋ ਕੁਝ ਹੋਇਆ ਹੈ, ਇਸ ਤੋਂ ਵੱਧ ਹੋਣਾ ਚਾਹੀਦਾ ਸੀ। ਅਸੀਂ ਤਾਂ ਫਿਰ ਵੀ ਵੱਡੀ ਡਿਊਟੀ ਸਮਝਦੇ ਹੋਏ, ਵੱਡਾ ਫਰਜ਼ ਸਮਝਦੇ ਹੋਏ, ਇਹ ਸਮਝਦੇ ਹਾਂ ਕਿ ਇਹ ਅਸੈਂਬਲੀ ਚੱਲਣੀ ਚਾਹੀਦੀ ਹੈ। ਸਪੀਕਰ ਸਾਹਿਬ, ਤੁਸੀਂ ਕੋਈ ਸੁਨੇਹਾ ਭੇਜ ਦਿਓ ਕਿ ਇੱਥੇ ਆ ਕੇ ਖੜ੍ਹੇ ਹੋ ਕੇ, ਇਕੱਲੇ ਲੀਡਰ ਆਫ ਦਿ ਆਪੋਜ਼ੀਸਨ ਆ ਜਾਣ ਜਾਂ ਹੋਰ ਆ ਜਾਣ ਕਿ ਸਾਡੇ ਤੋਂ ਗਲਤੀਆਂ ਹੋ ਗਈਆਂ ਹਨ, ਸਾਨੂੰ ਮੁਆਫ ਕਰ ਦਿਓ। ਜੇ ਮੈਂ ਉਨ੍ਹਾਂ ਦੀ ਥਾਂ ਹੁੰਦਾ ਤੇ ਮੈਂ ਇੱਕ ਮਿੰਟ ਨਹੀਂ ਲਗਾਉਣਾ ਸੀ। ਇਸ ਵਿੱਚ ਕੀ ਵੱਡੀ ਗੱਲ ਹੈ। ਇਨਸਾਨ ਤੋਂ ਗਲਤੀ ਹੁੰਦੀ ਹੈ। ਸਾਡੇ ਤੋਂ ਵੀ ਬਥੇਰੀ ਵਾਰੀ ਗਲਤੀ ਹੋਈ ਹੈ। ਅਸੀਂ ਮੁਆਫੀ ਮੰਗ ਲੈਂਦੇ ਹਾਂ। ਇਸ ਲਈ ਵੇਖ ਲਓ, ਜੇ ਮੁਆਫੀ ਮੰਗਦੇ ਹਨ ਤਾਂ ਠੀਕ ਹੈ। ਉਨ੍ਹਾਂ ਨੂੰ ਸੱਦਾ ਦੇ ਦਿਓ। ਜੇ ਨਹੀਂ ਮੰਗਦੇ ਤਾਂ ਸਾਡੇ ਤਾਂ ਕੋਈ ਵੱਸ ਨਹੀਂ। ਅਸੀਂ ਕੀ ਕਰ ਸਕਦੇ ਹਾਂ? ਮਲੋਮੱਲੀ ਬਾਂਹ ਤੋਂ ਫੜ੍ਹ ਕੇ ਤਾਂ ਉਨ੍ਹਾਂ ਨੂੰ ਲਿਆਂਦਾ ਨਹੀਂ ਜਾ ਸਕਦਾ। ਇਸ ਕਰਕੇ ਮੈਨੂੰ ਬਹੁਤ ਹੀ ਸਖਤ ਦੁੱਖ ਹੈ, ਮਨ ਤੇ ਬੋਝ ਹੈ ਕਿ ਪਿਛਲਾ ਸੈਸ਼ਨ ਵੀ ਐਵੇਂ ਹੀ ਗਿਆ। ਇਸ ਵਾਰ ਦਾ ਵੀ ਗਿਆ। ਚਲੋ ਸਾਡੀ ਗੱਲ ਨਾ ਮੰਨੋ ਪਰ ਜੋ ਅਖਬਾਰਾਂ ਨੇ ਕਿਹਾ ਹੈ, ਉਹ ਤਾਂ ਮੰਨ ਲਓ। ਲੋਕ ਕਹਿੰਦੇ ਹਨ ਕਿ ਤੁਹਾਨੂੰ ਭੇਜਿਆ ਕਿਸ ਵਾਸਤੇ ਹੈ ਤੇ ਤੁਸੀਂ ਕਿਸ ਪਾਸੇ ਤੁਰ ਪਏ ਹੋ। ਇਸ ਲਈ ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ। ਸਾਰੀ ਗੱਲ ਇਨ੍ਹਾਂ ਨੇ ਦੱਸ ਦਿੱਤੀ ਹੈ। ਮੈਂ ਦੁਹਰਾਉਣਾ ਨਹੀਂ ਚਾਹੁੰਦਾ। ਮੈਂ ਉਨ੍ਹਾਂ ਨੂੰ, ਆਪੋਜ਼ੀਸ਼ਨ ਬੈਂਚਿੰਜ਼ ਵਾਲਿਆਂ ਨੂੰ ਬੜੀ ਨਿਮਰਤਾ ਨਾਲ, ਬੜੇ ਅਦਬ ਨਾਲ, ਬੜੇ ਸਤਿਕਾਰ ਨਾਲ ਬੇਨਤੀ ਕਰਦਾ ਹਾਂ ਕਿ ਉਹ ਇਸ ਸੈਸ਼ਨ ਵਿੱਚ ਪਾਰਟੀਸੀਪੇਟ ਕਰਨ। ਜੇ ਉਹ ਇੱਥੇ ਆ ਕੇ ਮੁਆਫੀ ਮੰਗ ਲੈਣ ਤਾਂ ਤੁਸੀਂ ਭਾਵੇਂ ਉਨ੍ਹਾਂ ਦੀ ਮੁਆਫੀ ਮੰਨ ਲਓ। ਸਪੀਕਰ ਸਾਹਿਬ, ਇਹ ਜੋ ਤਿੰਨੇ ਚੀਜ਼ਾਂ ਹੋਈਆਂ ਹਨ, ਉਹ ਵਿਧਾਨ ਸਭਾ ਦੇ ਪਰੀਮਿਸਿਸ ਵਿੱਚ ਹੋਈਆਂ ਹਨ ਜਾਂ ਤੁਹਾਡੇ ਅਧਿਕਾਰ ਖੇਤਰ ਵਿੱਚ ਗੱਲਾਂ ਹੋਈਆਂ ਹਨ। ਮੈਂ ਤਾਂ ਅਪੀਲ ਕਰਨੀ ਚਾਹੁੰਦਾ ਸਾਂ ਤਾਂ ਕਿ ਆਪੋਜ਼ੀਸ਼ਨ ਬੈਂਚਿੰਜ਼ ਵਾਲੇ ਇਹ ਨਾ ਕਹਿਣ ਕਿ ਸਾਨੂੰ ਤਾਂ ਅਵਾਜ਼ ਹੀ ਨਹੀਂ ਮਾਰੀ। ਮੈਂ ਤਾਂ ਹੱਥ ਬੰਨ੍ਹ ਕੇ ਵੀ ਬੇਨਤੀ ਕਰਦਾ ਹਾਂ। ਜੇ ਉਹ ਕਹਿਣ ਕਿ ਸਾਡੀ ਬਾਂਹ ਫੜ੍ਹ ਕੇ ਵੀ ਲੈ ਜਾਓ ਤਾਂ ਵੀ ਮੈਂ ਜਾਣ ਨੂੰ ਤਿਆਰ ਹਾਂ ਪਰ ਜੇ ਇਨ੍ਹਾਂ ਨਹੀਂ ਆਉਣਾ ਤੇ ਫਿਰ ਮੈਂ ਕੀ ਕਰ ਸਕਦਾ ਹਾਂ ਜਾਂ ਸਾਡੀ ਪਾਰਟੀ ਕੀ ਕਰ ਸਕਦੀ ਹੈ। ਕੰਮ ਤਾਂ ਚਲਾਉਣਾ ਹੀ ਹੈ ਤੇ ਉਹ ਚੱਲੀ ਜਾ ਰਿਹਾ ਹੈ। Thanks.

ਮਾਨਯੋਗ ਸਪੀਕਰ : ਮੈਂ ਇਸ ਤੋਂ ਪਹਿਲਾਂ ਕਿ ਅਗਲੀ ਕਾਰਵਾਈ ਤੇ ਚੱਲਾਂ,

ਬਾਦਲ ਸਾਹਿਬ, ਮੈਂ ਤੁਹਾਡੇ ਆਉਣ ਤੋਂ ਪਹਿਲਾਂ ਇਹ ਬੇਨਤੀ ਕੀਤੀ ਸੀ। ਵੈਸੇ ਮੈਂ ਸਾਰਾ ਤਾਂ ਨਹੀਂ ਸਿਰਫ ਇੱਕ ਪੈਰ੍ਹਾ ਹੀ ਪੜ੍ਹ ਕੇ ਸੁਣਾ ਦਿੰਦਾ ਹਾਂ। ਮੈਂ ਹਾਉਸ ਦੇ ਲੇਟ ਆਏ ਆਨਰੇਬਲ ਮੈਂਬਰ ਸਾਹਿਬਾਨ ਨੂੰ ਵੀ ਦੱਸਣਾ ਚਾਹੁੰਦਾ ਹਾਂ। ਨਿਯਮਾਵਲੀ ਅਤੇ ਬਹੁਤ ਹੀ ਰਿਸਪੈਕਟੇਬਲ Kaul and Shakdher. ਉਨ੍ਹਾਂ ਦੀ ਪੁਸਤਕ ਦੇ ਅਨੁਸਾਰ ਮੈਂ ਬੇਨਤੀ ਕਰ ਚੁੱਕਾ ਹਾਂ। ਇਸ ਪੁਸਤਕ ਦੇ ਕੁਝ ਪੰਨੇ ਮੈਂ ਰਿਲੇਟ ਕੀਤੇ ਹਨ। ਇਸ ਪੁਸਤਕ ਦੇ ਪੰਨਾ 332 ਦੇ ਅਨੁਸਾਰ ਮਾਨਯੋਗ ਮੈਂਬਰਾਂ ਦੀ ਵੀ ਇਹ ਜ਼ਿੰਮੇਵਾਰੀ ਹੈ ਕਿ ਉਹ ਉੱਚ ਪੱਧਰ ਦੀ ਮਰਿਆਦਾ, ਸ਼ਿਸ਼ਟਾਚਾਰ ਅਤੇ ਨੈਤਿਕਤਾ ਬਣਾਏ ਰੱਖਣ। ਕਿਸੇ ਵੀ ਮੈਂਬਰ ਵੱਲੋਂ ਵਿਧਾਨ ਸਭਾ ਅਹਾਤੇ ਵਿੱਚ ਭੁੱਖ ਹੜਤਾਲ ਰੱਖਣਾ, ਧਰਨਾ ਦੇਣਾ, ਹੋਰ ਕਿਸੇ ਤਰ੍ਹਾਂ ਦਾ ਵੀ ਪ੍ਰਦਰਸ਼ਨ ਜਾਂ ਵਿਧਾਨ ਸਭਾ ਦੇ ਬਰਾਬਰ ਕਾਰਵਾਈ ਚਲਾਉਣਾ ਨਿਯਮਾਂ ਅਤੇ ਸੰਸਦੀ ਪਰੰਪਰਾਵਾਂ ਦੇ ਉਲਟ ਹੈ।

ਇਸ ਕਰਕੇ ਮੈਂ ਉਨ੍ਹਾਂ ਨੂੰ ਅਪੀਲ ਕੀਤੀ ਹੈ। ਇਸ ਲਈ ਮੈਂ ਮਹਿਸੂਸ ਕਰਦਾ ਹਾਂ ਕਿ ਵਿਧਾਨ ਸਭਾ ਦੇ ਅਹਾਤੇ ਵਿੱਚ ਸਦਨ, ਇਸ ਦੇ ਮਾਨਯੋਗ ਮੈਂਬਰਾਂ ਅਤੇ ਸਪੀਕਰ ਦੇ ਅਧਿਕਾਰ, ਵਿਸ਼ੇਸ਼ ਅਧਿਕਾਰ ਅਤੇ ਸ਼ਕਤੀਆਂ ਦੀ ਸਪੀਕਰ ਦੁਆਰਾ ਸੁਰੱਖਿਆ ਕਰਨੀ ਲਾਜ਼ਮੀ ਬਣਦੀ ਹੈ। ਇਸ ਦੇ ਨਾਲ ਨਾਲ ਮਾਨਯੋਗ ਮੈਂਬਰਾਂ ਦਾ ਵੀ ਕਰਤੱਵ ਹੈ ਕਿ ਉਹ ਸਾਰੇ ਨਿਯਮਾਂ ਅਤੇ ਸੰਸਦੀ ਪ੍ਰਣਾਲੀ ਦੀਆਂ ਪਰੰਪਰਾਵਾਂ ਦਾ ਪਾਲਣ ਕਰਨ ਜਿਸ ਨਾਲ ਕਿ ਇਸ ਮਹਾਨ ਸਦਨ ਦੀ ਮਰਿਆਦਾ, ਸ਼ਿਸ਼ਟਾਚਾਰ ਅਤੇ ਨੈਤਿਕਤਾ ਬਰਕਰਾਰ ਰਹੇ।

ਇਸ ਤੋਂ ਪਹਿਲਾਂ ਵੀ ਮੈਂ ਬੇਨਤੀ ਕਰ ਚੁੱਕਾ ਹਾਂ। ਬਾਕੀ ਵੀ ਦੇਖ ਲੈਂਦੇ ਹਾਂ। ਮੈਨੂੰ ਥੋੜ੍ਹੀ ਜਿਹੀ ਕਾਰਵਾਈ ਕਰ ਲੈਣ ਦਿਓ। ਉਸ ਤੋਂ ਬਾਅਦ ਫਿਰ ਮੈਂ ਕੁਝ ਕਰਦਾ ਹਾਂ, ਜਿਵੇਂ ਵੀ ਹਾਊਸ ਦਾ ਹੁਕਮ ਹੋਵੇਗਾ।

**ਮੁੱਖ ਮੰਤਰੀ :** ਮੇਰੀ ਇੱਕ ਬੇਨਤੀ ਹੈ। ਇਸ ਹਾਊਸ ਨੇ ਅੱਜ ਤੱਕ ਨਹੀਂ ਬਲਕਿ ਸਦੀਆਂ ਤੱਕ ਚੱਲਣਾ ਹੈ। ਜੇ ਅੱਜ ਕੋਈ ਫੈਸਲਾ ਇਹੋ ਜਿਹੀਆਂ ਹਰਕਤਾਂ ਤੋਂ ਬਾਅਦ ਵੀ ਮੁਆਫੀ ਮੰਗਣ ਤੋਂ ਬਿਨਾਂ ਕਰੋ ਤਾਂ ਇੱਕ ਬਹੁਤ ਵੱਡੀ ਮਾੜੀ ਪਰੰਪਰਾ ਬਣ ਜਾਵੇਗੀ। ਮੈਂ ਤਾਂ ਇਹ ਵੀ ਕਹਾਂਗਾ ਕਿ ਮੌਕ ਅਸੈਂਬਲੀ ਬੰਦ ਕਰਵਾਓ ਜਾਂ ਆਪਾਂ ਇਸ ਬਾਰੇ ਵਿੱਚ ਕੋਈ ਰੈਜ਼ੋਲਿਊਸ਼ਨ ਪਾਸ ਕਰੀਏ।

**ਮਾਨਯੋਗ ਸਪੀਕਰ :** ਇਸ ਤੋਂ ਬਾਅਦ ਅੱਗੇ ਨੈਕਸਟ ਆਈਟਮ ਆਵੇਗੀ। ਕਾਲ ਅਟੈਨਸ਼ਨ ਨੋਟਿਸ। ਸਰਦਾਰ ਮਹੇਸ਼ਇੰਦਰ ਸਿੰਘ ਜੀ।

---

## CALLING ATTENTION NOTICE UNDER RULE 66

(ਕ੍ਰਮ ਨੰ : 12)

**ਸਰਦਾਰ ਮਹੇਸ਼ਇੰਦਰ ਸਿੰਘ :** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ

[ਸਰਦਾਰ ਮਹੇਸ਼ਇੰਦਰ ਸਿੰਘ]

ਦੇ ਇੱਕ ਅਤੀ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਰਾਜ ਵਿੱਚ ਪੈਰ ਪਸਾਰ ਰਹੀ ਭਿਆਨਕ ਕੈਂਸਰ ਦੀ ਬਿਮਾਰੀ ਦਾ ਇਲਾਜ-ਬਹੁਤ ਮਹਿੰਗਾ ਹੈ। ਇਸ ਦੇ ਮਰੀਜ਼ਾਂ ਨੂੰ ਇਲਾਜ ਲਈ ਦਵਾਈਆਂ ਖਰੀਦਣ ਵਿੱਚ ਅਤੇ ਸਰਕਾਰ ਤੋਂ ਸਹਾਇਤਾ ਪ੍ਰਾਪਤ ਕਰਨ ਵਿੱਚ ਭਾਰੀ ਮੁਸ਼ਕਲਾਂ ਪੇਸ਼ ਆਉਂਦੀਆਂ ਹਨ।

ਇਸ ਵੇਲੇ ਦਵਾਈਆਂ ਬਣਾਉਣ ਵਾਲੀਆਂ ਕੰਪਨੀਆਂ ਇਸ ਭਿਆਨਕ ਬਿਮਾਰੀ ਦੇ ਇਲਾਜ ਸਬੰਧੀ ਦਵਾਈਆਂ ਨੂੰ ਲਾਗਤ ਮੁੱਲ ਤੋਂ 10-10 ਗੁਣਾਂ ਵੱਧ ਮੁੱਲ ਤੇ ਵੇਚਦੀਆਂ ਹਨ। ਦਵਾਈਆਂ ਭਾਵ ਟੀਕਿਆਂ ਆਦਿ ਉਪਰ ਬਹੁਤ ਉੱਚੇ ਰੇਟਾਂ ਦੀ (M.R.P) ਪ੍ਰਿੰਟ ਕੀਤੀ ਜਾਂਦੀ ਹੈ। ਕੈਮਿਸਟਾਂ ਨੂੰ ਕਮਿਸ਼ਨ ਰੱਖ ਕੇ ਉਹ ਦਵਾਈਆਂ ਦਿੱਤੀਆਂ ਜਾਂਦੀਆਂ ਹਨ ਜੋ ਮਹਿੰਗੇ ਰੇਟਾਂ ਤੇ ਮਰੀਜ਼ਾਂ ਨੂੰ ਵੇਚਦੇ ਹਨ ਜੋ ਵਿਚਾਰੇ ਪਹਿਲਾਂ ਹੀ ਗਰੀਬੀ ਅਤੇ ਬਿਮਾਰੀ ਤੋਂ ਦੁਖੀ ਹੁੰਦੇ ਹਨ। ਵੱਖ ਵੱਖ ਵੱਡੇ ਹਸਪਤਾਲਾਂ ਵਿੱਚ ਕੈਮਿਸਟਾਂ ਨੇ ਬੋਲੀ ਦੇ ਕੇ ਦੁਕਾਨਾਂ ਠੇਕੇ ਤੇ ਲਈਆਂ ਹੁੰਦੀਆਂ ਹਨ। ਡਾਕਟਰ ਮਰੀਜ਼ਾਂ ਨੂੰ ਇਨ੍ਹਾਂ ਹੀ ਦੁਕਾਨਾਂ ਤੋਂ ਦਵਾਈਆਂ ਖਰੀਦਣ ਲਈ ਜ਼ੋਰ ਪਾਉਂਦੇ ਹਨ। ਇਨ੍ਹਾਂ ਦੁਕਾਨਾਂ ਦੇ ਮਾਲਕ ਕੈਮਿਸਟ ਇਨ੍ਹਾਂ ਦਾ ਸ਼ੋਸ਼ਣ ਕਰਦੇ ਹਨ।

ਭਾਰਤ ਸਰਕਾਰ ਦੇ ਸਿਹਤ ਭਲਾਈ ਅਤੇ ਕੈਮੀਕਲ ਮੰਤਰਾਲਿਆਂ ਵੱਲੋਂ ਗਰੀਬ ਮਰੀਜ਼ਾਂ ਦੀ ਦੁਰਦਸ਼ਾ ਵੱਲ ਕੋਈ ਧਿਆਨ ਨਹੀਂ ਦਿੱਤਾ ਜਾਂਦਾ। ਉਨ੍ਹਾਂ ਨੂੰ ਕੈਂਸਰ ਦੇ ਇਲਾਜ ਦੀਆਂ ਦਵਾਈਆਂ ਨੂੰ Essential Commodity ਐਲਾਨ ਕੇ ਕੰਪਨੀਆਂ ਨੂੰ ਕੀਮਤਾਂ ਨੂੰ ਰੈਗੂਲੇਟ ਕਰਨ ਅਤੇ ਪ੍ਰਾਫਿਟ ਦਾ ਮਾਰਜਨ ਫਿਕਸ ਕਰਕੇ ਸਸਤੇ ਰੇਟ ਤੇ ਦਵਾਈਆਂ ਮਰੀਜ਼ਾਂ ਨੂੰ ਮੁਹੱਈਆ ਕਰਵਾਉਣ ਲਈ ਕਾਰਵਾਈ ਕਰਨੀ ਚਾਹੀਦੀ ਹੈ।

ਮੈਂ ਰਾਜ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਕੈਂਸਰ ਦਾ ਇਲਾਜ ਕਰਨ ਵਾਲੇ ਹਸਪਤਾਲਾਂ ਨੂੰ ਦਵਾਈਆਂ ਰਿਪੀਊਟਿਡ ਫਰਮਾਂ ਤੋਂ ਟਾਟਾ ਮੈਮੋਰੀਅਲ ਹਸਪਤਾਲ-ਬੰਬਈ, ਕੈਂਸਰ ਹਸਪਤਾਲ-ਬੀਕਾਨੇਰ, ਓਸਵਾਲ ਕੈਂਸਰ ਹਸਪਤਾਲ ਅਤੇ ਏਮਜ਼-ਦਿੱਲੀ ਦੀ ਤਰਜ਼ ਤੇ ਸਸਤੇ ਤੇ ਸਬਸੇਡਾਈਜ਼ਡ ਰੇਟਾਂ ਤੇ ਦਵਾਈ ਲੈ ਕੇ ਇਨ੍ਹਾਂ ਗਰੀਬ ਮਰੀਜ਼ਾਂ ਦਾ ਇਲਾਜ ਕਰਨ ਲਈ ਆਖੇ। ਮੈਂ ਇਹ ਵੀ ਬੇਨਤੀ ਕਰਾਂਗਾ ਕਿ ਇਸ ਬਿਮਾਰੀ ਦੇ ਮੁੱਢਲੇ ਇਲਾਜ ਲਈ ਵਧੇਰੇ C.T. Scan ਮਸ਼ੀਨਾਂ ਦਾ ਪ੍ਰਬੰਧ ਕੀਤਾ ਜਾਵੇ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਿਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ) : ਸਰ, ਮੈਂ ਮਾਨਯੋਗ ਮੈਂਬਰ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਬੜਾ ਅੱਛਾ ਮੁੱਦਾ ਹਾਊਸ

ਦੇ ਧਿਆਨ ਵਿੱਚ ਲਿਆਂਦਾ ਹੈ ਅਤੇ ਸਰਕਾਰ ਨੂੰ ਇਸ ਤੇ ਪੱਖ ਰੱਖਣ ਦਾ ਮੌਕਾ ਦਿੱਤਾ ਹੈ।

ਜਿਹੜੇ ਮਰੀਜ਼ ਕੈਂਸਰ ਦੀ ਬਿਮਾਰੀ ਤੋਂ ਪੀੜਤ ਪਾਏ ਗਏ, ਉਨ੍ਹਾਂ ਲਈ ਇੱਕ ਵਿਸ਼ੇਸ਼ ਸਕੀਮ ਜਿਸ ਦਾ ਨਾਮ 'ਮੁੱਖ ਮੰਤਰੀ ਪੰਜਾਬ ਕੈਂਸਰ ਰਾਹਤ ਕੋਸ਼ ਸਕੀਮ' ਹੈ, ਰਾਹੀਂ ਕੈਂਸਰ ਦੇ ਮਰੀਜ਼ਾਂ ਨੂੰ ਇਲਾਜ ਲਈ 1.50 ਲੱਖ ਰੁਪਏ ਦੀ ਵਿੱਤੀ ਸਹਾਇਤਾ ਦੀ ਪ੍ਰੋਵੀਜ਼ਨ ਹੈ।

ਸਰਕਾਰ ਇਸ ਬਿਮਾਰੀ ਬਾਰੇ ਚਿੰਤਤ ਹੈ। ਸਰਕਾਰ ਵੱਲੋਂ ਪਹਿਲਾਂ ਹੀ ਮਾਸ ਕੈਂਸਰ ਅਵੇਅਰਨੈੱਸ ਐਂਡ ਅਰਲੀ ਡਿਟੈਕਸ਼ਨ ਸਟੇਟ ਵਾਈਡ ਡੋਰ ਟੂ ਡੋਰ ਕੰਪੇਨ ਸ਼ੁਰੂ ਕੀਤੀ ਗਈ, ਜਿਸ ਨੂੰ ਕ੍ਰਮਵਾਰ ਪੂਰਾ ਕਰ ਲਿਆ ਗਿਆ ਹੈ। ਇਸ ਕੰਪੇਨ ਦਾ ਦੂਸਰਾ ਫੇਜ਼ ਸ਼ੁਰੂ ਕੀਤਾ ਜਾ ਚੁੱਕਾ ਹੈ।

ਸਰਕਾਰ ਵੱਲੋਂ ਕੈਂਸਰ ਦੀ ਮੁੱਢਲੀ ਜਾਂਚ ਲਈ ਮੈਮੋਗਰਾਫੀ ਯੂਨਿਟ ਸਿਵਲ ਹਸਪਤਾਲ, ਬਠਿੰਡਾ, ਪਟਿਆਲਾ, ਜਲੰਧਰ ਅਤੇ ਹੁਸ਼ਿਆਰਪੁਰ ਲਗਾਇਆ ਗਿਆ ਹੈ। ਬਰੈਕੀਥਰੈਪੀ ਮਸ਼ੀਨ ਸਰਕਾਰੀ ਮੈਡੀਕਲ ਕਾਲਜ, ਪਟਿਆਲਾ ਵਿਖੇ ਲਗਾਈ ਗਈ ਹੈ।

ਸਰਕਾਰ ਵੱਲੋਂ ਕੈਂਸਰ ਦੀ ਬਿਮਾਰੀ ਦੇ ਇਲਾਜ ਲਈ ਰੇਡੀਓਥਰੈਪੀ ਮਸ਼ੀਨ ਅਤੇ ਕੋਬਾਲਟ ਯੂਨਿਟ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ ਵਿਖੇ ਸਥਾਪਿਤ ਕਰ ਦਿੱਤਾ ਗਿਆ ਹੈ। ਸ਼੍ਰੀ ਗੁਰੂ ਰਾਮਦਾਸ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼ ਐਂਡ ਰਿਸਰਚ ਸੈਂਟਰ, ਅੰਮ੍ਰਿਤਸਰ ਵਿੱਚ ਕੋਬਾਲਟ ਸੋਰਸ ਕੈਂਸਰ ਦੇ ਮਰੀਜ਼ਾਂ ਦੇ ਇਲਾਜ ਲਈ ਲਗਾਇਆ ਗਿਆ ਹੈ। ਟੈਲੀ ਮੈਡੀਸਨ ਸੁਵਿਧਾ ਅਧੀਨ ਰਿਜ਼ਨਲ ਕੈਂਸਰ ਸੈਂਟਰ ਪੀ.ਜੀ.ਆਈ., ਚੰਡੀਗੜ੍ਹ ਨੂੰ ਰਾਜ ਦੇ ਹਸਪਤਾਲਾਂ ਨਾਲ ਜੋੜਿਆ ਗਿਆ ਹੈ। 100 ਬਿਸਤਰਿਆਂ ਵਾਲਾ ਇੱਕ ਅਡਵਾਂਸ ਕੈਂਸਰ ਦੀਆਂ ਸਹੂਲਤਾਂ ਦੇਣ ਵਾਲਾ ਹਸਪਤਾਲ, ਬਠਿੰਡਾ ਵਿਖੇ ਲਗਾਇਆ ਜਾ ਰਿਹਾ ਹੈ।

ਸਰਕਾਰ ਵੱਲੋਂ ਤਿੰਨ ਸਰਕਾਰੀ ਮੈਡੀਕਲ ਕਾਲਜ ਅਤੇ ਹਸਪਤਾਲ ਅੰਮ੍ਰਿਤਸਰ, ਪਟਿਆਲਾ ਅਤੇ ਫਰੀਦਕੋਟ ਵਿਖੇ ਕੈਂਸਰ ਦੇ ਇਲਾਜ ਦੀਆਂ ਸੇਵਾਵਾਂ ਨੂੰ ਸਟਰੈਂਥਨ ਕਰਨ ਦੀ ਤਜਵੀਜ਼ ਵਿਚਾਰ ਅਧੀਨ ਹੈ ਜਿਥੇ ਕਿ 50 ਬੈਡਿਡ ਅਨਕਾਲੋਜੀ ਯੂਨਿਟ ਸਥਾਪਿਤ ਕੀਤੇ ਜਾਣ ਦੀ ਤਜਵੀਜ਼ ਹੈ।

ਕੈਂਸਰ ਕੇਅਰ ਅਤੇ ਡਰੱਗ ਡੀ-ਅਡਿਕਸ਼ਨ ਟਰੀਟਮੈਂਟ ਬਿੱਲ ਸਰਕਾਰ ਵੱਲੋਂ ਤਿਆਰ ਕੀਤਾ ਜਾ ਚੁੱਕਾ ਹੈ। ਸਰਕਾਰ ਵੱਲੋਂ 72 ਕੈਂਸਰ ਦੀਆਂ ਦਵਾਈਆਂ ਜ਼ਿਲ੍ਹੇ ਦੇ ਹਸਪਤਾਲਾਂ ਵਿੱਚ ਜਨ-ਔਸ਼ਧੀ ਸਟੋਰਜ਼ ਵਿੱਚ ਉਪਲਬਧ ਹਨ। ਦਵਾਈਆਂ ਦੇ ਰੇਟ ਨੂੰ ਕੰਟਰੋਲ ਕਰਨਾ ਭਾਰਤ ਸਰਕਾਰ ਦੇ ਅਖ਼ਤਿਆਰ ਵਿੱਚ ਹੈ।

ਮੈਂ ਸਦਨ ਨੂੰ ਭਰੋਸਾ ਦਿਵਾਉਂਦਾ ਹਾਂ ਕਿ ਸਰਕਾਰ ਵਲੋਂ ਕੈਂਸਰ ਦੀ ਬਿਮਾਰੀ ਸਬੰਧੀ ਜੋ ਵੀ ਢੁੱਕਵੇਂ ਕਦਮ ਸੰਭਵ ਹੋਣਗੇ, ਚੁੱਕੇ ਜਾਣਗੇ।

ਮਾਨਯੋਗ ਸਪੀਕਰ : ਉਨ੍ਹਾਂ ਨੇ ਡਿਟੇਲਡ ਜਵਾਬ ਦੇ ਦਿੱਤਾ ਹੈ।

ਸਰਦਾਰ ਮਹੇਸ਼ਇੰਦਰ ਸਿੰਘ : ਸਪੀਕਰ ਸਾਹਿਬ, ਇਹ ਇੱਕ ਬਹੁਤ ਅਹਿਮ ਮਸਲਾ ਹੈ, ਇਸ ਕਰਕੇ ਮੈਂ ਆਪ ਜੀ ਦੇ ਰਾਹੀਂ ਇੱਕ ਦੋ ਗੱਲਾਂ ਮੰਤਰੀ ਜੀ ਤੋਂ ਪੁੱਛਣੀਆਂ ਚਾਹੁੰਦਾ ਹਾਂ ਕਿਉਂਕਿ ਇਹ ਮਸਲਾ ਇਸ ਕਰਕੇ ਉਭਰਿਆ ਹੈ ਕਿ ਜਿਹੜੀ ਬਾਬਾ ਫਰੀਦ ਯੂਨੀਵਰਸਿਟੀ ਆਫ਼ ਹੈਲਥ ਸਾਇੰਸਿਜ਼, ਫਰੀਦਕੋਟ, ਬਾਦਲ ਸਾਹਿਬ ਦੀ ਕਿਰਪਾ ਦੇ ਨਾਲ ਬਣੀ ਹੈ, ਉਸ ਦੇ ਵਾਈਸ ਚਾਂਸਲਰ ਐਸ.ਐਸ.ਗਿੱਲ ਹਨ ਅਤੇ ਉਹ ਇਕੱਲੇ ਵਿਅਕਤੀ ਹਨ ਜਿਹੜੇ ਸਾਰੇ ਪੰਜਾਬ ਦੇ ਵਿਚ ਜਿਹੜੀਆਂ ਵੈਲ ਰਿਪਿਊਟਡ ਫਰਮਜ਼ ਹਨ, ਉਨ੍ਹਾਂ ਤੋਂ ਟੈਂਡਰ ਮੰਗ ਕੇ ਦਵਾਈਆਂ ਲੈਂਦੇ ਹਨ। ਮੈਂ ਤੁਹਾਡੇ ਰਾਹੀਂ ਇੱਕ ਇਹ ਵੀ ਹਾਊਸ ਨੂੰ ਗੁਜ਼ਾਰਿਸ਼ ਕਰਾਂਗਾ ਕਿ ਪਟੇਲ ਹਸਪਤਾਲ ਜਿਹੜਾ ਕਿ ਸਿਵਲ ਲਾਈਨਜ਼, ਜਲੰਧਰ ਵਿਖੇ ਹੈ, ਉਸ ਦਾ ਮੇਰੇ ਪਾਸ ਇੱਕ ਬਿਲ ਹੈ, ਉਹ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਨੂੰ ਭੇਜ ਦਿੰਦਾ ਹਾਂ। ਇਕ ਐਗਰਾਮਾਈਸਨ ਦਵਾਈ ਹੈ ਜਿਸ ਦੇ ਉਤੇ ਐਮ.ਆਰ.ਪੀ. 3612.02 ਪੈਸੇ ਲਿਖਿਆ ਹੈ ਲੇਕਿਨ ਫਰੀਦਕੋਟ ਮੈਡੀਕਲ ਕਾਲਜ ਵਿੱਚ ਉਸ ਵਾਈਸ ਚਾਂਸਲਰ ਦੀ ਕਿਰਪਾ ਦੇ ਨਾਲ, ਕਿਉਂ ਜੋ ਉਨ੍ਹਾਂ ਨੇ ਵੈਲ ਰਿਪਿਊਟਿਡ ਫਰਮਜ਼ ਤੋਂ ਟੈਂਡਰ ਮੰਗ ਕੇ ਦਵਾਈਆਂ ਲਈਆਂ ਹਨ, ਉਹ 260 ਰੁਪਏ ਦੀ ਵਿਕ ਰਹੀ ਹੈ। ਸਪੀਕਰ ਸਾਹਿਬ, ਮੈਂ ਹਾਊਸ ਨੂੰ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਕੈਂਸਰ ਦੇ ਮਰੀਜ਼ ਨੇ ਬਚਣਾ ਨਹੀਂ ਹੁੰਦਾ, ਇਹ ਵੀ ਪਤਾ ਨਹੀਂ ਹੁੰਦਾ ਕਿ ਦਵਾਈਆਂ ਵਾਲੇ ਕੀ ਸੁਆਹ-ਖੇਹ ਵੇਚਦੇ ਹਨ। ਇਸ ਲਈ ਮਹਿਕਮਾ ਇਨ੍ਹਾਂ ਦੇ ਸੈਂਪਲ ਭਰਦਾ ਹੈ ਅਤੇ ਉਨ੍ਹਾਂ ਨੂੰ ਟੈਸਟ ਕਰਵਾਉਂਦਾ ਹੈ। ਇਸ ਦੇ ਨਾਲ ਦੋ-ਤਿੰਨ ਗੱਲਾਂ ਹੋਰ ਮਹੱਤਵਪੂਰਨ ਹਨ। ਹਿੰਦੁਸਤਾਨ ਟਾਈਮਜ਼ ਬਹੁਤ ਮਹਤੱਵਪੂਰਨ ਅਖਬਾਰ ਹੈ, ਉਸ ਦੇ 1 ਜਨਵਰੀ, 2013 ਦੀ ਖਬਰ ਹੈ : 'Fleecing the new cancer, sick factor, medicines being sold for double to ten times. the market of social organisations.' ਇਸੇ ਤਰ੍ਹਾਂ ਟ੍ਰਿਬਿਊਨ ਦੀ ਖਬਰ ਹੈ : 'High Drug MRP raises hackles'. ਉਸ ਦੇ ਨਾਲ ਨਾਲ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ 'ਭਾਈ ਘਨੱਈਆ ਕੈਂਸਰ ਰੋਕੋ ਸੇਵਾ ਸੁਸਾਇਟੀ' ਫਰੀਦਕੋਟ ਦੀ ਰਜਿਸਟਰਡ ਸੰਸਥਾ ਹੈ ਉਨ੍ਹਾਂ ਨੇ ਕੈਂਸਰ ਦੀਆਂ ਜਿੰਨੀਆਂ ਵੀ ਦਵਾਈਆਂ ਹਨ, ਉਨ੍ਹਾਂ ਦੀ ਸਾਰੀ ਲਿਸਟ ਦਿੱਤੀ ਹੈ ਕਿ ਉਨ੍ਹਾਂ ਦੇ ਉਤੇ ਐਮ.ਆਰ.ਪੀ. ਕਿੰਨੀ ਛਪੀ ਹੋਈ ਹੈ ਤੇ ਫਰੀਦਕੋਟ ਦੇ ਵਾਈਸ ਚਾਂਸਲਰ ਸਾਹਿਬ ਦੀ ਹਿੰਮਤ ਦੇ ਨਾਲ ਜਿਹੜੀ ਦਵਾਈ ਵਿਕਦੀ ਹੈ ਉਸ ਦਾ ਕੀ ਫਰਕ ਹੈ ਇਸ ਤਰ੍ਹਾਂ ਦਸ ਗੁਣਾਂ ਤੋਂ ਵੀ ਜ਼ਿਆਦਾ ਫਰਕ ਉਥੇ ਆਉਂਦਾ ਹੈ। ਇਸ ਦੇ ਨਾਲ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਮੁੱਖ ਮੰਤਰੀ ਸਾਹਿਬ ਜੀ ਦੀ ਮਿਹਰਬਾਨੀ ਹੈ, ਜਿਹੜੇ ਡੇਢ ਲੱਖ ਰੁਪਿਆ ਇਕ ਮਰੀਜ਼ ਨੂੰ ਦਿੰਦੇ ਹਨ ਲੇਕਿਨ ਇਨ੍ਹਾਂ ਦਵਾਈਆਂ ਦੇ ਬਾਰੇ ਜੇਕਰ ਅਸੀਂ ਟੈਂਡਰ ਕਾਲ ਕਰੀਏ ਜਿਹੜਾ ਕਿ ਪੰਜਾਬ ਸਰਕਾਰ ਕਰ ਸਕਦੀ ਹੈ ਫਿਰ ਉਹ ਰਾਸ਼ੀ ਜੇ ਅਸੀਂ 20000 ਰੁਪਿਆ ਵੀ ਕਰ ਦੇਈਏ

ਤਾਂ ਡੇਢ ਲੱਖ ਰੁਪਏ ਵਾਲੀਆਂ ਦਵਾਈਆਂ ਮਰੀਜ਼ ਨੂੰ 20000 ਰੁਪਏ ਵਿੱਚ ਮੁਹੱਈਆ ਹੋ ਜਾਣਗੀਆਂ ਅਤੇ ਇਸ ਤਰ੍ਹਾਂ 1.30 ਲੱਖ ਰੁਪਿਆ ਸਰਕਾਰ ਦਾ ਬਚੇਗਾ। ਜਿੰਨੇ ਅੱਜ ਸਾਰੇ ਹਿੰਦੁਸਤਾਨ ਦੇ ਵਿੱਚ ਮਰੀਜ਼ ਹਨ ਤੇ ਡਾਟੇ ਹਨ, ਉਸ ਦੇ ਹਿਸਾਬ ਨਾਲ ਮੈਂ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ 109 ਕਰੋੜ ਰੁਪਿਆ ਡੇਅਲੀ ਇਹ ਫਰਮਾਂ ਲੁੱਟ ਰਹੀਆਂ ਹਨ ਸਾਰੇ ਹਿੰਦੁਸਤਾਨ ਦੇ ਵਿਚੋਂ, ਉਸੇ ਹਿਸਾਬ ਦੇ ਨਾਲ ਜੇਕਰ ਪੰਜਾਬ ਦੇ ਡਾਟੇ ਕੱਢ ਕੇ ਦੇਣ ਨੂੰ ਕਹਿਣ ਤਾਂ ਮੈਂ ਮੰਤਰੀ ਜੀ ਨੂੰ ਮੁਹੱਈਆ ਕਰਵਾ ਸਕਦਾ ਹਾਂ ਕਿ ਪੰਜਾਬ ਵਿਚ ਕਿੰਨੀ ਵੱਡੀ ਠੱਗੀ ਹੈ। ਸਪੀਕਰ ਸਾਹਿਬ, ਇਹ ਬਹੁਤ ਅਹਿਮ ਮਸਲਾ ਹੈ, ਇਹ ਵੇਖਿਆ ਜਾਵੇ ਕਿ ਬੀਕਾਨੇਰ ਵਿਖੇ ਕਿਸ ਰੇਟ ਦੇ ਉਤੇ ਦਵਾਈਆਂ ਵਿਕ ਰਹੀਆਂ ਹਨ ਅਤੇ ਓਸਵਾਲ ਵਾਲੇ ਕਿਸ ਰੇਟ ਦੇ ਉਤੇ ਦਵਾਈ ਵੇਚ ਰਹੇ ਹਨ। ਅੱਜ ਕਰਨਾਟਕਾ ਗੌਰਮਿੰਟ, ਅੱਜ ਮੱਧ ਪ੍ਰਦੇਸ਼ ਗੌਰਮਿੰਟ ਅਤੇ ਆਲ ਇੰਡੀਆ ਇੰਸਟੀਚਿਊਟ ਆਫ ਮੈਡੀਕਲ ਸਾਇੰਸਿਜ਼, ਨਵੀਂ ਦਿੱਲੀ ਇਹ ਸਾਰੇ ਟੈਂਡਰ ਕਾਲ ਕਰਦੇ ਹਨ, ਉਹ ਦਸ ਗੁਣਾਂ ਘੱਟ ਰੇਟ ਉਤੇ ਆਪਣੇ ਮਰੀਜ਼ਾਂ ਨੂੰ ਦਵਾਈ ਦਿੰਦੇ ਹਨ। ਸਪੀਕਰ ਸਾਹਿਬ, ਇਸ ਦੇ ਨਾਲ ਨਾਲ ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੀ ਟੈਂਡਰ ਕਾਲ ਕਰਕੇ ਜਿਹੜੀਆਂ ਦੁਕਾਨਾਂ ਹਸਪਤਾਲਾਂ ਦੀਆਂ ਠੇਕੇ ਤੇ ਦਿੰਦੀ ਹੈ, ਉਹ ਦੁਕਾਨਾਂ ਵਾਲੇ ਆਪ ਦੀ ਮਰਜ਼ੀ ਦੇ ਨਾਲ ਉਸੇ ਰੇਟ ਤੇ ਦਵਾਈਆਂ ਵੇਚਦੇ ਹਨ ਜੋ ਉਥੇ ਐਮ.ਆਰ.ਪੀ. ਲਿਖਿਆ ਹੁੰਦਾ ਹੈ ਅਤੇ ਉਨ੍ਹਾਂ ਦਾ ਦਵਾਈ ਵੇਚਣ ਵਾਲਿਆਂ ਦੇ ਨਾਲ ਕਮਿਸ਼ਨ ਮੁੱਕਰਰ ਕੀਤਾ ਹੁੰਦਾ ਹੈ। ਇਹ ਕੈਂਸਰ ਇੰਨੀ ਭਿਆਨਕ ਬਿਮਾਰੀ ਹੋਣ ਕਰਕੇ ਉਹ ਦਵਾਈ ਮਰੀਜ਼ ਨੂੰ ਖਰੀਦਣੀ ਪੈਂਦੀ ਹੈ। ਗੌਰਮਿੰਟ ਦਾ ਡੇਢ ਲੱਖ ਰੁਪਿਆ ਵੀ ਖੂਹ ਵਿੱਚ ਜਾਂਦਾ ਹੈ, ਜਦੋਂ ਕਿ ਟੈਂਡਰ ਕਾਲ ਕਰਨ ਨਾਲ ਵੀਹ ਹਜ਼ਾਰ ਨਾਲ ਸਰ ਸਕਦਾ ਹੈ। ਸਪੀਕਰ ਸਾਹਿਬ, ਮੰਤਰੀ ਜੀ ਇਸ ਗੱਲ ਦੇ ਉਤੇ ਜਵਾਬ ਦੇਣ ਕਿ ਪੰਜਾਬ ਸਰਕਾਰ ਟੈਂਡਰ ਕਾਲ ਕਰਕੇ ਸਾਰੇ ਪੰਜਾਬ ਦੇ ਹਸਪਤਾਲਾਂ ਅਤੇ ਜਿੰਨੇ ਵੀ ਪ੍ਰਾਈਵੇਟ ਹਸਪਤਾਲ ਹਨ, ਕੀ ਉਨ੍ਹਾਂ ਨੂੰ ਵੀ ਆਪਣੀ ਨਿਗਾਹ ਹੇਠਾਂ ਰੱਖਣਗੇ, ਉਨ੍ਹਾਂ ਦਾ ਕੋਈ ਇੰਤਜ਼ਾਮ ਕਰਨਗੇ ਅਤੇ ਉਨ੍ਹਾਂ ਰਾਹੀਂ ਹੁੰਦੀ ਲੁੱਟ ਨੂੰ ਬੰਦ ਕਰਵਾਉਣਗੇ?

ਮੰਤਰੀ : ਸਪੀਕਰ ਸਾਹਿਬ, ਜੋ ਆਨਰੇਬਲ ਮੈਂਬਰ ਨੇ ਕਿਹਾ ਹੈ, ਉਹ ਗੱਲਾਂ ਸਾਡੇ ਵੀ ਧਿਆਨ ਵਿੱਚ ਆਈਆਂ ਹਨ ਔਰ ਇਹ ਸਰਕਾਰ ਬਣਨ ਤੋਂ ਬਾਅਦ ਮੁੱਖ ਮੰਤਰੀ ਜੀ ਦੀ ਪ੍ਰਧਾਨਗੀ ਦੇ ਵਿੱਚ ਇੱਕ ਤਾਂ ਮੈਂ ਪੜ੍ਹ ਕੇ ਦੱਸਿਆ ਹੈ ਕਿ Cancer care Drug de-addication treatment bill ਸਰਕਾਰ ਲਿਆ ਰਹੀ ਹੈ, ਉਸ ਤਹਿਤ ਅਸੀਂ ਫੰਡਜ਼ ਵਾਸਤੇ ਹੋਰ ਨਵੇਂ ਸੋਰਸਿਜ਼ ਆਫ ਇਨਕਮ ਲੱਭਾਂਗੇ ਤਾਂ ਕਿ ਵੱਧ ਲੋਕਾਂ ਨੂੰ ਕੈਂਸਰ ਤੇ ਡਰੱਗ ਡੀ-ਇਡਿਕਸ਼ਨ ਵਾਸਤੇ ਹੋਰ ਦਵਾਈਆਂ ਦੇ ਸਕੀਏ। ਜਿਹੜਾ ਦਵਾਈਆਂ ਦੀ ਪ੍ਰਾਇਸ ਸਬੰਧੀ ਫਰਕ ਅਤੇ ਵੱਧ ਰੇਟ ਬਾਰੇ ਦੱਸਿਆ ਹੈ, ਉਸ ਦੇ ਨਾਲ ਮੈਂ ਬਿਲਕੁਲ ਸਹਿਮਤ ਹਾਂ ਤੇ ਸਾਨੂੰ ਇਹ ਲੱਗ ਰਿਹਾ ਸੀ ਕਿ ਆਪਾਂ ਡੇਢ ਲੱਖ ਰੁਪਿਆ ਜਿਹੜਾ ਦਿੰਦੇ ਸੀ, ਉਹ ਇੰਨੀ

[ਸਿਹਤ ਤੇ ਪਰਿਵਾਰ ਭਲਾਈ ਮੰਤਰੀ]

ਹੈਵੀ ਪ੍ਰਾਈਸ ਉਤੇ ਮੈਡੀਸਿਨ ਸੀ ਕਿ ਉਹ ਡੇਢ ਲੱਖ ਰੁਪਿਆ ਦਵਾਈਆਂ ਉਤੇ ਹੀ ਖਤਮ ਹੋ ਜਾਂਦਾ ਸੀ ਅਤੇ ਮਰੀਜ਼ ਦਾ ਇਲਾਜ ਨਹੀਂ ਸੀ ਹੋ ਪਾਉਂਦਾ। ਇਸ ਕਰਕੇ ਮੁੱਖ ਮੰਤਰੀ ਜੀ ਦੀ ਇੰਟਰਵੈਨਸ਼ਨ ਨਾਲ, ਉਨ੍ਹਾਂ ਦੀ ਸਹਾਇਤਾ ਨਾਲ ਅਸੀਂ ਹੁਣ ਨਵੀਂ ਪਾਲਿਸੀ ਅਡਾਪਟ ਕੀਤੀ ਹੈ, ਜਿਸ ਵਿੱਚ ਮੈਂ ਕਿਹਾ ਹੈ ਕਿ ਅਸੀਂ 72 ਦਵਾਈਆਂ ਐਗਰੀ ਕਰਵਾ ਲਈਆਂ ਹਨ, ਜਿਹੜੀਆਂ ਸਾਨੂੰ ਘੱਟ ਰੇਟ ਤੇ ਮਿਲਣਗੀਆਂ। ਸਿਰਫ 10% ਡਿਸਕਾਊਂਟ ਤੇ ਹੀ ਨਹੀਂ ਸਗੋਂ ਅਸੀਂ ਕੁਝ ਦਵਾਈਆਂ 90% ਡਿਸਕਾਊਂਟ ਤੇ ਪਰਚੇਜ਼ ਕਰਨ ਵਾਸਤੇ ਐਗਰੀ ਕਰਵਾ ਲਿਆ ਹੈ ਅਤੇ 10% ਤੇ ਫੇਰ ਪ੍ਰਾਈਸ ਫਰੀ ਕਰਾਂਗੇ। ਅਸੀਂ ਇਹ ਪ੍ਰੋਵੀਜ਼ਨ ਕਰ ਰਹੇ ਹਾਂ ਕਿ ਜਿਨ੍ਹਾਂ ਸੈਂਟਰਾਂ ਵਿੱਚ ਅਸੀਂ ਇਹ ਦਵਾਈਆਂ ਰੱਖਾਂਗੇ, ਉਹ ਬਕਾਇਦਾ ਪ੍ਰਾਇਸ ਡਿਸਪਲੇਅ ਕਰਨਗੇ ਕਿ ਇਹ ਦਵਾਈਆਂ ਇੱਥੇ ਮਿਲਦੀਆਂ ਹਨ ਅਤੇ ਇਹ ਇਨ੍ਹਾਂ ਦੀ ਕੀਮਤ ਹੈ। ਜਿੰਨੇ ਸਾਡੇ ਇੰਮਪੈਨਲਡ ਹਸਪਤਾਲ ਹਨ, ਮੈਂ ਆਪਣੇ ਜਵਾਬ ਵਿੱਚ ਇਹ ਵੀ ਪੜ੍ਹਿਆ ਸੀ ਕਿ ਉਨ੍ਹਾਂ ਨੂੰ ਇਹ ਦਵਾਈਆਂ ਅਸੀਂ ਦਿਵਾਵਾਂਗੇ ਅਤੇ ਕਹਾਂਗੇ ਕਿ ਜਿਹੜੇ ਮਰੀਜ਼ ਅਸੀਂ ਰੈਫਰ ਕਰ ਰਹੇ ਹਾਂ ਜਿਨ੍ਹਾਂ ਨੂੰ ਸਰਕਾਰ ਖਰਚਾ ਦੇ ਰਹੀ ਹੈ, ਉਨ੍ਹਾਂ ਨੂੰ ਉਸ ਰੇਟ ਦੀਆਂ ਦਵਾਈਆਂ ਦਿੱਤੀਆਂ ਜਾਣ ਅਤੇ ਸਾਡੇ ਜਿਹੜੇ ਤਿੰਨ ਮੈਡੀਕਲ ਹਸਪਤਾਲ ਅਤੇ ਨਾਲ ਹੀ ਇੰਮਪੈਨਲਡ ਹਸਪਤਾਲ ਹਨ, ਉਨ੍ਹਾਂ ਸਾਰਿਆਂ ਨੂੰ ਦਵਾਈਆਂ ਦੇਵਾਂਗੇ। ਜੋ ਇਨ੍ਹਾਂ ਨੇ ਚਿੰਤਾ ਵਿਅਕਤ ਕੀਤੀ ਹੈ, ਮੈਂ ਇਸ ਨਾਲ ਸਹਿਮਤ ਹਾਂ ਅਤੇ ਤੁਹਾਡੇ ਦੁਆਰਾ ਐਸ਼ਿਓਰ ਕਰਦਾ ਹਾਂ ਕਿ ਪੰਜਾਬ ਸਰਕਾਰ ਕੈਂਸਰ ਦੀ ਬਿਮਾਰੀ ਵਿਰੁੱਧ Fighting as a war ਅਤੇ ਬੜੀ ਸੀਰੀਅਸਲੀ War against Cancer ਲੜ ਰਹੀ ਹੈ। ਸਭ ਤੋਂ ਪਹਿਲਾਂ ਸਰਵੇ ਜਿਹੜਾ ਅਸੀਂ ਪੰਜਾਬ ਵਿੱਚ ਕਰਵਾਇਆ ਹੈ, ਇਹ ਇੰਡੀਆ ਵਿੱਚ ਹੀ ਨਹੀਂ ਬਲਕਿ ਦੁਨੀਆ ਵਿੱਚ, ਮੇਰੇ ਖਿਆਲ ਵਿੱਚ, ਸਾਡੇ ਅਫ਼ਸਰਾਂ ਨੇ ਇੰਨਾ ਵੱਡਾ ਸਰਵੇ ਦਾ ਕੰਮ ਕੀਤਾ ਹੈ। ਉਸ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ, ਉਹ ਘੱਟ ਹੈ। ਅਸੀਂ 97% ਪਾਪੂਲੇਸ਼ਨ ਨੂੰ ਕਵਰ ਕੀਤਾ ਹੈ। ਉਨ੍ਹਾਂ ਦੀ ਰਿਪੋਰਟ ਆਉਣ ਤੋਂ ਬਾਅਦ ਪ੍ਰੀਲਿਮਨਰੀ ਇੰਨਵੈਸਟੀਗੇਸ਼ਨ ਕਰਕੇ ਸੈਕਿੰਡ ਫੇਜ਼ ਦਾ ਕੰਮ ਸ਼ੁਰੂ ਕਰ ਦਿੱਤਾ ਹੈ। ਮੈਂ ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਸੀਂ ਕੋਸ਼ਿਸ਼ ਕਰਾਂਗੇ ਕਿ ਇਹ ਦਵਾਈ ਘੱਟ ਤੋਂ ਘੱਟ ਰੇਟ ਤੇ ਮਰੀਜ਼ਾਂ ਨੂੰ ਮਿਲੇ ਅਤੇ ਉਨ੍ਹਾਂ ਦਾ ਸਹੀ ਇਲਾਜ ਹੋ ਕੇ ਉਹ ਆਪਣੇ ਘਰ ਜਾ ਸਕਣ। ਧੰਨਵਾਦ।

**ਮਾਨਯੋਗ ਸਪੀਕਰ :** ਮਿੱਤਲ ਸਾਹਿਬ, ਹੁਣ ਦੱਸੋ, ਤੁਸੀਂ ਕੀ ਕਹਿਣਾ ਚਾਹੁੰਦੇ ਸੀ?

**ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਤੁਸੀਂ ਮਤਾ ਲਿਆਂਦਾ ਹੈ....

**ਮਾਨਯੋਗ ਸਪੀਕਰ :** ਮੈਂ ਮਤਾ ਨਹੀਂ ਲਿਆਂਦਾ, ਮੈਂ ਤਾਂ ਹਾਊਸ ਨੂੰ ਬੇਨਤੀ ਕੀਤੀ ਹੈ ਕਿ ਸਪੀਕਰ ਅਜਿਹਾ ਚਾਹੁੰਦਾ ਹੈ।

# STATEMENT BY THE HON'BLE CHIEF MINISTER REGARDING BEHAVIOUR OF THE OPPOSITION *(RESUMPTION)*

**ਸੰਸਦੀ ਮਾਮਲੇ ਮੰਤਰੀ :** ਤੁਸੀਂ ਜੋ ਬੇਨਤੀ ਕੀਤੀ ਹੈ, ਆਪਣਾ ਆਦੇਸ਼ ਪੜ੍ਹਿਆ ਹੈ, ਆਪਣਾ ਆਰਡਰ ਪੜ੍ਹਿਆ ਹੈ, ਜਿਸ ਮਰਜ਼ੀ ਫਾਰਮ ਵਿੱਚ ਲੈ ਲਵੋ, ਇਹ ਸਾਰੇ ਮੈਂਬਰਾਂ ਦੀ ਭਾਵਨਾ ਹੈ ਅਤੇ ਲੀਡਰ ਆਫ ਦਿ ਹਾਊਸ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਵੀ ਜੋ ਗੱਲ ਕਹੀ ਹੈ ਕਿ ਇਹ ਸਭ ਕੁਝ ਹੋਣ ਦੇ ਬਾਵਜੂਦ ਵੀ ਅਗਰ ਉਹ ਨਹੀਂ ਆ ਰਹੇ, ਜੋ ਬਾਦਲ ਸਾਹਿਬ ਨੇ ਉਸ ਦਿਨ ਕਿਹਾ ਸੀ ਕਿ ਅੰਗਰੇਜ਼ੀ ਦੇ ਤਿੰਨ ਸ਼ਬਦ ਹਨ - please, sorry and thank you Please ਵੀ ਇਨ੍ਹਾਂ ਨੇ ਕਹਿ ਦਿੱਤਾ, Sorry ਵੀ ਇਨ੍ਹਾਂ ਨੇ ਕਹਿ ਦਿੱਤਾ ਅਤੇ Thanks ਵੀ ਕਰ ਦਿੱਤਾ। ਜੇ ਹੁਣ ਕੋਈ ਇਨ੍ਹਾਂ ਤਿੰਨਾਂ ਨੂੰ ਨਾ ਮੰਨੇ ਤਾਂ ਗਲਤ ਗੱਲ ਹੈ। ਜਿਹੜਾ ਇਨ੍ਹਾਂ ਦਾ ਨਵਾਂ ਲੀਡਰ ਪੰਜਾਬ ਪ੍ਰਦੇਸ਼ ਕਾਂਗਰਸ ਦਾ ਪ੍ਰਧਾਨ ਨਿਯੁਕਤ ਕੀਤਾ ਗਿਆ ਹੈ, ਉਹ ਕਹਿੰਦਾ ਹੈ ਕਿ ਸਾਡੀ ਆਰ-ਪਾਰ ਦੀ ਲੜਾਈ ਹੈ। ਅਸੀਂ ਤਾਂ ਕਹਿੰਦੇ ਹਾਂ ਕਿ ਆਓ, ਕੋਈ ਸੁਜੇਸ਼ਨ ਦਿਓ। ਉਨ੍ਹਾਂ ਨੇ ਆਪਣੇ ਹਲਕਿਆਂ ਨੂੰ ਸੁਜੇਸ਼ਨਜ਼ ਤੋਂ ਡੀਬਾਰ ਕਰ ਦਿੱਤਾ। ਬਜਟ ਸੈਸ਼ਨ ਅਤੇ ਗਵਰਨਰ ਐਡਰੈਸ ਇੱਕ ਪਾਲਿਸੀ ਡਾਕੂਮੈਂਟ ਹੈ, ਉਸ ਵਿੱਚ ਆਪਣੇ ਹਲਕਿਆਂ ਦੀ ਗੱਲ ਰੱਖਦੇ। ਅਗਰ ਅਸੀਂ ਕਿਤੇ ਚੁਕ ਗਏ ਹਾਂ ਤਾਂ ਸਾਨੂੰ ਕੁਰੈਕਟ ਕਰਦੇ ਕਿ ਇਹ ਚੀਜ਼ਾਂ ਵੀ ਇਸ ਵਿੱਚ ਪਾਓ। ਚੀਮਾ ਸਾਹਿਬ ਨੇ ਕਿਹਾ ਕਿ ਮੇਰੇ ਇਲਾਕੇ ਵਿੱਚ ਕੰਢੀ ਪ੍ਰਾਜੈਕਟ ਦੇ ਤਹਿਤ ਬੰਨ ਲੱਗਣਾ ਚਾਹੀਦਾ ਹੈ। ਜੇ ਉਨ੍ਹਾਂ ਨੇ ਰੱਖਿਆ ਤਾਂ ਮੰਤਰੀ ਜੀ ਨੇ ਵਿਸ਼ਵਾਸ ਵੀ ਦੇ ਦਿੱਤਾ। ਇੱਕ ਮੈਂਬਰ ਸਾਹਿਬ ਨੇ ਕਿਹਾ ਕਿ ਬ੍ਰਿਜ ਬਣਨਾ ਚਾਹੀਦਾ ਹੈ। ਮੰਤਰੀ ਸਾਹਿਬ ਨੇ ਕਿਹਾ ਕਿ ਸਾਡੇ ਵਿਚਾਰ ਅਧੀਨ ਹੈ, ਪ੍ਰਾਪਰਟੀ ਉਥੇ ਢਾਹੀ ਨਾ ਜਾਵੇ, ਬਿਲਟ ਏਰੀਆ ਨੂੰ ਧਿਆਨ ਵਿੱਚ ਰੱਖ ਕੇ we will take some steps. ਇਥੇ ਆ ਕੇ ਆਪਣੇ ਹਲਕੇ ਦੀਆਂ ਡਿਮਾਂਡਜ਼ ਰੱਖਣ ਦਾ ਜਿਹੜਾ ਮੌਕਾ ਸੀ, ਉਹ ਗੁਆ ਲਿਆ ਹੈ। ਉਨ੍ਹਾਂ ਨੇ ਸਾਡੇ ਨਾਲ ਜੋ ਕੀਤਾ, ਸੋ ਕੀਤਾ। ਉਨ੍ਹਾਂ ਨੇ ਤਾਂ ਆਪਣੇ ਇਲਾਕੇ ਨਾਲ ਵੀ betray ਕੀਤਾ ਹੈ ਜਿਨ੍ਹਾਂ ਨੇ ਉਨ੍ਹਾਂ ਨੂੰ ਵੋਟਾਂ ਪਾ ਕੇ ਚੁਣ ਕੇ ਭੇਜਿਆ ਹੈ। ਸੋ, ਮੈਂ ਸਮਝਦਾ ਹਾਂ ਕਿ ਜਿਹੜਾ ਮਤਾ ਪਾਇਆ ਹੈ, ਤੁਸੀਂ ਭਾਵੇਂ ਇਸ ਨੂੰ ਮਤਾ ਨਾ ਕਹੋ, ਮੈਂ ਕਹਾਂਗਾ ਕਿ ਇਸ ਨੂੰ ਮਤੇ ਦੇ ਤੌਰ ਤੇ ਅਡਾਪਟ ਕਰ ਲਿਆ ਜਾਵੇ। ਇਸ ਗੱਲ ਦੀ ਨਿੰਦਾ ਵੀ ਹੋਣੀ ਚਾਹੀਦੀ ਹੈ। ਬਾਦਲ ਸਾਹਿਬ ਨੇ ਇੰਨੀ ਫਰਾਖ਼ਦਿਲੀ ਵਿਖਾ ਦਿੱਤੀ ਅਤੇ ਕਹਿ ਦਿੱਤਾ ਕਿ ਤੁਸੀਂ ਮਰਿਆਦਾ ਰੱਖੋ, ਮੈਂ ਤੁਹਾਡੇ ਨਾਲ ਖੜ੍ਹ ਜਾਂਦਾ ਹਾਂ। ਮੈਨੂੰ ਤਾਂ ਇਹ ਨਜ਼ਰ ਆਉਂਦਾ ਹੈ ਕਿ ਜਿਹੜੀ ਇਨ੍ਹਾਂ ਦੀ ਚਿੰਤਨ ਬੈਠਕ ਜੈਪੁਰ-ਰਾਜਸਥਾਨ ਵਿੱਚ ਹੋਈ ਹੈ, ਉਥੋਂ ਇਹ ਸੋਚ ਕੇ ਆਏ ਹਨ ਕਿ ਅਸੀਂ ਕਨਫ੍ਰੰਟੇਸ਼ਨ ਕਰਨੀ ਹੈ and their President has declared ਕਿ ਅਸੀਂ ਤਾਂ ਕਨਫ੍ਰੰਟੇਸ਼ਨ ਵਿੱਚ ਲੋਕ ਇਕੱਠੇ ਕਰਨੇ ਹਨ। ਸੋ, ਮੈਂ ਸਮਝਦਾ ਹਾਂ ਕਿ ਡੈਮੋਕ੍ਰੇਸੀ ਵਿੱਚ ਮਤਭੇਦ ਤਾਂ ਹੋ ਸਕਦੇ ਹਨ, ਮਤਭੇਦ ਐਕਸੈਪਟੇਬਲ ਹਨ, ਵੈਲਕਮ ਹਨ, ਮਤਭੇਦਾਂ

[ਸੰਸਦੀ ਮਾਮਲੇ ਮੰਤਰੀ]

ਤੋਂ ਕਈ ਵਾਰ ਚੰਗੀ ਚੀਜ਼ ਨਿਕਲਦੀ ਹੈ, ਮੰਥਨ ਹੁੰਦਾ ਹੈ ਪਰ ਕਨਫ੍ਰੰਟੇਸ਼ਨ ਡਿਕਲੇਅਰ ਕਰਕੇ ਅਗਰ ਕੋਈ ਮਤਭੇਦ ਕਰਦਾ ਹੈ, ਉਹ bonafide intention ਨਹੀਂ ਰਹਿੰਦੀ ਉਸ ਵਿੱਚ bad intentions ਆ ਜਾਂਦੀਆਂ ਹਨ। ਉਸ ਵਿੱਚ ਕਈ ਵਾਰ ਜਿਹੜਾ ਕੰਮ ਅੱਛਾ ਹੋਣਾ ਹੁੰਦਾ ਹੈ ਉਸ ਦੀ ਤਸਵੀਰ ਵਿਗੜ ਜਾਂਦੀ ਹੈ। ਫੇਰ ਇਹ ਇੰਨਟੈਂਸ਼ਨ ਹੋ ਜਾਂਦੀ ਹੈ ਕਿ ਜੇ ਇਸ ਨੇ ਨਹਿਲਾ ਕਿਹਾ ਹੈ ਤਾਂ ਮੈਂ ਦਹਿਲਾ ਕਹਿਣਾ ਹੈ, ਇਸ ਨੇ 10 ਨੰਬਰ ਬੋਲੇ ਹਨ ਤਾਂ ਮੈਂ 15 ਬੋਲਣੇ ਹਨ। ਸੋ, ਮੈਂ ਇਹ ਅਰਜ਼ ਕਰਨਾ ਚਾਹਾਂਗਾ ਕਿ ਜਿਹੜੀ ਇਹ ਮੌਕ ਅਸੈਂਬਲੀ ਲੱਗ ਰਹੀ ਹੈ, ਹੁਣ ਨਵੀਂ ਗੱਲ ਆ ਗਈ ਹੈ ਕਿ ਦਰੱਖਤਾਂ ਤੇ ਚੜ੍ਹ ਗਏ ਹਨ। ਮੇਰੇ ਹਲਕੇ ਦੇ ਇੱਕ ਪਿੰਡ ਵਿੱਚ ਬਹੁਤ ਜ਼ਿਆਦਾ ਦਰਖੱਤਾਂ ਤੇ ਚੜ੍ਹੇ ਹੋਏ ਹਨ, ਹਲਕੇ ਵਾਲੇ ਡਿਮਾਂਡ ਕਰਦੇ ਹਨ ਕਿ ਫਾਰੈਸਟ ਡਿਪਾਰਟਮੈਂਟ ਤੇ ਐਨੀਮਲ ਹਸਬੈਂਡਰੀ ਵਾਲਿਆਂ ਨੂੰ ਕਹੋ ਕਿ ਸਾਡਾ ਸਾਰਾ ਪਿੰਡ ਘਿਰਿਆ ਰਹਿੰਦਾ ਹੈ, ਉਹ ਸਾਰੀਆਂ ਚੀਜ਼ਾਂ ਚੁੱਕ ਕੇ ਖਾ ਜਾਂਦੇ ਹਨ। ਘਰਾਂ ਵਿੱਚ ਵੜ ਜਾਂਦੇ ਹਨ। ਉਥੇ ਪਿੰਜਰੇ ਵੀ ਲਗਾ ਕੇ ਦੇਖ ਲਏ, ਉਹ ਭੱਜਦੇ ਨਹੀਂ। ਸੋ, ਇਥੇ ਹੁਣ ਦਰਖਤਾਂ ਤੇ ਸਾਡੇ ਵਾਲੇ ਵੀ ਚੜ੍ਹ ਗਏ। ਇਹ ਤਾਂ ਹੋਰ ਵੀ ਸਾਡੇ ਦੋ ਮੰਤਰੀਆਂ ਵਾਸਤੇ ਕੰਮ ਛਿੜ ਗਿਆ ਹੈ, ਫਾਰੈਸਟ ਮਨਿਸਟਰ ਤੇ ਰਣੀਕੇ ਵਾਸਤੇ। (ਹਾਸਾ) ਸਰਦਾਰ ਤੋਤਾ ਸਿੰਘ ਜੀ ਨੂੰ ਉਸ ਵਾਸਤੇ ਕੁਝ ਨਾ ਕੁਝ ਕਰਨਾ ਪੈਣਾ ਹੈ। ਸੋ, ਮੈਂ ਇਹ ਕਹਾਂਗਾ ਕਿ ਇਹ ਮੌਕਰੀ (mockery) ਨਾ ਬਣੇ। ਸਾਨੂੰ ਬੜੀ ਔਖੀ ਡੈਮੋਕਰੇਸੀ ਮਿਲੀ ਹੈ। ਸਾਨੂੰ ਇੱਥੇ ਆ ਕੇ ਬੋਲਣ ਦਾ ਜੋ ਅਧਿਕਾਰ ਮਿਲਿਆ ਹੈ, ਇਹ ਬੜਾ ਔਖਾ ਮਿਲਿਆ ਹੈ। ਮੈਂ ਦਸ ਸਾਲ ਬਾਅਦ ਇੱਥੇ ਆਇਆ ਹਾਂ। ਮੈਂ ਪਿਛਲੇ 10 ਸਾਲਾਂ ਦੌਰਾਨ ਇੱਥੇ ਆ ਕੇ ਬਹਿ ਨਹੀਂ ਸੀ ਸਕਦਾ because I was not elected. ਸੋ, ਇੰਨਾ ਵੱਡਾ ਵੈਲਿਊਏਬਲ ਰਾਈਟ ਮਿਲਿਆ ਹੋਇਆ ਹੈ, ਉਸ ਨੂੰ ਅਸੀਂ mockery ਵਿੱਚ ਤਬਦੀਲ ਨਾ ਕਰੀਏ। ਜੋ ਆਫਰ ਮੁੱਖ ਮੰਤਰੀ ਸਾਹਿਬ ਨੇ ਦਿੱਤੀ ਹੈ, ਉਸ ਨੂੰ ਵੀ ਤੁਸੀਂ ਕੰਸਿਡਰ ਕਰ ਲਓ। ਸਾਨੂੰ ਇਤਰਾਜ਼ ਨਹੀਂ ਹੈ। We are not enemies, we are friends. ਸਾਨੂੰ ਬਿਲਕੁਲ ਵੀ ਇਤਰਾਜ਼ ਨਹੀਂ ਹੈ। ਅਜੇ ਵੀ ਅੱਜ ਦਾ ਦਿਨ ਗਵਰਨਰ ਐਡਰੈਸ ਤੇ ਬੋਲਣ ਦਾ ਪਿਆ ਹੈ, ਉਹ ਅੱਜ ਵੀ ਬੋਲ ਲੈਣ। We will welcome it. ਸਾਨੂੰ ਕੋਈ ਇਤਰਾਜ਼ ਨਹੀਂ ਹੈ ਪਰ ਕਿਸੇ ਰਸਤੇ ਤੇ ਤਾਂ ਆਉਣ, ਮਰਿਆਦਾ ਤੇ ਤਾਂ ਆਉਣ। ਆਹ ਦੇਖੋ, ਜਦੋਂ ਅਸੀਂ ਅੰਦਰ ਆ ਰਹੇ ਸੀ ਤਾਂ ਉਹ ਨਾਅਰੇ ਲਗਾ ਰਹੇ ਸੀ। ਉਹ ਸਾਡੇ ਭਰਾ ਹਨ ਅਤੇ ਅਸੀਂ ਤਾਂ ਕਹਿੰਦੇ ਹਾਂ ਕਿ ਆ ਜਾਉ ਭਾਈ। ਮੇਰੀ ਤਾਂ ਹਿੰਮਤ ਨਹੀਂ ਪੈ ਰਹੀ ਕਿ ਉਨ੍ਹਾਂ ਨੂੰ ਜਾ ਕੇ ਇੰਨੀ ਗੱਲ ਕਰਾਂ ਕਿ ਮੈਂ ਤੁਹਾਨੂੰ ਅੰਦਰ ਲੈ ਚਲਦਾ ਹਾਂ। ਉਨ੍ਹਾਂ ਨੂੰ ਤਾਂ ਕੋਈ ਡਰ ਹੀ ਨਹੀਂ ਹੈ, ਪਿਛਲੀ ਵਾਰੀ ਤਾਂ ਉਨ੍ਹਾਂ ਨੇ ਮੈਨੂੰ ਥੱਲੇ ਸੁੱਟ ਦਿੱਤਾ ਸੀ ਕਿਤੇ ਹੁਣ ਫੜ ਕੇ ਕੁੱਟ ਹੀ ਨਾ ਦੇਣ ਕਿ ਤੂੰ ਹਾਊਸ ਵਿੱਚ ਖੜ੍ਹਾ ਹੋ ਕੇ ਰੈਜ਼ੋਲਿਊਸ਼ਨ ਮੂਵ ਕਰਦਾ ਹੈਂ। ਮੈਂ ਜੋ ਵੀ ਰੈਜ਼ੋਲਿਊਸ਼ਨ ਮੂਵ ਕਰਦਾ ਹਾਂ, ਇਹ ਕੋਈ ਜ਼ਿੱਦ ਨਾਲ ਮੂਵ ਨਹੀਂ ਕਰਦਾ ਜਾਂ ਕੋਈ ਮੈਲਾਫਾਈਡੀ ਕਰਕੇ ਨਹੀਂ ਕਰਦਾ। ਮੈਨੂੰ ਤਾਂ ਪਾਰਲੀਮੈਂਟ ਅਫੇਅਰ ਮਨਿਸਟਰ ਦੇ ਤੌਰ

ਤੇ ਤੁਸੀਂ ਡਿਊਟੀ ਦਿੱਤੀ ਹੋਈ ਹੈ। ਜੇਕਰ ਮਨਿਸਟਰ ਫਾਰ ਪਾਰਲੀਆਮੈਂਟ ਅਫੇਅਰ ਖੜ੍ਹਾ ਹੋ ਕੇ ਰੈਜ਼ੋਲਿਊਸ਼ਨ ਮੂਵ ਨਹੀਂ ਕਰੇਗਾ ਤਾਂ ਲੋਕ ਕਹਿਣਗੇ ਕਿ ਇਹ ਮੰਤਰੀ ਕਾਹਦਾ ਬਣਾਇਆ ਹੈ। ਇਸ ਨੂੰ ਪਿੱਛੇ ਬਿਠਾਓ। ਤੁਸੀਂ ਇੱਕ ਦਿਨ ਢਿੱਲ ਦਿਖਾਈ ਤਾਂ ਸਾਰੇ ਮੈਂਬਰ ਸਾਹਿਬ ਕਹਿਣ ਲੱਗ ਪਏ ਕਿ ਸਪੀਕਰ ਸਾਹਿਬ ਕਮਜ਼ੋਰ ਹਨ ਅਤੇ ਫਿਰ ਉਹ ਕਹਿੰਦੇ ਹਨ ਕਿ ਸਾਡੀ ਲੜਾਈ ਤਾਂ ਸਰਕਾਰ ਨਾਲ ਹੈ। ਇਹ ਸਰਕਾਰ ਨਾਲ ਕਾਹਦੀ ਲੜਾਈ ਹੈ? ਜੋ ਕੁਝ ਉਨ੍ਹਾਂ ਨੇ ਕੀਤਾ ਹੈ, ਸਰਕਾਰ ਦੇ ਖਿਲਾਫ ਤਾਂ ਕੁਝ ਕੀਤਾ ਹੀ ਨਹੀਂ। ਮੈਨੂੰ ਇੱਕ ਦਿਨ ਪੱਤਰਕਾਰਾਂ ਨੇ ਪੁੱਛਿਆ ਕਿ ਤੁਸੀਂ ਇਸ ਲੜਾਈ ਦੇ ਬਾਰੇ ਕੀ ਕਹਿਣਾ ਚਾਹੁੰਦੇ ਹੋ। ਮੈਂ ਉਨ੍ਹਾਂ ਨੂੰ ਕਿਹਾ ਕਿ ਸਰਕਾਰ ਦੀ ਤਾਂ ਲੜਾਈ ਹੀ ਨਹੀਂ ਹੈ। ਜੇਕਰ ਸਰਕਾਰ ਨਾਲ ਲੜਾਈ ਹੁੰਦੀ ਤਾਂ ਉਹ ਇੱਥੇ ਆ ਕੇ ਬੋਲਦੇ। They are not fighting with the Govt. here. Their fighting is against your Chair, against your writ. ਉਨ੍ਹਾਂ ਨੇ ਤੁਹਾਡੇ ਕੋਲ ਆ ਕੇ ਹੀ ਸੌਰੀ ਫੀਲ ਕਰਨੀ ਸੀ। ਸਾਡੇ ਨਾਲ ਕਾਹਦੀ ਸੌਰੀ ਫੀਲ ਕਰਨੀ ਹੈ? ਸੰਗਤ ਦੇ ਵਿੱਚ ਆ ਕੇ ਤੁਹਾਨੂੰ ਸੌਰੀ ਕਹਿ ਦਿੰਦੇ, ਵੈਸੇ ਤਾਂ ਜੇ ਕੋਈ ਪਰ੍ਹੇ ਵਿੱਚ ਇੱਕ ਵਾਰੀ ਆ ਕੇ ਕਹਿ ਦਿੰਦਾ ਹੈ ਕਿ ਚਲੋ ਜੀ ਗਲਤੀ ਹੋ ਗਈ, ਫਿਰ ਸਾਰੇ ਕਹਿਣ ਲੱਗ ਜਾਂਦੇ ਹਨ ਕਿ ਚਲੋ ਗੱਲ ਛੱਡੋ ਜੀ। ਜਿਹੜਾ ਕੋਈ ਅੜਿਆ ਹੋਇਆ ਵੀ ਹੁੰਦਾ ਹੈ, ਉਹ ਵੀ ਕਹਿ ਦਿੰਦਾ ਹੈ ਕਿ ਚਲੋ ਛੱਡ ਦਿਓ, ਇਹਨੂੰ ਰਹਿਣ ਦਿਓ। ਸਿਰਫ ਇੰਨੀ ਹੀ ਗੱਲ ਕਹਿਣੀ ਹੈ ਕਿ ਹਾਂ ਜੀ ਸਾਡੇ ਤੋਂ ਗਲਤੀ ਹੋ ਗਈ। ਇੰਨੀ ਗੱਲ ਕਹਿਣ ਨਾਲ ਹੀ ਹਾਊਸ ਵਧੀਆ ਚੱਲ ਸਕਦਾ ਹੈ। ਸਿਰਫ ਹੱਥ ਹੀ ਜੋੜਨੇ ਹਨ, ਹੱਥ ਜੋੜਨ ਵਿੱਚ ਤੇ ਨਿਮਾਣੇ ਹੋਣ ਵਿੱਚ ਕੀ ਮੁੱਲ ਲਗਦਾ ਹੈ? ਨਾਲੇ ਪਹਿਲਾਂ ਆਕੜ ਚੁੱਕੇ ਹੋ, ਹੁਣ ਨਿਮਾਣੇ ਹੋ ਜਾਉ ਪਰ ਉਲਟਾ ਉਹ ਕਹਿ ਰਹੇ ਹਨ ਕਿ ਮੈਂ ਅਜਿਹਾ ਕੀਤਾ ਹੈ ਤੇ ਮੈਨੂੰ ਫਾਂਸੀ ਲਗਾ ਦਿਉ। ਤੁਸੀਂ ਇੱਥੇ ਫਾਂਸੀ ਲਗਾਉਣ ਵਾਸਤੇ ਤਾਂ ਨਹੀਂ ਬੈਠੇ। ਫਾਂਸੀ ਤਾਂ ਜੱਜ ਦੇਵੇਗਾ, ਜੱਜ ਕੋਲ ਕੇਸ ਭੇਜਣਾ ਹੁੰਦਾ ਹੈ। ਕੇਸ ਤਾਂ ਜੱਜ ਕੋਲ ਉਨ੍ਹਾਂ ਕਰਮਚਾਰੀਆਂ ਨੇ ਭੇਜ ਹੀ ਦਿੱਤਾ ਹੈ, ਉਹ ਵੀ ਅਸੀਂ ਨਹੀਂ ਭੇਜਿਆ, ਉਸ ਨੂੰ ਭੇਜਣ ਵਿੱਚ ਸਾਡਾ ਕੋਈ ਰੋਲ ਨਹੀਂ ਹੈ। ਇੱਕ ਦਿਨ ਮੈਨੂੰ ਉਨ੍ਹਾਂ ਨੇ ਪੁੱਛਿਆ ਕਿ ਲੋਕ ਕਹਿ ਰਹੇ ਹਨ ਕਿ ਦਲਿਤ ਵਰਗ ਦਾ ਅਪਮਾਨ ਹੋਇਆ ਹੈ, ਤੁਸੀਂ ਇਸ ਬਾਰੇ ਕੀ ਕਹਿਣਾ ਹੈ। ਮੈਂ ਕਿਹਾ ਕਿ ਇਹ ਤਾਂ ਦਲਿਤ ਵਰਗ ਦੇ ਮੈਂਬਰਾਂ ਨੇ ਇਸ ਇਸ਼ੂ ਨੂੰ ਚੁੱਕਿਆ ਹੈ। ਉਨ੍ਹਾਂ ਨੇ ਕਹਿ ਦਿੱਤਾ ਕਿ ਇਹ ਮੇਰੇ ਪਰਸਨਲ ਵਿਊਜ਼ ਹਨ ਪਰ ਮੈਂ ਤਾਂ ਇਸ ਬਾਰੇ ਕੁਝ ਨਹੀਂ ਕਹਿਣਾ। I say that we have no fight with them. Our fight is on policies. ਸਾਡੀ ਕੋਈ ਪਰਸਨਲ ਲੜਾਈ ਨਹੀਂ ਹੈ। ਠੀਕ ਹੈ ਅਸੀਂ ਆਪਣੀ ਵਿਚਾਰਧਾਰਾ ਨਾਲ ਕੁਮਿਟਡ ਹਾਂ। ਸਾਡਾ ਗੁੱਡਲੱਕ ਹੈ ਕਿ ਅਸੀਂ ਪੰਜਾਬ ਵਿੱਚ ਇਕੱਠੇ ਹੋਏ ਹਾਂ। ਸਾਡੇ ਇਕੱਠੇ ਹੋਣ ਨਾਲ ਸਾਰਾ ਪੰਜਾਬ ਇਕੱਠਾ ਹੋ ਗਿਆ ਹੈ। ਹੁਣ ਉਨ੍ਹਾਂ ਨੂੰ ਇਸ ਦੀ ਵੀ ਤਕਲੀਫ ਹੈ। ਉਹ ਕਹਿੰਦੇ ਹਨ ਕਿ ਕਿਸੇ ਤਰ੍ਹਾਂ ਇਨ੍ਹਾਂ ਨੂੰ ਤੋੜਿਆ ਜਾਵੇ। ਕਦੇ ਉਹ ਸ਼ਹਿਰੀ ਜਨਤਾ ਦਾ ਮਸਲਾ ਉਠਾ ਦਿੰਦੇ ਹਨ ਕਿ ਸ਼ਹਿਰੀਆਂ ਨੂੰ ਪੈਸਾ ਵੱਧ ਮਿਲਦਾ ਹੈ ਤੇ ਪਿੰਡਾਂ ਵਾਲਿਆਂ ਨੂੰ ਘੱਟ ਮਿਲਦਾ ਹੈ। ਜਦੋਂ ਪਿੰਡਾਂ

[ਸੰਸਦੀ ਮਾਮਲੇ ਮੰਤਰੀ]

ਵਿੱਚ ਜਾਂਦੇ ਹਨ ਤਾਂ ਕਹਿ ਦਿੰਦੇ ਹਨ ਕਿ ਸ਼ਹਿਰਾਂ ਨੂੰ ਪੈਸਾ ਦੇ ਦਿੱਤਾ ਅਤੇ ਜਦੋਂ ਸ਼ਹਿਰ ਵਿੱਚ ਜਾਂਦੇ ਹਨ ਤਾਂ ਕਹਿ ਦਿੰਦੇ ਹਨ ਕਿ ਪਿੰਡਾਂ ਵਾਲਿਆਂ ਨੂੰ ਵੱਧ ਪੈਸਾ ਦੇ ਦਿੱਤਾ। ਅਸੀਂ ਕਹਿੰਦੇ ਹਾਂ ਕਿ ਅਸੀਂ ਦੋਵਾਂ ਖੇਤਰਾਂ ਨੂੰ ਪੈਸਾ ਦੇ ਰਹੇ ਹਾਂ। ਅੱਜ ਇਸ ਗੱਲ ਦਾ ਰਿਕਾਰਡ ਹੈ ਕਿ ਜਿੰਨਾ ਪੈਸਾ ਸ਼ਹਿਰਾਂ ਨੂੰ ਦਿੱਤਾ ਹੈ, ਉਨਾ ਹੀ ਪਿੰਡਾਂ ਵਿੱਚ ਵੀ ਗਿਆ ਹੈ।

ਸਪੀਕਰ ਸਾਹਿਬ, ਇਸ ਕਰਕੇ ਮੇਰਾ ਨਿਵੇਦਨ ਹੈ ਕਿ ਜਿਹੜਾ ਤੁਸੀਂ ਸਵੇਰੇ ਨੋਟ ਪੜ੍ਹਿਆ ਹੈ, ਉਸ ਨੂੰ ਰੈਜ਼ੋਲਿਊਸ਼ਨ ਦੀ ਸ਼ਕਲ ਦਿੱਤੀ ਜਾਵੇ।

**ਮਾਨਯੋਗ ਸਪੀਕਰ** : ਤੁਸੀਂ ਮੋਸ਼ਨ ਮੂਵ ਕਰਨਾ ਹੈ ਤਾਂ ਕਰ ਲਓ।

**ਸੰਸਦੀ ਮਾਮਲੇ ਮੰਤਰੀ** : ਇਹੀ ਮੋਸ਼ਨ ਮੂਵ ਕਰ ਰਿਹਾ ਹਾਂ ਜੀ ਕਿ ਜੋ ਕੁਝ ਉਨ੍ਹਾਂ ਨੇ ਕੀਤਾ ਹੈ, ਉਸ ਨੂੰ ਅਸੀਂ ਕੰਡੈਮ ਕਰਦੇ ਹਾਂ। ਜੋ ਮੌਕ ਐਸੰਬਲੀ ਲੱਗ ਰਹੀ ਹੈ। ਉਸ ਨੂੰ ਵੀ ਕੰਡੈਮ ਕਰਦੇ ਹਾਂ ਔਰ ਬੁਰੀ ਤਰ੍ਹਾਂ ਕੰਡੈਮ ਕਰਦੇ ਹਾਂ। ਉਹ ਅਜਿਹਾ ਇੰਟੈਨਸ਼ਲੀ, ਐਲਾਨੀਆਂ ਕਰਦੇ ਹਨ ਇੱਕ ਤਾਂ ਹੁੰਦਾ ਹੈ ਕਿ ਸ਼ਾਇਦ ਇਹ ਪਹਿਲੇ ਦਿਨ ਹੀ ਹੋਵੇਗਾ, ਹੁਣ ਤਾਂ ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਇਹ ਤਾਂ ਸਾਡਾ ਪ੍ਰੋਗਰਾਮ ਹੀ ਹੈ ਇਸ ਕਰਕੇ if parallel Assembly is run within the premises of the Assembly, then it is most undemocratic, most condemnable and unjustified. ਇਸ ਦੀ ਨਿੰਦਾ ਕੀਤੀ ਜਾਵੇ। ਇਸ ਨੂੰ ਬੰਦ ਕਰਵਾਇਆ ਜਾਵੇ। ਇਹ ਤੁਹਾਡੇ ਅਧਿਕਾਰ ਖੇਤਰ ਵਿੱਚ ਹੈ। ਅਸੀਂ ਤਾਂ ਤੁਹਾਨੂੰ ਬੇਨਤੀ ਕਰ ਸਕਦੇ ਹਾਂ। ਤੁਸੀਂ ਆਪਣੇ ਰਾਈਟ ਐਕਸਰਸਾਈਜ਼ ਕਰੋ ਔਰ ਹਾਊਸ ਮੰਗ ਕਰਦਾ ਹੈ ਕਿ ਇਸ ਨੂੰ ਬੰਦ ਕਰਵਾਓ। ਇਹ ਵਿਦਇਨ ਪਰਿਮਿਸਿਜ਼ ਨਹੀਂ ਹੋਣੀ ਚਾਹੀਦੀ। ਜਿਹੜੇ ਲੋਕ ਦੇਖਣ ਆਏ ਹਨ, ਜਿਹੜੀ ਸਾਡੀ ਆਫੀਸਰ ਗੈਲਰੀ ਹੈ, ਇਹ ਕੀ ਕਹਿਣਗੇ ਕਿ ਚੰਗੀ ਸਰਕਾਰ ਹੈ। ਇਹ ਤਾਂ ਸਾਨੂੰ ਨਿੰਦਦੇ ਹੋਣਗੇ ਪਰ ਅਸੀਂ ਇਸ ਵਿੱਚ ਕੁਝ ਨਹੀਂ ਕਰ ਸਕਦੇ। ਕਰਨਾ ਤਾਂ ਤੁਸੀਂ ਹੈ ਸਭ ਕੁਝ।

ਜੇ ਬਾਹਰ ਜ਼ਿਲ੍ਹੇ ਵਿਚ ਕਰਦੇ ਹੁੰਦੇ ਤਾਂ ਸਰਕਾਰ ਕੋਈ ਨਾ ਕੋਈ ਕਾਰਵਾਈ ਕਰਦੀ। ਇਸ ਕਰਕੇ ਮੇਰਾ ਨਿਵੇਦਨ ਹੈ ਕਿ ਤੁਸੀਂ ਇਸ ਮਤੇ ਨੂੰ, ਭਾਵੇਂ ਉਸ ਵਿਚ ਕਹਿ ਦਿਓ ਕਿ ਬਾਦਲ ਸਾਹਿਬ ਨੇ ਵੀ ਕਿਹਾ ਹੈ ਕਿ ਅਗਰ ਗਲਤੀ ਮਹਿਸੂਸ ਕਰਦੇ ਹੋ, ਹਾਲੇ ਵੀ ਡੁੱਲੇ ਬੇਰਾਂ ਦਾ ਕੁਝ ਨਹੀਂ ਵਿਗੜਿਆ। ਤੁਹਾਡੇ ਕੋਲੋਂ ਮੁਆਫੀ ਮੰਗ ਲੈਣ, ਜੇ ਸਾਡੇ ਤੋਂ ਨਹੀਂ ਮੰਗਣੀ। ਪ੍ਰੈਸ ਨੇ ਵੀ ਛਾਪਿਆ ਹੈ ਕਿ ਸਰਕਾਰ ਤੋਂ ਮੁਆਫੀ ਮੰਗਣ। ਸਾਡੇ ਤੋਂ ਮੁਆਫੀ ਥੋੜ੍ਹੀ ਮੰਗਣੀ ਹੈ। ਅਸੀਂ ਤਾਂ ਆਪ ਤੁਹਾਡੇ ਤੋਂ ਮੁਆਫੀ ਮੰਗਦੇ ਹਾਂ ਜੇ ਗਲਤੀ ਹੋ ਜਾਂਦੀ ਹੈ। ਜੇ ਟੈਲੀਫੋਨ ਆ ਜਾਂਦਾ ਹੈ ਜਾਂ ਗਲਤੀ ਨਾਲ ਵੱਜ ਜਾਵੇ ਤਾਂ ਅਸੀਂ ਉਸੇ ਵਕਤ ਖੜ੍ਹੇ ਹੋ ਕੇ ਕਹਿ ਦਿੰਦੇ ਹਾਂ ਕਿ ਸੌਰੀ ਜੀ ਮੈਂ ਬੰਦ ਕਰਨਾ ਭੁੱਲ ਗਿਆ। ਇਸ ਕਰਕੇ ਮੁਆਫੀ ਉਨ੍ਹਾਂ ਨੇ

ਤੁਹਾਡੇ ਤੋਂ ਮੰਗਣੀ ਹੈ। ਬਾਦਲ ਸਾਹਿਬ ਨੇ ਵੀ ਕਿਹਾ ਹੈ ਕਿ ਤੁਹਾਨੂੰ ਆ ਕੇ ਮਿਲ ਲੈਣ, ਹਾਊਸ ਅਡਜਰਨ ਕਰ ਲਓ ਭਾਵੇਂ। ਇਸ ਕਰਕੇ ਇਹ ਮਤਾ ਤੁਸੀਂ ਪਾਸ ਕਰ ਦਿਓ। ਇਸ ਦੀ ਨਿੰਦਾ ਵੀ ਕਰੋ ਤੇ ਆਫਰ ਵੀ ਦੇ ਦਿਓ, ਸਾਨੂੰ ਉਹ ਵੀ ਮਨਜ਼ੂਰ ਹੈ।

**ਮਾਨਯੋਗ ਸਪੀਕਰ** : ਹੋਰ ਕਿਸੇ ਨੇ ਕੁਝ ਕਹਿਣਾ ਹੈ? ਹਾਂ ਜੀ, ਜੋਸ਼ੀ ਸਾਹਿਬ।

**ਉਦਯੋਗ ਤੇ ਵਣਜ ਮੰਤਰੀ (ਸ਼੍ਰੀ ਅਨਿਲ ਜੋਸ਼ੀ)** : ਮਾਨਯੋਗ ਸਪੀਕਰ ਸਾਹਿਬ, ਤੁਸੀਂ ਆਪਣੀਆਂ ਸ਼ਕਤੀਆਂ ਵੀ ਪੜ੍ਹ ਕੇ ਦੱਸ ਦਿੱਤੀਆਂ। ਜਿਹੜੇ ਮੈਂਬਰ ਹਨ, ਉਨ੍ਹਾਂ ਨੂੰ ਇਨ੍ਹਾਂ ਦੀ ਪਾਲਣਾ ਕਰਨ ਸਬੰਧੀ, ਜੋ ਪਹਿਲਾਂ ਹੀ ਸਾਡੀ ਡਿਊਟੀ ਹੈ, ਉਹ ਵੀ ਕਹਿ ਦਿੱਤਾ। ਹੁਣ ਤਾਂ ਫੈਸਲਾ ਕਰਨ ਦੀ ਗੱਲ ਹੈ, ਉਹ ਇਲਲੀਗਲੀ, ਮੌਕ ਅਸੈਂਬਲੀ ਨਹੀਂ ਲਗਾ ਸਕਦੇ, ਜੋ ਉਨ੍ਹਾਂ ਨੇ ਕੀਤਾ ਗਲਤ ਕੀਤਾ ਹੈ। ਉਹ ਮਾਨਯੋਗ ਮੁੱਖ ਮੰਤਰੀ ਜੀ ਨੂੰ ਆ ਕੇ ਰਿਕੁਐਸਟ ਕਰ ਲੈਣ। ਇਹ ਸੰਵਿਧਾਨਕ ਸਿਸਟਮ ਹੈ ਕਿ ਆਪਣੀ ਗਲਤੀ ਮੰਨ ਲੈਣ। ਮਿੱਤਲ ਸਾਹਿਬ ਨੇ ਵੀ ਕਹਿ ਦਿੱਤਾ। ਤੁਸੀਂ ਵੀ ਉਨ੍ਹਾਂ ਨੂੰ ਕਹਿ ਦਿੱਤਾ। ਬਾਕੀ ਮੈਂਬਰਾਂ ਨੂੰ ਉਨ੍ਹਾਂ ਨੇ ਕਾਫੀ ਕੁਝ ਕਿਹਾ ਪਰ ਮੈਂ ਉਸ ਗੱਲ ਤੇ ਨਹੀਂ ਆਉਂਦਾ। ਇੱਥੇ ਫੈਸਲਾ ਕਰਨ ਦੀ ਜ਼ਰੂਰਤ ਹੈ ਕਿ ਤੁਹਾਡੇ ਕੋਲ ਜਿਹੜੀਆਂ ਸ਼ਕਤੀਆਂ ਹਨ, ਜਿਵੇਂ ਤੁਸੀਂ ਦੱਸਿਆ, ਜੇ ਉਹ ਇਨ੍ਹਾਂ ਗੱਲਾਂ ਤੇ ਨਹੀਂ ਆਉਂਦੇ ਤਾਂ ਫੈਸਲਾ ਕਰਨਾ ਚਾਹੀਦਾ ਹੈ, ਰੋਜ਼ ਰੋਜ਼ ਦੀ ਜਿਹੜੀ ਖਿਚ-ਖਿਚ ਹੈ ਇਸ ਦਾ ਕੋਈ ਮਾਇਨਾ ਨਹੀਂ ਕਿਉਂਕਿ ਇਹ ਗੱਲ ਸ਼ਹਿ ਦੇਣ ਦੀ ਹੁੰਦੀ ਹੈ। ਜੇ ਅੱਜ ਕੋਈ ਐਕਸ਼ਨ ਨਹੀਂ ਹੁੰਦਾ ਤਾਂ ਇਹ ਪ੍ਰਥਾ ਬਣਨ ਦਾ ਡਰ ਹੈ ਕਿ ਮੁੜ ਕੇ ਜਦੋਂ ਮਰਜ਼ੀ ਇਹ ਤੁਹਾਡੀ ਚੇਅਰ ਨੂੰ ਹੱਥ ਪਾਉਣਗੇ, ਬੇਅਦਬੀ ਕਰਨਗੇ। ਇਹ ਆਪਣੀਆਂ ਸ਼ਕਤੀਆਂ ਤੇ ਅਧਿਕਾਰਾਂ ਦਾ ਪਾਲਣ ਕਰਨ ਦੀ ਬਜਾਏ ਉਨ੍ਹਾਂ ਦਾ ਗਲਤ ਇਸਤੇਮਾਲ ਕਰਨਗੇ। ਜੋ ਇਥੇ ਵਿਧਾਨ ਸਭਾ ਵਿਚ ਤਮਾਸ਼ਾ ਚੱਲ ਰਿਹਾ ਹੈ, ਉਹ ਰੋਜ਼ ਰੋਜ਼ ਹੋਵੇਗਾ। ਸਰਕਾਰਾਂ ਤਾਂ ਬਦਲਦੀਆਂ ਰਹਿੰਦੀਆਂ ਹਨ ਪਰ ਇਹ ਰਸਤਾ ਜਿਹੜਾ ਹੈ ਉਹ ਬੰਦ ਹੋਣਾ ਚਾਹੀਦਾ ਹੈ। ਉਨ੍ਹਾਂ ਨੂੰ ਇੱਕ ਮੈਸਿਜ ਭੇਜਣਾ ਹੈ ਤਾਂ ਭੇਜ ਦਿਓ, ਇਸ ਲਾਸਟ ਮੈਸਿਜ ਦੇ ਦਿਓ ਕਿ ਜਾਂ ਤਾਂ ਮੈਂਬਰਾਂ ਵੱਲੋਂ ਆਪ ਆਪੋਜ਼ੀਸ਼ਨ ਲੀਡਰ ਮੁਆਫੀ ਮੰਗ ਲੈਣ ਨਹੀਂ ਤਾਂ ਜਿਹੜੇ 9 ਮੈਂਬਰ ਬਾਹਰ ਕੱਢੇ ਹਨ, ਉਹ ਮੁਆਫੀ ਮੰਗ ਲੈਣ। ਜਿਸ ਤਰ੍ਹਾਂ ਮਰਜ਼ੀ ਕੋਈ ਵੀ ਰਸਤਾ ਕੱਢੋ ਜੇ ਬਾਹਰ ਤੁਹਾਡੇ ਚੈਂਬਰ ਵਿਚ ਆ ਕੇ ਗੱਲ ਕਰਨੀ ਹੈ ਤਾਂ ਉਥੇ ਕਰ ਲੈਣ। ਇਹ ਫਾਈਨਲ ਕਰੋ। ਅਸੈਂਬਲੀ ਚੱਲ ਨਹੀਂ ਰਹੀ, ਕੁਐਸਚਨਜ਼ ਚੱਲ ਨਹੀਂ ਰਹੇ, ਅਸੀਂ ਤਿਆਰੀ ਕਰਕੇ ਆਉਂਦੇ ਹਾਂ। ਕੋਈ ਆਉਣ ਨੂੰ ਤਿਆਰ ਨਹੀਂ ਜੇ ਆਉਂਦੇ ਵੀ ਹਨ ਤਾਂ ਉਸ ਦਿਨ ਵੀ ਉਨ੍ਹਾਂ ਨੇ ਕੁਐਸਚਨ ਨਹੀਂ ਪੁੱਛੇ, ਇਹ ਜਿਹੜਾ ਪੈਰਲਲ ਅਸੈਂਬਲੀ ਲਗਾਉਣ ਦਾ ਸਿਸਟਮ ਹੈ ਇਹ ਬੰਦ ਹੋਣਾ ਚਾਹੀਦਾ ਹੈ। ਇਨ੍ਹਾਂ ਲੋਕਾਂ ਨੇ ਬਹੁਤ ਤਮਾਸ਼ਾ ਬਣਾ ਲਿਆ ਕਿਉਂਕਿ ਬਾਹਰ ਲੋਕੀਂ ਸਾਨੂੰ ਵੀ ਕਹਿੰਦੇ ਹਨ ਕਿ ਤੁਹਾਨੂੰ ਇਸ ਕਰਕੇ ਭੇਜਿਆ ਸੀ। ਲੋਕ ਕਹਿੰਦੇ ਹਨ ਕਿ ਸਭ ਇਕੋ ਜਿਹੇ ਹਨ। ਅਸੀਂ ਵੀ ਆਪਣਾ ਜੋ ਬਿਜ਼ਨਸ ਹੈ, ਉਹ ਤਿਆਰ ਕਰਕੇ ਲੈ ਕੇ

[ਉਦਯੋਗ ਤੇ ਵਣਜ ਮੰਤਰੀ]

ਆਉਂਦੇ ਹਾਂ। ਅੱਗੇ ਕੋਈ ਬੋਲਣ ਵਾਲਾ ਨਹੀਂ। ਲੋਕੀਂ ਸਿਰਫ ਉਨ੍ਹਾਂ ਨੂੰ ਹੀ ਨਹੀਂ ਕਹਿੰਦੇ ਸਗੋਂ ਸਾਨੂੰ ਵੀ ਕਹਿੰਦੇ ਹਨ, ਸਾਨੂੰ ਵੀ ਸ਼ਰਮ ਆਉਂਦੀ ਹੈ ਇਸ ਗੱਲ ਦੀ ਕਿ ਅਸੀਂ ਇਥੇ ਕੀ ਕਰਨ ਆਏ ਹਾਂ, ਅਸੀਂ ਪੰਜਾਬ ਦੇ ਲੋਕਾਂ ਪ੍ਰਤੀ ਜਵਾਬਦੇਹ ਹਾਂ। ਅਸੀਂ ਜਵਾਬ ਤਿਆਰ ਕਰਕੇ ਲਿਆਉਂਦੇ ਹਾਂ, ਜੋ ਲੋਕਾਂ ਦੀਆਂ ਸਮੱਸਿਆਵਾਂ ਤੇ ਮਸਲੇ ਹਨ ਉਨ੍ਹਾਂ ਨੂੰ ਡਿਸਕਸ ਕਰਨਾ ਹੁੰਦਾ ਹੈ ਪਰ ਸਾਰਾ ਹੀ ਸਿਸਟਮ ਇਸ ਵੇਲੇ ਖਰਾਬ ਹੋਇਆ ਪਿਆ ਹੈ। ਸਾਰਾ ਸਿਸਟਮ ਤਾਰ-ਤਾਰ ਹੋਇਆ ਪਿਆ ਹੈ। ਮੇਰੀ ਬੇਨਤੀ ਹੈ ਕਿ ਜਾਂ ਉਹ ਮੁਆਫੀ ਮੰਗ ਲੈਣ ਜਾਂ ਉਨ੍ਹਾਂ ਵਿਰੁੱਧ ਐਕਸ਼ਨ ਕਰ ਲਓ ਅਤੇ ਇਹੋ ਜਿਹਾ ਸਖਤ ਐਕਸ਼ਨ ਲਓ ਕਿ ਅੱਗੇ ਤੋਂ ਕੋਈ ਇਸ ਤਰ੍ਹਾਂ ਦੀ ਹਰਕਤ ਕਰਨ ਦੀ ਕੋਸ਼ਿਸ਼ ਨਾ ਕਰੇ। ਜੋ ਵੱਧ ਤੋਂ ਵੱਧ ਆਪਾਂ ਕਰ ਸਕਦੇ ਹਾਂ, ਉਹ ਕਰ ਲਿਆ, ਆਪਾਂ ਸੋਚ ਲਿਆ, ਉਨ੍ਹਾਂ ਨੂੰ ਮੌਕਾ ਦੇ ਦਿੱਤਾ, ਪ੍ਰੈਸ ਰਾਹੀਂ ਵੀ ਅਤੇ ਇਥੋਂ ਵੀ ਮੈਸਿਜ ਦੇ ਦਿੱਤਾ। ਸਪੀਕਰ ਸਾਹਿਬ, ਤੁਸੀਂ ਅਤੇ ਮੁੱਖ ਮੰਤਰੀ ਸਾਹਿਬ ਨੇ ਉਨ੍ਹਾਂ ਨੂੰ ਮੌਕਾ ਦਿੱਤਾ ਹੈ। ਸਾਡੇ ਮਿੱਤਲ ਸਾਹਿਬ ਨੇ ਵੀ ਕਹਿ ਦਿੱਤਾ, ਅਸੀਂ ਵੀ ਕਹਿ ਲਿਆ ਕਿ ਆਓ ਆਪਣਾ ਕੰਮ ਕਰੀਏ ਪਰ ਉਹ ਕਿਸੇ ਗੱਲ ਤੇ ਆਉਣ ਨੂੰ ਤਿਆਰ ਨਹੀਂ। ਉਨ੍ਹਾਂ ਦੇ ਲੀਡਰ ਜਿਹੜੇ ਹਨ ਉਹ ਪਿਛੋਂ ਚਾਬੀ ਮਰੋੜ ਰਹੇ ਹਨ ਕਿ ਆਪਾਂ ਪਤਾ ਨਹੀਂ ਕਿੰਨਾ ਵੱਡਾ ਯੁੱਧ ਜਿੱਤਣਾ ਹੈ। ਅਸੀਂ ਤਾਂ ਲੋਕਾਂ ਦਾ ਨੁਕਸਾਨ ਕਰ ਰਹੇ ਹਾਂ। ਮਿੱਤਲ ਸਾਹਿਬ ਨੇ ਜਿਸ ਤਰ੍ਹਾਂ ਕਿਹਾ ਕਿ ਸਾਡੀ ਤਾਂ ਲੜਾਈ ਹੀ ਨਹੀਂ ਕੋਈ। ਅਸੀਂ ਤਾਂ ਪੰਜਾਬ ਦੇ ਲੋਕਾਂ ਦੇ ਭਲੇ ਵਾਸਤੇ ਇੱਥੇ ਆਏ ਹਾਂ, ਯੁੱਧ ਜਿੱਤਣ ਵਾਸਤੇ ਨਹੀਂ। ਕ੍ਰਿਕਟ ਮੈਚ ਇਨ੍ਹਾਂ ਖੇਡ ਲਿਆ ਸੀ, ਉਸ ਵਿਚ ਤਮਾਸ਼ਾ ਇਨ੍ਹਾਂ ਨੇ ਵੇਖ ਲਿਆ ਸੀ, ਹੋਰ ਕੋਈ ਮੈਚ ਪਾਉਣਾ ਹੈ ਤਾਂ ਪਾ ਲੈਣ। ਇਨ੍ਹਾਂ ਨੇ ਜੇ ਕੋਈ ਮੈਚ ਜਾਂ ਯੁੱਧ ਜਿੱਤਣਾ ਹੈ ਤਾਂ ਵਿਧਾਨ ਸਭਾ ਤੋਂ ਇਲਾਵਾ ਹੋਰ ਕਿਤੇ ਬਾਹਰ ਗਰਾਊਂਡ ਵਿੱਚ ਅਜਿਹਾ ਕਰ ਲੈਣ। ਜਿਸ ਤਰ੍ਹਾਂ ਦੀ ਉਨ੍ਹਾਂ ਦੀ ਇੱਛਾ ਹੈ ਉਹੋ ਜਿਹਾ ਮੈਚ ਰੱਖ ਲੈਣ, ਉਹ ਹਾਰ ਜਿੱਤ ਦੀ ਗੱਲ ਹੈ। ਇੱਥੇ ਅਸੀਂ ਲੋਕਾਂ ਦਾ ਨੁਕਸਾਨ ਕਰ ਰਹੇ ਹਾਂ, ਪੰਜਾਬ ਦਾ ਨੁਕਸਾਨ ਕਰ ਰਹੇ ਹਾਂ, ਸੰਵਿਧਾਨ ਦੀ ਖਿੱਲੀ ਉਡਾ ਰਹੇ ਹਾਂ। ਅਸੀਂ ਵਿਧਾਨ ਸਭਾ ਦੀਆਂ ਪ੍ਰੰਪਰਾਵਾਂ ਦਾ ਘਾਣ ਕਰ ਰਹੇ ਹਾਂ, ਇਸ ਕਰਕੇ ਲੋਕੀਂ ਸਾਡੇ ਤੇ ਉਂਗਲ ਉਠਾਉਂਦੇ ਹਨ। ਉਹ ਕਹਿੰਦੇ ਹਨ ਕਿ ਇਨ੍ਹਾਂ ਨੇ ਤਾਂ ਜਮ੍ਹਾਂ ਹੀ ਲਾਹ ਦਿੱਤੀ। **ਉਗਣ ਵਾਲੀ ਬਹੁਤ ਮਾੜੀ ਹੈ।

ਮਾਨਯੋਗ ਸਪੀਕਰ : ਰਹਿਣ ਦਿਓ।

ਉਦਯੋਗ ਤੇ ਵਣਜ ਮੰਤਰੀ : ਮੈਂ ਵੀ ਕਹਿਣਾ ਨਹੀਂ ਚਾਹੁੰਦਾ ਪਰ ਉਹੀ ਛਾਵੇਂ ਬਹਿਣ ਵਾਲੀ ਗੱਲ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਆਪਣੀਆਂ ਇਨ੍ਹਾਂ ਸ਼ਕਤੀਆਂ ਦਾ ਪ੍ਰਯੋਗ ਕਰਕੇ ਇੱਕ ਐਸਾ ਰਸਤਾ ਇਸ ਵਿਧਾਨ ਸਭਾ ਨੂੰ ਦਿਖਾਓ ਕਿ ਅੱਗੇ ਤੋਂ ਇੱਥੇ ਅਸੀਂ

** Expunged as ordered by the Chair.

ਪੰਜਾਬ ਦੇ ਲੋਕਾਂ ਦੀ ਗੱਲ ਕਰਨ ਆਈਏ, ਅਸੀਂ ਜਵਾਬਦੇਹੀ ਆਪਣੀ ਦੇਣ ਆਈਏ। ਆਪੋਜ਼ੀਸ਼ਨ ਸਾਨੂੰ ਪੁੱਛੇ, ਲੋਕਾਂ ਦੀ ਗੱਲ ਲੈ ਕੇ ਆਵੇ, ਸਾਡੇ ਮੈਂਬਰਾਂ ਨੇ ਆਪਣੀ ਗੱਲ ਕਰਨੀ ਹੁੰਦੀ ਹੈ। ਇੱਥੇ ਬਿਜ਼ਨਸ ਚੱਲੇ, ਜਿੰਨੇ ਦਿਨ ਵਿਧਾਨ ਸਭਾ ਚੱਲਦੀ ਹੈ ਤੇ ਜੇ ਉਹ ਰਸਤਾ ਬਿਲਕੁਲ ਬੰਦ ਹੋ ਜਾਏ, ਕਦੀ ਟਪੂਸੀ ਮਾਰ ਕੇ ਇੱਧਰ ਚੜ੍ਹ ਗਏ, ਕਦੇ ਉਥੇ ਜਾ ਕੇ ਦਰਖਤਾਂ ਤੇ ਚੜ੍ਹ ਗਏ, ਕਦੀ ਕਿਸੇ ਵਿਚਾਰੇ ਮੁਲਾਜ਼ਮ ਦੀ ਕੁੱਟਮਾਰ ਕਰ ਦਿੱਤੀ, ਕਦੀ ਬਗੈਰ ਪਾਸ ਤੋਂ ਕਿਸੇ ਨੂੰ ਅੰਦਰ ਲੈ ਆਉਣਾ, ਉਸ ਦੇ ਵਿੱਚ ਕੌਣ ਲੋਕ ਆਏ ਹਨ, ਉਹ ਵੀ ਜਾਂਚ ਹੋਣੀ ਚਾਹੀਦੀ ਹੈ। ਸੀ.ਐਮ. ਸਾਹਿਬ ਨੇ ਕਿਹਾ ਹੈ ਕਿ ਉਸ ਦੇ ਵਿੱਚ ਕਿਹੜੇ ਲੋਕ ਸੀ, ਲੜਕੀ ਤੋਂ ਇਲਾਵਾ ਹੋਰ ਕਿਹੜੇ ਕਿਹੜੇ ਲੋਕ ਆਏ ਹਨ, ਉਸ ਦੀ ਵੀ ਜਾਂਚ ਹੋਣੀ ਚਾਹੀਦੀ ਹੈ, ਉਹ ਕਿਸ ਤਰ੍ਹਾਂ ਆਏ ਹਨ, ਉਨ੍ਹਾਂ ਦੀ ਬੈਕਗਰਾਊਂਡ ਕੀ ਹੈ, ਇਹ ਬਹੁਤ ਮੇਜਰ ਗੱਲ ਹੈ, ਜਿਹੜੀ ਤੁਹਾਡੇ ਜਾਂਚ ਦੇ ਘੇਰੇ ਵਿੱਚ ਆਉਂਦੀ ਹੈ ਲੋਕਾਂ ਨੂੰ ਪਤਾ ਲੱਗਣਾ ਚਾਹੀਦਾ ਹੈ ਕਿ ਅਜਿਹਾ ਕਰਨ ਨਾਲ ਕੀ ਹੋ ਸਕਦਾ ਹੈ। ਇਸ ਦੇ ਨਾਲ ਹੀ ਮੇਰੀ ਬੇਨਤੀ ਹੈ। ਹੁਣ ਫੈਸਲਾ ਕਰੋ, ਫੈਸਲੇ ਦੀ ਘੜੀ ਹੈ, ਜਿਹੜਾ ਕਮਜ਼ੋਰੀ ਬਾਰੇ ਉਪਰੋਂ ਕਹਿੰਦੇ ਹਨ, ਦਿਖਾ ਦਿਓ ਕਿ ਕਮਜ਼ੋਰੀ ਕੋਈ ਨਹੀਂ ਹੈ। ਤੁਸੀਂ ਵੱਧ ਤੋਂ ਵੱਧ ਮੌਕਾ ਸੰਵਿਧਾਨ ਦੇ ਪਾਲਣ ਦਾ ਦਿੱਤਾ ਹੈ। ਇਸ ਤੋਂ ਵੱਧ ਦਿੱਤਾ ਨਹੀਂ ਜਾ ਸਕਦਾ। ਇਸ ਕਰਕੇ ਪੰਜਾਬ ਦੇ ਲੋਕਾਂ ਨੂੰ ਪਤਾ ਲੱਗੇ ਕਿ ਇੱਥੇ ਇਹ ਵੀ ਹੋਇਆ ਹੈ, ਜੋ ਤਮਾਸ਼ਾ ਇਨ੍ਹਾਂ ਨੇ ਲਾਇਆ ਤੇ ਫਿਰ ਸਪੀਕਰ ਸਾਹਿਬ ਵੱਲੋਂ ਵੀ ਕਾਰਵਾਈ ਹੁੰਦੀ ਹੈ। ਉਹ ਵੀ ਉਨ੍ਹਾਂ ਅੱਗੇ ਮਿਸਾਲ ਪੇਸ਼ ਹੋਵੇ। ਧੰਨਵਾਦ, ਸਪੀਕਰ ਸਾਹਿਬ।

**ਮਾਨਯੋਗ ਸਪੀਕਰ** : ਹਾਂ ਜੀ, ਕਾਲੀਆ ਜੀ।

**ਸ਼੍ਰੀ ਮਨੋਰੰਜਨ ਕਾਲੀਆ** : ਮਾਨਯੋਗ ਸਪੀਕਰ ਸਾਹਿਬ, ਜਿਹੜੀ ਵਿਪਕਸ਼ ਨੇ ਮੌਕ ਵਿਧਾਨ ਸਭਾ ਲਗਾਈ ਹੈ, ਇਸ ਦੀ ਜਿੰਨੀ ਨਿਖੇਧੀ ਕੀਤੀ ਜਾਵੇ, ਉਨੀ ਥੋੜ੍ਹੀ ਹੈ ਕਿਉਂਕਿ ਕੋਈ ਆਮ ਵਿਅਕਤੀ ਭਾਵ ਜੇ ਅਨਪੜ੍ਹ ਹੋਵੇ ਤਾਂ ਬੰਦਾ ਕਹਿੰਦਾ ਹੈ ਕਿ ਆਹ ਗਲਤੀ ਕੀਤੀ ਹੈ ਪਰ ਜਦੋਂ ਪੜ੍ਹਿਆ-ਲਿਖਿਆ ਗਲਤੀ ਕਰਦਾ ਹੈ, ਉਸ ਦਾ ਪਾਰ ਉਤਾਰਾ ਨਹੀਂ ਹੁੰਦਾ। ਸਾਨੂੰ ਸਾਰਿਆਂ ਨੂੰ, 117 ਨੁਮਾਇੰਦਿਆਂ ਨੂੰ ਪੰਜਾਬ ਦੀ ਜਨਤਾ ਨੇ ਚੁਣ ਕੇ ਭੇਜਿਆ ਹੈ। ਇੱਕ ਇੱਕ ਵਿਅਕਤੀ ਡੇਢ-ਪੌਣੇ ਦੋ ਲੱਖ ਵਿਅਕਤੀਆਂ ਨੂੰ ਰੀਪ੍ਰੈਜ਼ੈਂਟ ਕਰਦਾ ਹੈ। ਵਿਧਾਨ ਸਭਾ ਦੇ ਵਿੱਚ ਉਨ੍ਹਾਂ ਦੀਆਂ ਸਮੱਸਿਆਵਾਂ ਅਤੇ ਉਨ੍ਹਾਂ ਦੀਆਂ ਤਕਲੀਫਾਂ ਨੂੰ ਉਜਾਗਰ ਕਰਨ ਦੇ ਲਈ ਇਹ ਮੌਕਾ ਹੁੰਦਾ ਹੈ। ਗੱਲ ਇਹ ਹੈ ਕਿ ਸਾਡੀ ਇਹ ਇੱਕ ਜ਼ਿੰਮੇਵਾਰੀ ਹੈ। ਚੋਣਾਂ ਤੋਂ ਬਾਅਦ ਇੱਥੇ ਹੀ ਪ੍ਰੋਟੈਮ ਸਪੀਕਰ ਸੰਵਿਧਾਨ ਦੀ ਸੌਗੰਧ ਦਿੰਦਾ ਹੈ ਕਿ ਅਸੀਂ ਸੰਵਿਧਾਨ ਦੀ ਸਹੁੰ ਚੁੱਕਦੇ ਹਾਂ ਔਰ ਇਸ ਅਜ਼ੀਮ ਸਦਨ ਦੇ ਵਿੱਚ ਬਤੌਰ ਮੈਂਬਰ ਅਸੀਂ ਹਿੱਸੇਦਾਰ ਬਣਦੇ ਹਾਂ ਕਿਉਂਕਿ ਕਾਂਨਸਟੀਚਿਊਸ਼ਨ ਦੇ ਵਿੱਚ ਤਿੰਨ ਚੀਜ਼ਾਂ ਸੁਪਰੀਮ ਹਨ ਜੁਡੀਸ਼ਰੀ, ਲੈਜੀਸਲੇਟਿਵ ਐਂਡ ਐਗਜ਼ੈਕਟਿਵ। ਤੁਸੀਂ ਵਿਧਾਨ ਸਭਾ ਦੇ ਤੌਰ, ਵਿਧਾਨ

[ਸ਼੍ਰੀ ਮਨੋਰੰਜਨ ਕਾਲੀਆ]

ਸਭਾ ਦੇ ਸਪੀਕਰ ਦੇ ਤੌਰ, ਤੁਸੀਂ ਕਾਂਨਸਟੀਚਿਊਸ਼ਨ ਦੇ ਹੈੱਡ ਹੋ ਔਰ ਇਹ ਵਿਧਾਨ ਸਭਾ ਕਾਨੂੰਨ ਬਣਾਉਂਦੀ ਹੈ। ਇਸ ਦੇ ਉਤੇ ਕਾਨੂੰਨ ਨਹੀਂ ਹੈ, ਇੱਥੇ ਰੂਲਜ਼ ਆਫ ਬਿਜ਼ਨਸ ਹੈ ਕਿ ਅਸੀਂ ਆਪਸੀ ਸਹਿਮਤੀ ਦੇ ਨਾਲ ਇੱਕ ਰੂਲਜ਼ ਆਫ ਬਿਜਨਸ਼ ਬਣਾਉਂਦੇ ਹਾਂ ਕਿ ਅਸੀਂ ਇਨ੍ਹਾਂ ਪੈਰਾਮੀਟਰਜ਼ ਤੇ ਅਸੀਂ ਚੱਲਾਂਗੇ। ਉਸ ਨਾਤੇ ਜੇ ਖੁਦ ਇੱਕ ਵਿਧਾਨ ਸਭਾ ਦਾ ਸਦਸਯ ਵਿਧਾਨ ਸਭਾ ਦੇ ਰੂਲ਼ਜ ਤੋੜੇ, ਇਸ ਤੋਂ ਸ਼ਰਮਨਾਕ ਗੱਲ ਨਹੀਂ ਹੋ ਸਕਦੀ। ਫਿਰ ਕੀ ਹੈ ਕਿ ਤੁਸੀਂ ਜੇ ਬਿਨਾਂ ਪਾਸ ਤੋਂ ਕਿਸੇ ਨੂੰ ਲੈ ਕੇ ਆਏ ਹੋ, ਇਹ ਛੋਟੀ ਗੱਲ ਨਹੀਂ ਹੈ। ਮੇਰਾ ਖਿਆਲ ਹੈ ਕਿ ਉਹ ਸਮਾਂ ਸੀ ਕਿ 1977 ਤੋਂ ਪਹਿਲਾਂ ਕਹਿ ਲਓ, ਉਦੋਂ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਮੁੱਖ ਮੰਤਰੀ ਸੀ, ਮੈਂ ਆਪਣੇ ਪਿਤਾ ਸ਼੍ਰੀ ਨਾਲ ਆਉਂਦਾ ਸੀ, ਇੱਥੇ ਬੋਹੜ ਥੱਲੇ ਕੁਲਚੇ ਛੋਲਿਆਂ ਵਾਲਾ ਵੀ ਹੁੰਦਾ ਸੀ, ਇਥੇ ਕਾਰਾਂ ਸਕੂਟਰ ਆਉਂਦੇ ਸੀ, ਲੋਕ ਬੋਹੜ ਥੱਲੇ ਵੀ ਰੈਸਟ ਕਰਦੇ ਹੁੰਦੇ ਸੀ। ਉਹ ਸਮਾਂ ਹੁੰਦਾ ਸੀ। ਹੌਲੀ ਹੌਲੀ ਸਮੇਂ ਨੇ ਕਰਵਟ ਲੈ ਲਈ। ਸਿਕਿਓਰਿਟੀ ਰਿਸਕ ਜਿਹੜਾ ਹੈ ਉਸ ਨਾਤੇ ਕਿ ਅਸੀਂ ਪੂਰੀ ਤਰ੍ਹਾਂ ਛਾਣ-ਬੀਣ ਕਰਕੇ ਇੱਥੇ ਕਿਸੇ ਵਿਅਕਤੀ ਨੂੰ ਲੈ ਕੇ ਆਉਣਾ ਹੈ, ਇੱਕ ਸਿਕਿਓਰਿਟੀ ਕਾਰਡਨ ਬਣਾਇਆ ਗਿਆ ਹੈ? ਉਸ ਨੂੰ ਬਰੀਚ ਕਰਦਾ ਕੌਣ ਹੈ, ਇਸ ਵਿਧਾਨ ਸਭਾ ਦਾ ਇੱਕ ਮਾਨਯੋਗ ਮੈਂਬਰ ਔਰ ਉਹ ਸਿਰਫ ਇੱਕ ਮੈਂਬਰ ਨਹੀਂ, ਲੀਡਰ ਆਫ ਦਿ ਆਪੋਜ਼ੀਸ਼ਨ ਹੈ, ਉਸ ਦੇ ਉਤੇ ਇੱਕ ਜ਼ਿੰਮੇਵਾਰੀ ਹੈ।

ਉਹ ਵਿਅਕਤੀ ਵਿਧਾਨ ਸਭਾ ਦੇ ਰੂਲਜ਼ ਤੋੜ ਰਿਹਾ ਹੈ। ਚੱਲੋ, ਤੋੜ ਦਿੱਤੇ। ਫਿਰ ਪੁਲਿਸ ਅਫਸਰ ਹੈ, ਉਸ ਦੀ ਜ਼ਿੰਮੇਵਾਰੀ ਹੈ ਕਿ ਜੋ ਵੀ ਵਿਅਕਤੀ ਬਿਨਾਂ ਪਾਸ ਤੋਂ ਵੜੇਗਾ, ਉਸ ਨੂੰ ਰੋਕਣਾ ਹੈ। ਉਸ ਦੇ ਨਾਲ ਕੁਟ ਮਾਰ ਕੀਤੀ, ਬਦਸਲੂਕੀ ਕੀਤੀ, ਇੱਥੇ ਹੀ ਬੱਸ ਨਹੀਂ। ਇਹ ਸਪੀਕਰ ਦੀ ਕੁਰਸੀ ਜਿਹੜੀ ਹੈ ਇਹ ਕੋਈ ਐਵੇਂ ਨਹੀਂ ਬਣੀ। ਲੱਖਾਂ ਸ਼ਹੀਦਾਂ ਨੇ ਸ਼ਹਾਦਤਾਂ ਦਿੱਤੀਆਂ, ਸੁਤੰਤਰਤਾ ਸੰਗਰਾਮ ਵਿੱਚ ਲੜੇ, ਅਜ਼ਾਦੀ ਪ੍ਰਾਪਤ ਹੋਈ, ਫਿਰ ਸੰਵਿਧਾਨ ਬਣਿਆ ਔਰ ਫਿਰ ਸੰਵਿਧਾਨ ਬਣਨ ਤੋਂ ਬਾਅਦ ਇਹ ਲੋਕਤੰਤਰ ਦਾ ਸਿਸਟਮ ਬਣਿਆ। ਪਰ ਮੈਂਬਰ ਸਾਹਿਬਾਨ ਜਾ ਕੇ ਉਸ ਕੁਰਸੀ ਤੇ ਬਹਿ ਜਾਣ। ਫਿਰ ਲੀਡਰ ਆਫ ਦਿ ਆਪੋਜ਼ੀਸ਼ਨ ਆ ਕੇ ਕਹੇ ਕਿ ਮੈਂ ਲੈ ਕੇ ਆਇਆ ਹਾਂ, ਮੈਨੂੰ ਫਾਂਸੀ ਲਾ ਦਿਉ। ਤੁਸੀਂ ਐਪੋਲੋਜੈਟਿਕ ਨਹੀਂ ਹੋ। ਤੁਸੀਂ ਸ਼ਰਮਸਾਰ ਨਹੀਂ ਹੋ ਕਿ ਤੁਸੀਂ ਕੀਤਾ ਕੀ ਹੈ । ਤੁਸੀਂ ਕੋਈ ਛੋਟੇ ਆਦਮੀ ਨਹੀਂ ਹੋ। ਆਮ ਛੋਟਾ ਬੰਦਾ ਇਹ ਕੰਮ ਕਰੇ, ਉਹ ਸਮਝ ਆ ਜਾਂਦੀ ਹੈ ਜਾਂ ਕੋਈ ਨਵਾਂ ਮੈਂਬਰ ਹੋਵੇ, ਉਹ ਸਮਝ ਆ ਜਾਂਦੀ ਹੈ ਪਰ ਜਿਹੜਾ ਵਿਅਕਤੀ 3-4 ਵਾਰ ਚੁਣ ਕੇ ਆਇਆ ਹੋਵੇ ਔਰ ਉਹ ਅਜਿਹਾ ਕਰੇ, ਔਰ ਲੀਡਰ ਆਫ ਦਿ ਆਪੋਜ਼ੀਸ਼ਨ ਕਰੇ, ਇਸ ਤੋਂ ਵੱਡੀ ਗੱਲ ਸ਼ਰਮ ਵਾਲੀ ਨਹੀਂ ਹੋ ਸਕਦੀ। ਇਸ ਗੱਲ ਨੂੰ ਵੀ ਛੱਡ ਦਿਉ। ਫਿਰ ਬਾਹਰ ਮੌਕ ਵਿਧਾਨ ਸਭਾ ਲਗਾਈ ਜਾਵੇ। ਇਸ ਦਾ ਮਤਲਬ ਕੀ ਹੈ ਕਿ ਅਸੀਂ ਇਸ ਵਿਧਾਨ ਸਭਾ ਨੂੰ ਨਹੀਂ

ਮੰਨਦੇ, ਅਸੀਂ ਸੰਵਿਧਾਨ ਨੂੰ ਨਹੀਂ ਮੰਨਦੇ ਤੇ ਜੇ ਤੁਸੀਂ ਕਾਂਸਟੀਚਿਊਸ਼ਨ ਨੂੰ ਨਹੀਂ ਮੰਨਦੇ, ਤੁਸੀਂ ਉਨ੍ਹਾਂ ਸ਼ਹੀਦਾਂ ਦੀ ਵੀ ਤੌਹੀਨ ਕਰ ਰਹੇ ਹੋ ਜਿਨ੍ਹਾਂ ਨੇ ਕਾਂਸਟੀਚਿਊਸ਼ਨ ਅਤੇ ਇਹ ਅਧਿਕਾਰ ਤੁਹਾਨੂੰ ਦਿੱਤੇ ਹਨ। ਤੁਸੀਂ ਪੰਜਾਬ ਦੀ ਦੋ ਕਰੋੜ ਜਨਤਾ ਦੀ ਤੌਹੀਨ ਕਰ ਰਹੇ ਹੋ। ਸੋ, ਇਸ ਗੱਲ ਦੀ ਜਿੰਨੀ ਨਿਖੇਧੀ ਕੀਤੀ ਜਾਵੇ, ਘੱਟ ਹੈ। ਹੁਣ ਬਾਹਰ ਧਰਨਾ ਲਾਇਆ ਹੋਇਆ ਸੀ। ਮੈਨੂੰ ਤਾਂ ਇਨ੍ਹਾਂ ਦੀ ਸੋਚ ਤੇ ਦੁੱਖ ਆਉਂਦਾ ਹੈ। ਇਹ ਕਹਿੰਦੇ ਹਨ ਕਿ ਪ੍ਰਾਪਰਟੀ ਟੈਕਸ ਵਾਪਸ ਲਉ। ਦੱਸੋ, ਭਲੇ ਮਾਣਸੋ, ਇਹ ਲਾਇਆ ਕਿਸ ਨੇ ਹੈ? ਇਹ ਕੇਂਦਰ ਦੀ ਸਰਕਾਰ ਨੇ ਲਾਇਆ ਹੈ ਜਿੱਥੇ ਤੁਹਾਡਾ ਪ੍ਰਧਾਨ ਮੰਤਰੀ ਹੈ। ਕੀ ਤੁਹਾਨੂੰ ਇਹ ਨਹੀਂ ਪਤਾ? ਤੁਸੀਂ ਬਾਹਰ ਬੈਠੇ ਨਾਅਰੇ ਮਾਰ ਰਹੇ ਹੋ ਕਿ ਪ੍ਰਾਪਰਟੀ ਟੈਕਸ ਵਾਪਸ ਲਉ। ਗੱਲ ਇਹ ਵੀ ਹੈ ਕਿ ਤੁਸੀਂ ਅੱਜ ਦੀ ਅਖਬਾਰ ਨਹੀਂ ਪੜ੍ਹੀ, ਕੱਲ੍ਹ ਦੀ ਅਖਬਾਰ ਨਹੀਂ ਪੜ੍ਹੀ ਕਿ ਅਕਾਲੀ-ਭਾਜਪਾ ਮੁੱਖ ਮੰਤਰੀ ਜੀ ਨੇ ਜਿਹੜਾ ਸਿਸਟਮ ਬਣਿਆ ਹੈ, ਉਸ ਨੂੰ ਰੀਵਿਊ ਕਰਨ ਦਾ ਫੈਸਲਾ ਕੀਤਾ ਹੈ। ਇਹ ਵਾਪਸ ਨਹੀਂ ਹੋ ਸਕਦਾ। ਇਹ ਸਾਡੇ ਅਧਿਕਾਰ ਖੇਤਰ ਵਿੱਚ ਨਹੀਂ ਹੈ। ਅਸੀਂ ਕੋਈ ਪ੍ਰਾਪਰਟੀ ਟੈਕਸ ਨਹੀਂ ਲਗਾਇਆ, ਇਹ ਕੇਂਦਰ ਨੇ ਲਗਾਇਆ ਹੈ। ਜੇ ਧਰਨਾ ਦੇਣਾ ਹੈ, ਜੇ ਸਿਆਪਾ ਕਰਨਾ ਹੈ ਤਾਂ ਤੁਸੀਂ ਜਾ ਕੇ ਕੇਂਦਰ ਸਰਕਾਰ ਦਾ ਕਰੋ। ਲੇਕਿਨ ਕੋਈ ਗੱਲ ਨਹੀਂ ਹੈ, ਕੋਈ ਤੁੱਕ ਨਹੀਂ ਹੈ, ਸਿਰਫ ਇਹ ਹੈ ਕਿ ਤੁਸੀਂ ਕੋਈ ਪ੍ਰੋਟੈਸਟ ਕਰਨਾ ਹੈ, ਤੁਹਾਡਾ ਅਧਿਕਾਰ ਹੈ.....

**Mr. Speaker :** Thank you.

**ਸ਼੍ਰੀ ਮਨੋਰੰਜਨ ਕਾਲੀਆ :** ਤੁਸੀਂ ਇੱਥੇ ਆ ਕੇ ਬੋਲ ਸਕਦੇ ਹੋ ਲੇਕਿਨ ਤੁਹਾਨੂੰ ਵਿਧਾਨ ਸਭਾ ਦੀ ਤੌਹੀਨ, ਇਸ ਕੁਰਸੀ ਦੀ ਤੌਹੀਨ, ਸੰਵਿਧਾਨ ਦੀ ਤੌਹੀਨ ਕਰਨ ਦਾ ਅਧਿਕਾਰ ਨਹੀਂ ਹੈ। ਲੀਡਰ ਆਫ ਦਿ ਹਾਊਸ ਨੇ ਫਿਰ ਦਰਿਆਦਿਲੀ ਦਿਖਾਈ ਕਿ ਘੱਟ ਤੋਂ ਘੱਟ ਇਸ ਗੱਲ ਲਈ ਸ਼ਰਮਿੰਦਾ ਤਾਂ ਹੋਵੇ। ਇਸ ਫਲੋਰ ਆਫ ਦਿ ਹਾਊਸ ਵਿੱਚ ਆ ਕੇ ਕਿਹਾ ਕਿ ਮੁਆਫੀ ਮੰਗ ਲਉ। ਮੁਆਫੀ ਤਾਂ ਮੰਗਣੀ ਹੁੰਦੀ ਹੈ ਜੇ ਕੋਈ ਗਲਤੀ ਹੋ ਜਾਵੇ। ਇਨਸਾਨ ਗਲਤੀਆਂ ਦਾ ਪੁਤਲਾ ਹੈ। ਤੁਸੀਂ ਸਪੀਕਰ ਸਾਹਿਬ ਕੋਲੋਂ ਮੁਆਫੀ ਮੰਗੋ। ਅੱਜ ਜਿੰਨੇ ਪ੍ਰਸ਼ਨ ਆਉਂਦੇ ਹਨ, ਇਨ੍ਹਾਂ ਰਾਹੀ ਲੋਕਾਂ ਦੀਆਂ ਸਮੱਸਿਆਵਾਂ ਉਜਾਗਰ ਹੋ ਸਕਦੀਆਂ ਸਨ – ਲੇਕਿਨ ਨਹੀ, ਪ੍ਰਸ਼ਨ ਕਾਲ ਬਿਨਾਂ ਜਵਾਬ ਦਿੱਤੇ ਚੱਲ ਰਿਹਾ ਹੈ। ਸੋ, ਇਸ ਲਈ ਉਹ ਤੁਹਾਡੇ ਕੋਲੋਂ, ਪੰਜਾਬ ਦੀ ਜਨਤਾ ਕੋਲੋਂ ਮੁਆਫੀ ਮੰਗਣ। ਜਿਸ ਤਰ੍ਹਾਂ ਲੀਡਰ ਆਫ ਦਿ ਹਾਊਸ ਨੇ ਅਪੀਲ ਕੀਤੀ ਹੈ ਕਿ ਤੁਸੀਂ ਸਦਨ ਵਿੱਚ ਆ ਕੇ ਵਿਪੱਕਸ਼ ਦੀ ਭੂਮਿਕਾ ਨਿਭਾਉ, ਸੋ ਇਹ ਜਿਹੜੀ ਮੌਕ ਵਿਧਾਨ ਸਭਾ ਚਲਾ ਰਹੇ ਹਨ, ਇਸ ਦੀ ਜਿੰਨੀ ਨਿਖੇਧੀ ਕੀਤੀ ਜਾਵੇ ਉਹ ਘੱਟ ਹੈ।

**Mr. Speaker :** Thank you.

ਸ਼੍ਰੀ ਮਨੋਰੰਜਨ ਕਾਲੀਆ : ਇਹ ਬਿਲਕੁਲ ਠੀਕ ਹੈ ਕਿ ਤੁਸੀਂ ਕਿਹਾ ਹੈ ਕਿ ਵਿਧਾਨ ਸਭਾ ਵਿੱਚ ਕੋਈ ਵੀ ਅਲਾਊਡ ਨਹੀਂ ਹੈ, ਇਹ ਵੀ ਬਿਲਕੁਲ ਠੀਕ ਕਦਮ ਹੈ। ਬਹੁਤ -ਬਹੁਤ ਧੰਨਵਾਦ।

**Mr. Speaker :** Thank you.

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ (ਸ਼੍ਰੀ ਪਵਨ ਕੁਮਾਰ ਟੀਨੂੰ) :** ਮਾਨਯੋਗ ਸਪੀਕਰ ਸਾਹਿਬ, ਜੋ ਕੁਝ ਆਪੋਜ਼ੀਸ਼ਨ ਨੇ ਕੀਤਾ ਹੈ, ਉਸ ਸਬੰਧੀ ਪੂਰੇ ਪੰਜਾਬ ਨੂੰ ਨਹੀਂ ਬਲਕਿ ਪੂਰੇ ਦੇਸ਼ ਨੂੰ ਉਨ੍ਹਾਂ ਦੇ ਕਿਰਦਾਰ ਅਤੇ ਪੰਜਾਬ ਪ੍ਰਤੀ ਉਨ੍ਹਾਂ ਦੀ ਕਿੰਨੀ ਜ਼ਿੰਮੇਵਾਰੀ ਹੈ, ਉਸ ਬਾਰੇ ਪਤਾ ਲਗਦਾ ਹੈ। ਲਗਭਗ ਸਾਰੇ ਹੀ ਮੀਡੀਏ ਨੇ ਉਨ੍ਹਾਂ ਦੀ ਇਸ ਕਾਰਵਾਈ ਦੀ ਆਲੋਚਨਾ ਕੀਤੀ ਹੈ ਅੌਰ ਜਿਹੜੇ ਨੌਜਵਾਨ ਹਨ, ਉਨ੍ਹਾਂ ਵਿੱਚ ਇਸ ਕਾਰਵਾਈ ਦਾ ਬਹੁਤ ਨੈਗੇਟਿਵ ਅਸਰ ਗਿਆ ਹੈ।

ਸਪੀਕਰ ਸਾਹਿਬ, ਮੈਂ ਖਾਸ ਕਰਕੇ ਇਹ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦਾ ਕੋਈ ਇੰਟ੍ਰੈਸਟ ਨਹੀਂ ਕਿ ਇੱਥੇ ਆ ਕੇ ਲੋਕਾਂ ਦੀਆਂ ਭਾਵਨਾਵਾਂ, ਲੋਕਾਂ ਦੀਆਂ ਮੁਸ਼ਕਲਾਂ ਨੂੰ ਫਲੋਰ ਤੇ ਲੈ ਕੇ ਆਈਏ। ਉਹ ਸਿਰਫ ਫ੍ਰਸਟ੍ਰੇਸ਼ਨ ਵਿੱਚ ਹਨ, ਉਹ ਨਿਰਾਸਤਾ ਦੇ ਵਿੱਚ ਇਨ੍ਹਾਂ ਸਾਰੀਆਂ ਕਾਰਵਾਈਆਂ ਨੂੰ ਅੰਜ਼ਾਮ ਦੇ ਰਹੇ ਹਨ। ਲੜਕੀ ਨੂੰ ਇੱਥੇ ਲੈ ਕੇ ਆਉਣਾ ਅੌਰ ਇੱਥੇ ਆ ਕੇ ਇਹ ਰੌਲਾ ਪਾਉਣਾ ਕਿ ਗਰੀਬ ਲੜਕੀ ਤੇ, ਦਲਿਤ ਲੜਕੀ ਤੇ ਇਹ ਅਤਿਆਚਾਰ ਹੋਇਆ। ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਲੀਡਰ ਆਫ ਦਿ ਆਪੋਜ਼ੀਸ਼ਨ, ਇਹ ਸਾਰੇ ਵਿਧਾਇਕ ਅਤੇ ਸਮੁੱਚੀ ਕਾਂਗਰਸ ਦਾ ਕਦੀ ਵੀ ਗਰੀਬਾਂ ਦੇ ਨਾਲ ਅਤੇ ਦਲਿਤਾਂ ਦੇ ਨਾਲ ਕੋਈ ਵੀ ਵਾਸਤਾ ਨਹੀਂ ਰਿਹਾ। ਜੇ ਲੀਡਰ ਆਫ ਦੀ ਆਪੋਜ਼ੀਸ਼ਨ ਨੂੰ ਗਰੀਬਾਂ ਦਾ ਅਤੇ ਦਲਿਤਾਂ ਦਾ ਇੰਨਾ ਹੀ ਫਿਕਰ ਹੈ ਕਿ ਉਸਦੇ ਨਾਲ ਜ਼ਿਆਦਤੀ ਹੋਈ ਹੈ, ਉਸ ਬਾਰੇ ਸਰਕਾਰ ਨੇ ਕਾਰਵਾਈ ਕਰ ਦਿੱਤੀ ਹੈ, ਉਹ ਬੰਦੇ ਗ੍ਰਿਫਤਾਰ ਹੋ ਗਏ ਹਨ। ਐਫ.ਆਈ.ਆਰ. ਦਰਜ ਕਰ ਦਿੱਤੀ ਗਈ ਹੈ। ਜੇਕਰ ਇਨ੍ਹਾਂ ਨੂੰ ਇੰਨਾ ਹੀ ਫਿਕਰ ਸੀ, ਮੈਂ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਲੀਡਰ ਆਫ ਦਿ ਆਪੋਜ਼ੀਸ਼ਨ ਦੇ ਆਪਣੇ ਹਲਕੇ ਅਬੋਹਰ ਵਿੱਚ ਇਕ ਕਾਂਗਰਸ ਦਾ ਇਨ੍ਹਾਂ ਦਾ ਪੱਕਾ ਸੇਵਕ ਜਿਸ ਦਾ ਪਿਛਲੇ ਦਿਨੀਂ ਮਰਡਰ ਹੋ ਗਿਆ, ਉਹ ਵੀ ਦਲਿਤ ਸੀ। ਚਾਹੀਦਾ ਤਾਂ ਇਨ੍ਹਾਂ ਨੂੰ ਸੀ ਕਿ ਉਸ ਦੀ ਗੱਲ ਉਠਾਉਂਦੇ। ਉਸ ਵਿਚਾਰੇ ਦਲਿਤ ਜਿਸ ਦਾ ਨਾਂ ਤੁਲਸੀ ਰਾਮ ਹੈ, ਉਹ ਐਕਸ ਪ੍ਰੈਜ਼ੀਡੈਂਟ ਸੀ, ਉਸਦਾ ਮਰਡਰ ਹੋ ਗਿਆ ਉਸ ਦੀ ਗੱਲ ਵਿਧਾਨ ਸਭਾ ਵਿੱਚ ਕਿਉਂ ਨਹੀਂ ਕੀਤੀ? ਉਸ ਦੇ ਸਸਕਾਰ ਤੇ ਵੀ ਇਹ ਨਹੀਂ ਗਏ ਅਤੇ ਨਾ ਹੀ ਉਸਦੇ ਭੋਗ ਤੇ ਮਿਸਟਰ ਜਾਖੜ ਗਏ ਹਨ। ਇਸ ਤੋਂ ਤਾਂ ਇਹ ਗੱਲ ਸਮਝ ਆਉਂਦੀ ਹੈ ਕਿ ਇਹ ਦਲਿਤਾਂ ਦੀ ਖਾਤਰ ਨਹੀਂ ਇਹ ਸਿਰਫ ਪੰਜਾਬ ਦੇ ਲੋਕਾਂ ਦਾ ਟਾਈਮ ਖਰਾਬ ਕਰ ਰਹੇ ਹਨ, ਇਹ ਪਵਿੱਤਰ ਸਦਨ

ਦਾ ਟਾਈਮ ਖਰਾਬ ਕਰ ਰਹੇ ਹਨ। ਜੇਕਰ ਇਨ੍ਹਾਂ ਨੂੰ ਇੰਨਾ ਹੀ ਹੇਜ ਆਉਂਦਾ ਹੈ ਤਾਂ ਇਹ ਅਸੈਂਬਲੀ ਦੇ ਅੰਦਰ ਆ ਕੇ ਗੱਲ ਕਰਨ।

**ਮਾਨਯੋਗ ਸਪੀਕਰ :** ਧੰਨਵਾਦ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ :** ਜਿਸਦੀ ਡੈੱਥ ਹੋਈ ਹੈ, ਉਸਦੀ ਇਸ ਅਸੈਂਬਲੀ ਦੇ ਅੰਦਰ ਆ ਕੇ ਗੱਲ ਕਰਦੇ। ਇਹ ਗੱਲ ਸਾਬਤ ਕਰਦੀ ਹੈ ਕਿ ਸਿਰਫ ਅਖਬਾਰਾਂ ਦੀਆਂ ਸੁਰਖੀਆਂ ਬਟੋਰਨ ਲਈ, ਸਿਰਫ ਇਨ੍ਹਾਂ ਦਾ ਜਿਹੜਾ ਨਵਾਂ ਪ੍ਰਧਾਨ ਬਣਿਆ ਹੈ, ਉਸ ਦਾ ਹੁਕਮ ਮੰਨਣ ਲਈ ਕਿ ਸਿਰਫ ਮੱਥਾ ਲਾਉਣਾ ਹੈ, ਅਸੈਂਬਲੀ ਨਹੀਂ ਚੱਲਣ ਦੇਣੀ , ਸਰਕਾਰ ਨੂੰ ਕੰਮ ਨਹੀਂ ਕਰਨ ਦੇਣਾ।

**ਮਾਨਯੋਗ ਸਪੀਕਰ :** ਧੰਨਵਾਦ।

**ਮੁੱਖ ਸੰਸਦੀ ਸਕੱਤਰ, ਖੇਡਾਂ ਤੇ ਯੁਵਕ ਸੇਵਾਵਾਂ :** ਇਸ ਕਰਕੇ ਇਹ ਸਾਰੀਆਂ ਕਾਰਵਾਈਆਂ ਕਰ ਰਹੇ ਹਨ। ਸਪੀਕਰ ਸਹਿਬ, ਇਨ੍ਹਾਂ ਖਿਲਾਫ ਸਖਤ ਐਕਸ਼ਨ ਹੋਣਾ ਚਾਹੀਦਾ ਹੈ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਸਬਕ ਲੈ ਸਕਣ। ਜਿਹੜਾ ਸਾਡਾ ਡੈਮੋਕ੍ਰੈਟਿਕ ਸਿਸਟਮ ਹੈ, ਜਿਹੜਾ ਬਹੁਤ ਅੱਛਾ ਸਿਸਟਮ ਹੈ ਅਤੇ ਜਿਹੜਾ ਕਿ ਸਾਰਿਆਂ ਨੂੰ ਇਨਸਾਫ ਦੇ ਸਕਦਾ ਹੈ, ਇਸ ਨੂੰ ਕਾਇਮ ਰੱਖਿਆ ਜਾ ਸਕੇ। ਇਸ ਦੀਆਂ ਕਦਰਾਂ ਕੀਮਤਾਂ ਅਤੇ ਵੈਲਿਊਜ਼ ਨੂੰ ਕਾਇਮ ਰੱਖਿਆ ਜਾ ਸਕੇ।

**Mr. Speaker :** Thank you. Now Doctor Navjot Kaur Sidhu, only for two minutes.

**ਮੁੱਖ ਸੰਸਦੀ ਸਕੱਤਰ, ਸਿਹਤ ਤੇ ਪਰਿਵਾਰ ਭਲਾਈ (ਡਾਕਟਰ ਨਵਜੋਤ ਕੌਰ ਸਿੱਧੂ) :** ਮਾਨਯੋਗ ਸਪੀਕਰ ਸਾਹਿਬ, ਜੋ ਵੀ ਹੋਇਆ, ਸਾਰਾ ਕੁਝ ਤੁਹਾਡੇ ਸਾਹਮਣੇ ਹੋਇਆ। ਪ੍ਰੈਰੋਗੇਟਿਵ ਤੁਹਾਡਾ ਹੈ, ਕਿਤੇ ਵੀ ਤੁਹਾਨੂੰ ਲਗਦਾ ਹੈ ਕਿ ਕੀ ਸਾਡੀ ਪਾਰਟੀ ਦਾ ਕੋਈ ਕਸੂਰ ਹੈ? ਸਾਡਾ ਕਸੂਰ ਹੀ ਕੋਈ ਨਹੀਂ ਸੀ, ਸਾਡੀ ਪਾਰਟੀ ਦਾ ਤਾਂ ਕੋਈ ਕਸੂਰ ਹੀ ਨਹੀਂ ਸੀ, ਇੱਕ ਇੰਸੀਡੈਂਟ ਹੋਇਆ ਜਿਸ ਬਾਰੇ ਜ਼ਰੂਰੀ ਸੀ ਕਿ ਅਸੀਂ ਆਹਮਣੇ ਸਾਹਮਣੇ ਬੈਠ ਕੇ ਡਿਸਕਸ ਕਰਦੇ। This was regarding violence against women. ਜੇ ਅਸੀਂ ਰੋਜ਼ ਦੇਖੀਏ ਤਾਂ ਮੈਂ ਨਹੀਂ ਮੰਨਦੀ ਕਿ ਇਹ ਇੰਸੀਡੈਂਟ ਕੋਈ ਛੋਟਾ ਸੀ। ਇੱਥੇ ਉਸਦੀ ਡਿਸਕਸ਼ਨ ਦੀ ਲੋੜ ਸੀ, ਅਸੀਂ ਉਸ ਬਾਰੇ ਡਿਸਕਸ ਕਰਦੇ, ਰੋਜ਼ ਸਾਡੇ ਘਰਾਂ ਵਿੱਚ ਡੋਮੈਸਟਿਕ ਵਾਇਓਲੈਂਸ ਹੁੰਦੀ ਹੈ। ਅਸੀਂ ਲਾਅ ਦੇ ਰਿਗਾਰਡਿੰਗ ਕੋਈ ਅਵੇਅਰਨੈਸ ਕਰਦੇ ਹਾਂ ਕਿ ਨਹੀਂ, this was an important issue. It was not against us. ਅਸੀਂ ਤਾਂ ਉਸ ਕੁੜੀ ਨੂੰ ਮਾਰਿਆ ਨਹੀਂ ਸੀ, ਸਾਡਾ ਇਸ ਵਿੱਚ ਕੀ ਕਸੂਰ ਸੀ? ਕੀ ਇਹ ਲੋਕ ਕੋਈ ਐਫੀਡੇਵਿਟ ਦੇ ਸਕਦੇ ਹਨ ਕਿ ਇਨ੍ਹਾਂ ਲੋਕਾਂ ਦੇ ਹਲਕਿਆਂ ਦੇ ਵਿੱਚ ਕਦੇ ਕੋਈ ਕ੍ਰਾਈਮ ਨਹੀਂ ਹੁੰਦਾ? ਕਿਸੀ ਲੜਕੀ ਨੂੰ ਕਦੇ

[ਮੁੱਖ ਸੰਸਦੀ ਸਕੱਤਰ, ਸਿਹਤ ਤੇ ਪਰਿਵਾਰ ਭਲਾਈ]

ਮਾਰਿਆ ਨਹੀ ਜਾਂਦਾ। ਇਸ ਸਬੰਧ ਵਿੱਚ ਸਾਡੇ ਖਿਲਾਫ ਇਸ਼ੂ ਉਠਾਉਣ ਦੀ ਕੀ ਜ਼ਰੂਰਤ ਸੀ? ਜ਼ਿਆਦਾ ਜ਼ਰੂਰੀ ਇਹ ਸੀ ਕਿ ਇਸ ਨੂੰ ਮਿਲ ਕੇ ਡਿਸਕਸ ਕਰਦੇ ਕਿ ਬਹੁਤ ਜ਼ਰੂਰੀ ਇਸ਼ੂ ਹੈ, ਸਾਰੇ ਹਿੰਦੁਸਤਾਨ ਲਈ ਇਹ ਜ਼ਰੂਰੀ ਹੈ, ਇਸ ਨੂੰ ਡਿਸਕਸ ਕਰਦੇ। ਜਿਸ ਤਰ੍ਹਾਂ ਲੇਡੀਜ਼ ਨੂੰ ਅਬਿਊਜ ਕੀਤਾ ਜਾਂਦਾ ਹੈ, ਡੋਮੈਸਟਿਕ ਵਾਇਓਲੈਂਸ ਹੁੰਦੀ ਹੈ, ਇਸ ਸਬੰਧੀ ਅਸੀਂ ਕੋਈ ਲਾਅ ਲੈ ਕੇ ਆਈਏ। ਇਸ ਬਾਰੇ ਕੋਈ ਗੱਲ ਕਰੀਏ, ਆਹਮਣੇ-ਸਾਹਮਣੇ ਬੈਠੀਏ। ਇਹ ਬਹੁਤ ਬੁਰਾ ਇੰਸੀਡੈਂਟ ਹੋਇਆ ਜਿਹੜਾ ਰੇਪ ਹੋਇਆ। ਉਸ ਦੇ ਬਾਰੇ ਨਿਰਭੈਯ ਫੰਡ 1,000 ਕਰੋੜ ਰੁਪਏ ਦਾ ਆਇਆ। ਸੋ, ਅਸੀਂ ਇੱਥੇ ਬੈਠ ਕੇ ਡਿਸਕਸ ਕਰਦੇ, ਕੋਈ ਵੂਮਨ ਇੰਪਾਵਰਡ ਕਰਨ ਵਾਸਤੇ ਕੋਈ ਹੈਲਦੀ ਡਿਸਕਸ਼ਨ ਹੋ ਸਕਦੀ ਸੀ। ਸੋ, ਸਪੀਕਰ ਸਾਹਿਬ, ਉਨ੍ਹਾਂ ਨੂੰ ਬੁਲਾ ਲਓ। ਉਹ ਆ ਜਾਣ ਅਤੇ ਅਸੀਂ ਉਨ੍ਹਾਂ ਨਾਲ ਡਿਸਕਸ ਕਰ ਲਈਏ।

**ਮੁੱਖ ਸੰਸਦੀ ਸਕਤੱਰ, ਪੇਂਡੂ ਜਲ ਸਪਲਾਈ ਤੇ ਸੈਨੀਟੇਸ਼ਨ (ਸਰਦਾਰ ਵਿਰਸਾ ਸਿੰਘ ਵਲਟੋਹਾ)** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਬੜਾ ਸੈਂਸੇਟਿਵ ਇਸ਼ੂ ਹੈ। ਮੇਰਾ ਖਿਆਲ ਹੈ ਕਿ ਉਨ੍ਹਾਂ ਨੇ ਗਲਤੀਆਂ ਕਰਨ ਵਿੱਚ ਕੋਈ ਕਸਰ ਨਹੀਂ ਛੱਡੀ ਤੇ ਇੱਧਰੋਂ ਦਿਆਨਤਦਾਰੀ ਵਾਲੀ ਕਸਰ ਕੋਈ ਨਹੀਂ ਰਹੀ। ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਪੰਜਾਬ ਦੇ ਪੰਜਵੀਂ ਵਾਰ ਮੁੱਖ ਮੰਤਰੀ ਬਣੇ ਔਰ ਜਿਨ੍ਹਾਂ ਦਾ ਕੇਵਲ ਪੰਜਾਬ ਦੇ ਲੋਕ ਹੀ ਨਹੀਂ, ਪੂਰਾ ਹਿੰਦੁਸਤਾਨ ਸਤਿਕਾਰ ਕਰਦਾ ਹੈ। ਉਨ੍ਹਾਂ ਦੀ ਰਹਿਨੁਮਾਈ ਥੱਲੇ ਪੰਜਾਬ ਦੀ ਸਰਕਾਰ ਚਲਦੀ ਹੈ। ਉਨ੍ਹਾਂ ਨੇ ਸਦਨ ਵਿੱਚ ਉਸ ਦਿਨ ਵੀ ਗੱਲ ਕੀਤੀ ਸੀ, ਅੱਜ ਵੀ ਕੀਤੀ ਹੈ ਕਿ ਅਸੀਂ ਉਨ੍ਹਾਂ ਨੂੰ ਅਪੀਲ਼ ਕਰਦੇ ਹਾਂ ਪਰ ਨਾਲ ਇਹ ਵੀ ਕਹਿੰਦੇ ਹਾਂ ਕਿ ਉਹ ਆ ਕੇ ਆਪਣੀ ਗਲਤੀ ਜ਼ਰੂਰ ਮਹਿਸੂਸ ਕਰਨ। ਉਸ ਗਲਤੀ ਲਈ ਮੁਆਫੀ ਵੀ ਮੰਗਣ ਵੱਖ-ਵੱਖ ਮੈਂਬਰ ਸਾਹਿਬਾਨ ਨੇ ਵੀ ਆਪਣੇ ਵਿਚਾਰ ਰੱਖੇ ਹਨ। ਸਪੀਕਰ ਸਾਹਿਬ, ਇਸ ਵਿੱਚ ਕੋਈ ਦੋ ਰਾਵਾਂ ਨਹੀਂ ਕਿ ਜੋ ਸਾਡਾ ਇਹ ਪਾਰਲੀਮੈਂਟੇਰੀਅਨ ਸਿਸਟਮ ਹੈ, ਜੋ ਵਿਧਾਨ ਸਭਾ ਦੀਆਂ ਪ੍ਰੰਪਰਾਵਾਂ ਹਨ, ਜੋ ਇੱਥੋਂ ਦੇ ਰੂਲਜ਼ ਤੇ ਨਿਯਮ ਹਨ, ਉਨ੍ਹਾਂ ਦੀਆਂ ਜੋ ਧੱਜੀਆਂ ਪਿਛਲੇ ਦੋ ਸੈਸ਼ਨਾਂ ਵਿੱਚ ਉਡਾਈਆਂ ਗਈਆਂ, ਮੇਰਾ ਖਿਆਲ ਨਹੀਂ ਕਿ ਜੋ ਵਿਧਾਨ ਸਭਾ ਦਾ ਪਿਛਲਾ ਬੀਤਿਆ ਇਤਿਹਾਸ ਹੈ, ਉਸ ਵਿੱਚ ਕਦੇ ਉਡਾਈਆਂ ਗਈਆਂ ਹੋਣ। ਮੈਂ ਸ਼ੁੱਕਰਵਾਰ ਵੀ ਗੱਲ ਕੀਤੀ ਸੀ ਕਿ ਇੱਕ ਸਾਲ ਪਹਿਲਾਂ ਜਦੋਂ ਜਾਖੜ ਸਾਹਿਬ ਵਿਧਾਨ ਸਭਾ ਦੇ ਅੰਦਰ, ਵਿਰੋਧੀ ਧਿਰ ਦੇ ਲੀਡਰ ਚੁਣੇ ਗਏ ਸੀ, ਉਧਰ ਬੈਠਿਆਂ (ਆਪੋਜ਼ੀਸ਼ਨ ਬੈਂਚਿਜ਼ ਵੱਲ ਇਸ਼ਾਰਾ) ਨੂੰ ਸ਼ਾਇਦ ਇਹ ਧੱਕਾ ਲੱਗਾ ਹੋਵੇ ਕਿ ਜਾਖੜ ਸਾਹਿਬ ਚੁਣੇ ਗਏ, ਫਲਾਣਾ ਕਿਉਂ ਨਹੀਂ ਚੁਣਿਆ ਗਿਆ ਪਰ ਇੱਧਰ ਬੈਠੇ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਲੋਕਾਂ ਨੇ ਤੇ ਪੰਜਾਬ ਦੇ ਲੋਕਾਂ ਨੇ ਮਹਿਸੂਸ ਕੀਤਾ ਸੀ ਕਿ ਜਾਖੜ ਸਾਹਿਬ ਵਿਧਾਨ ਸਭਾ ਵਿੱਚ ਜਿਹੜਾ ਵੀ ਮੁੱਦਾ ਉਠਾਉਂਦੇ ਹਨ, ਬੜੀ ਤਿਆਰੀ ਕਰਕੇ ਆਉਂਦੇ ਹਨ, ਬੜੇ ਸਿਸਟਮ ਵਿੱਚ ਰਹਿ ਕੇ ਆਪਣੀ ਗੱਲ

ਕਰਦੇ ਹਨ ਤੇ ਸਭ ਤੋਂ ਵੱਧ ਵੈਲਕਮ ਇਨ੍ਹਾਂ ਬੈਂਚਾਂ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) ਤੇ ਮੁੱਖ ਮੰਤਰੀ ਸਾਹਿਬ ਨੇ ਕੀਤਾ ਸੀ ਪਰ ਦੁੱਖ ਹੈ ਕਿ ਜਦੋਂ ਉਨ੍ਹਾਂ ਨੇ ਆਪਣੀ ਲੀਡਰਸ਼ਿਪ ਵਿਖਾਉਣੀ ਸ਼ੁਰੂ ਕੀਤੀ ਤੇ ਸ਼ਾਇਦ ਉਨ੍ਹਾਂ ਤੇ ਲੀਡਰਸ਼ਿਪ ਦਾ ਸਿਰਫ ਠੱਪਾ ਹੀ ਲੱਗਿਆ ਹੋਇਆ ਹੈ ਕਿ ਉਨ੍ਹਾਂ ਦੀ ਲੀਡਰਸ਼ਿਪ ਹੈ। ਜਲਦੀ ਹੀ ਆਪੋਜ਼ੀਸ਼ਨ ਦਾ ਸਾਰਾ ਸਿਸਟਮ ਉਨ੍ਹਾਂ ਦੇ ਕੰਟਰੋਲ ਤੋਂ ਬਾਹਰ ਹੋ ਗਿਆ ਤੇ ਉਨ੍ਹਾਂ ਦੀ ਜਗ੍ਹਾ ਕੰਟਰੋਲ ਪਿੱਛੇ ਬੈਠੀ ਲੀਡਰਸ਼ਿਪ ਜੋ ਹੈ, ਹੁਣ ਉਨ੍ਹਾਂ ਦੇ ਹੱਥਾਂ ਵਿੱਚ ਹੈ। ਸਪੀਕਰ ਸਾਹਿਬ, ਅਖਬਾਰਾਂ ਵਿੱਚ ਵੀ ਚਰਚਾ ਹੋਈ ਹੈ। ਸਾਡੇ ਪ੍ਰੈਸ ਦੇ ਵੀਰਾਂ ਨੇ, ਪ੍ਰੈਸ ਲਾਬੀ ਵਿੱਚ ਬੈਠੇ ਸਾਡੇ ਪੱਤਰਕਾਰ ਵੀਰਾਂ ਨੇ ਬਹੁਤ ਕੁਝ ਲਿਖਿਆ ਹੈ। ਹਿੰਦੁਸਤਾਨ ਟਾਈਮਜ਼ ਵਿੱਚ ਕਾਰਟੂਨ ਹੈ ਜਿਸ ਵਿੱਚ ਕੋਈ ਛੈਣੀ ਫੜ ਕੇ ਲੱਗਾ ਹੈ, ਕੋਈ ਡਰਿਲ ਫੜ ਕੇ ਲੱਗਾ ਹੈ, ਤੁਹਾਡੀ ਇਸ ਵਿਧਾਨ ਸਭਾ ਨੂੰ ਤੋੜਨ ਵਾਸਤੇ ਤੇ ਸਭ ਤੋਂ ਉਤੇ ਵਿਰੋਧੀ ਧਿਰ ਦੇ ਲੀਡਰ ਨੂੰ ਬਿਠਾਇਆ ਹੈ ਜਿਹੜਾ ਹੱਥ ਵਿੱਚ ਡਰਿਲ ਫੜ ਕੇ ਦਿਖਾਇਆ ਹੈ ਕਿ ਮੈਂ ਸਿਸਟਮ ਨੂੰ ਤਬਾਹ ਕਰਨਾ ਹੈ। ਜੇ ਅਜੇ ਵੀ ਇਹ ਸੱਜਣ ਨਾ ਸਮਝਣ ਜਿਨ੍ਹਾਂ ਨੇ ਕਿੰਨੀਆਂ ਹੀ ਗਲਤੀਆਂ ਕਰ ਲਈਆਂ ਹਨ, ਇਹ ਗਲਤੀਆਂ ਹਰ ਵਾਰੀ ਕਰਦੇ ਹਨ। ਪਿਛਲੀ ਵਾਰ ਇਨ੍ਹਾਂ ਬੈਂਚਿਜ਼ ਤੇ ਆ ਕੇ ਰਾਣਾ ਗੁਰਜੀਤ ਸਿੰਘ ਨੇ ਗਾਲ੍ਹਾਂ ਕੱਢੀਆਂ, ਹੋਰ ਕਿਸੇ ਨੇ ਸੁਣੀਆਂ ਹਨ ਜਾਂ ਨਹੀਂ ਸੁਣੀਆਂ ਪਰ ਅਸੀਂ ਜ਼ਰੂਰ ਸੁਣੀਆਂ। ਤੁਹਾਡੇ ਕੋਲ ਵੀ ਗੱਲ ਕੀਤੀ ਪਰ ਜੋ ਇਨ੍ਹਾਂ ਨੇ ਵਿਧਾਨ ਸਭਾ ਨੂੰ ਉਸ ਸਮੇਂ ਗੁੰਮਰਾਹ ਕੀਤਾ ਕਿ ਜ਼ਿਆਦਤੀ ਤਾਂ ਟਰੈਜ਼ਰੀ ਬੈਂਚਿਜ਼ ਵੱਲੋਂ ਹੋਈ ਹੈ। ਦੋਵੇਂ ਸੈਸ਼ਨਾਂ ਦਾ ਵਿਚਲਾ ਸਮਾਂ ਸੀ, ਕਦੀ ਸੈਕਟਰ 17 ਦੀ ਗਰਾਊਂਡ ਵਿੱਚ ਸੀ. ਡੀ. ਦੀ ਗੱਲ ਕੀਤੀ। ਲੋਕਾਂ ਵਿੱਚ ਭਰਮ-ਭੁਲੇਖੇ ਪੈਦਾ ਕਰਨ ਦੀ ਕੋਸ਼ਿਸ਼ ਕੀਤੀ ਗਈ ਕਿ ਟਰੈਜ਼ਰੀ ਬੈਂਚਿਜ਼ ਵੱਲੋਂ ਸਾਡੇ ਨਾਲ ਧੱਕਾ ਕੀਤਾ ਜਾ ਰਿਹਾ ਹੈ ਪਰ ਉਹੀ ਗਲਤੀ ਰਾਣਾ ਗੁਰਜੀਤ ਸਿੰਘ ਨੇ ਤਿੰਨ-ਚਾਰ ਮਹੀਨੇ ਦੇ ਵਕਫੇ ਬਾਅਦ ਪੂਰੇ ਪੰਜਾਬ ਦੇ ਲੋਕਾਂ ਦੇ ਸਾਹਮਣੇ ਮੰਨੀ, ਪੱਤਰਕਾਰਾਂ ਦੇ ਸਾਹਮਣੇ ਮੰਨੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜੀ ਗਲਤੀ ਇਹ ਹੁਣ ਕਰ ਰਹੇ ਹਨ, ਇਹ ਵੀ ਇਨ੍ਹਾਂ ਨੇ ਸਵੀਕਾਰ ਕਰਨੀ ਹੈ। ਮੈਂ ਉਸ ਦਿਨ ਵੀ ਗੱਲ ਕੀਤੀ ਸੀ ਕਿ ਜੇ ਕੋਈ ਗਲਤੀ ਕਰਦਾ ਹੈ, ਜੇ ਬੱਚਾ ਵੀ ਗਲਤੀ ਕਰਦਾ ਹੈ ਤੇ ਉਸ ਨੂੰ ਟੋਕ ਦਿੱਤਾ ਜਾਵੇ ਤਾਂ ਉਹ ਦੁਬਾਰਾ ਗਲਤੀ ਨਹੀਂ ਕਰਦਾ ਪਰ ਇਹ ਗਲਤੀ ਤੇ ਗਲਤੀ ਕਰ ਰਹੇ ਹਨ ਅਤੇ ਸਿਸਟਮ ਨੂੰ ਤਬਾਹ ਕਰਨ ਤੇ ਆਏ ਹਨ। ਅਸੀਂ ਸਾਰੇ ਅਪੀਲ ਕਰਦੇ ਹਾਂ। ਮੁੱਖ ਮੰਤਰੀ ਸਾਹਿਬ ਨੇ ਤਾਂ ਅਪੀਲ ਕਰ ਦਿੱਤੀ ਹੈ ਇਸ ਤੋਂ ਵੱਡੀ ਅਪੀਲ ਕੋਈ ਨਹੀਂ ਹੈ। ਜੇ ਨਹੀਂ ਆਉਂਦੇ ਤੇ ਫਿਰ ਸਖਤ ਤੋਂ ਸਖਤ ਐਕਸ਼ਨ ਇਸ ਹਾਊਸ ਦੇ ਅੰਦਰ ਉਨ੍ਹਾਂ ਵਿਰੁੱਧ ਹੋਣਾ ਚਾਹੀਦਾ ਹੈ। ਧੰਨਵਾਦ।

**ਮਾਨਯੋਗ ਸਪੀਕਰ** : ਨੈਕਸਟ ਆਈਟਮ, ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਅਰੰਭ ਕਰਨਾ। ਮਿਤੀ 15.3.2013 ਨੂੰ ਜਥੇਦਾਰ ਤੋਤਾ ਸਿੰਘ ਜੀ, ਐਮ. ਐਲ. ਏ. ਰਾਜਪਾਲ ਜੀ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ ਤੇ ਬੋਲ ਰਹੇ ਸਨ ਤਾਂ ਉਸ ਸਮੇਂ ਸਦਨ ਦੀ ਕਾਰਵਾਈ ਖਤਮ

[ਮਾਨਯੋਗ ਸਪੀਕਰ]

ਹੋ ਗਈ ਸੀ। ਹੁਣ ਉਹ ਆਪਣਾ ਭਾਸ਼ਣ ਮੁੜ ਅਰੰਭ ਕਰਨਗੇ। ਜਥੇਦਾਰ ਤੋਤਾ ਸਿੰਘ ਜੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਮਦਨ ਮੋਹਨ ਮਿੱਤਲ)** : ਸਪੀਕਰ ਸਾਹਿਬ, ਜੋ ਮੋਸ਼ਨ ਮੂਵ ਕੀਤਾ ਗਿਆ ਹੈ, ਪਹਿਲਾਂ ਇਹ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ** : ਹਾਂ ਜੀ, ਕਰੋ ਜੀ ਮੋਸ਼ਨ ਮੂਵ। ਮੈਂ ਤਾਂ ਤੁਹਾਨੂੰ ਪਹਿਲਾਂ ਹੀ ਬੇਨਤੀ ਕੀਤੀ ਸੀ।

**ਸੰਸਦੀ ਮਾਮਲੇ ਮੰਤਰੀ** : ਮੈਂ ਤਾਂ ਮੋਸ਼ਨ ਮੂਵ ਕੀਤੀ ਸੀ ਕਿ ਇਨ੍ਹਾਂ ਮੈਂਬਰ ਸਾਹਿਬਾਨ ਨੇ ਜੋ ਸਦਨ ਦੀ ਕਾਰਵਾਈ ਵਿੱਚ ਖਲਲ ਪਾਇਆ ਹੈ ਔਰ ਜੋ ਮੌਕ ਅਸੰਬਲੀ ਬਾਹਰ ਲਗਾ ਰਹੇ ਹਨ, ਉਹ ਵਿਧਾਨ ਦੇ ਖਿਲਾਫ ਹੈ, ਰੂਲਜ਼ ਦੇ ਖਿਲਾਫ ਹੈ ਔਰ ਮਰਿਆਦਾ ਦੇ ਖਿਲਾਫ ਹੈ। ਇਹ ਨਹੀਂ ਕਿ ਇਹ ਸਹਿਬਨ ਹੋ ਰਹੀ ਹੈ ਬਲਕਿ ਇਨਟੈਨਸ਼ਨਲੀ ਹੋ ਰਹੀ ਹੈ, ਮੈਲਾਫਾਈਡ ਇਨਟੈਨਸ਼ਨ ਨਾਲ ਹੋ ਰਹੀ ਹੈ, ਚੈਲੇਂਜ ਕਰਨ ਵਾਸਤੇ ਹੋ ਰਹੀ ਹੈ, ਤੁਹਾਡੀ ਅਥਾਰਿਟੀ ਨੂੰ ਚੈਲੈਂਜ ਕਰਨ ਵਾਸਤੇ ਹੋ ਰਹੀ ਹੈ। ਇਸ ਲਈ ਉਸ ਦੀ ਨਿੰਦਾ ਕੀਤੀ ਜਾਵੇ ਅਤੇ ਉਨ੍ਹਾਂ ਦੇ ਖਿਲਾਫ ਕਾਰਵਾਈ ਕੀਤੀ ਜਾਵੇ, ਇਹ ਮੇਰੀ ਮੋਸ਼ਨ ਹੈ।

**ਮਾਨਯੋਗ ਸਪੀਕਰ** : Thank you. ਜਿਵੇਂ ਕਿ ਲੀਡਰ ਆਫ ਦਿ ਹਾਊਸ ਵੱਲੋਂ ਪ੍ਰਸਤਾਵ ਆਇਆ ਹੈ, ਠੀਕ ਇਹ ਹੈ ਕਿ ਹਾਊਸ ਦੀ ਕਾਰਵਾਈ ਸੁਚਾਰੂ ਤਰੀਕੇ ਨਾਲ ਚਲਾਉਣ ਲਈ ਇੱਕ ਵਾਰ ਮੈਂ ਉਨ੍ਹਾਂ ਨੂੰ ਆਪਣੇ ਤੌਰ ਤੇ ਬੁਲਾ ਲੈਂਦਾ ਹਾਂ, ਉਸ ਤੋਂ ਬਾਅਦ ਮੈਂ ਇਸ ਤੇ ਕੰਸੀਡਰੇਸ਼ਨ ਕਰ ਲਵਾਂਗਾ ਅਤੇ ਅਕਾਰਡਿੰਗ ਟੂ ਰੂਲ ਜੋ ਪਰੋਸੀਜ਼ਰ ਹੋਵੇਗਾ, ਉਹ ਕਾਰਵਾਈ ਕਰਾਂਗੇ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੱਕ ਬੇਨਤੀ ਹੈ ਕਿ ਇਹ ਸਾਰਾ ਹਾਊਸ ਜਿਹੜਾ ਬੈਠਾ ਹੈ, ਇਹ ਤਾਂ ਉਨ੍ਹਾਂ ਨੂੰ ਖੁਸ਼ਆਮਦੀਦ ਕਹੇਗਾ ਲੇਕਿਨ ਇਕ ਚੀਜ ਹੈ ਕਿ ਅਗਾਂਹ ਤੋਂ ਪਰੰਪਰਾਵਾਂ ਨਾ ਖਰਾਬ ਹੋਣ, ਉਨ੍ਹਾਂ ਨੂੰ ਇਥੇ ਆ ਕੇ ਮੁਆਫੀ ਜ਼ਰੂਰ ਮੰਗਣੀ ਚਾਹੀਦੀ ਹੈ। (ਥੰਪਿੰਗ) ਕਿਉਂਕਿ ਤੁਸੀਂ ਗੱਲਬਾਤ ਕਰਨੀ ਹੈ, ਤੁਸੀਂ ਮੇਰੇ ਵਾਂਗ ਨਰਮ ਹੋ ...... (ਹਾਸਾ) ...... ਨਹੀਂ ਤਾਂ ਇਥੇ ਆ ਕੇ ਇੰਨੀ ਵੱਡੀ ਗਲਤੀ ਕਰਕੇ ਅਗਰ ਫਿਰ ਕੁਝ ਨਾ ਹੋਇਆ ਤਾਂ ਫਿਰ ਉਸ ਦਾ ਕੋਈ ਅਸਰ ਨਹੀਂ ਹੋਣਾ। ਇਹ ਇੱਥੇ ਆ ਕੇ ਮੁਆਫੀ ਮੰਗਣ ਕਿ ਅਸੀਂ ਗਲਤੀ ਕੀਤੀ ਹੈ, ਸਾਨੂੰ ਮੁਆਫ ਕਰ ਦਿਓ। ਤੁਹਾਡੇ ਤੋਂ ਮੁਆਫੀ ਮੰਗਣ ਸਾਨੂੰ ਕੋਈ ਗੱਲ ਨਹੀਂ। ਇਹ ਬਹੁਤ ਵੱਡੀ ਗਲਤੀ ਹੈ।

**ਮਾਨਯੋਗ ਸਪੀਕਰ** : ਚਲੋ, ਮੈਂ ਟਰਾਈ ਕਰ ਲੈਂਦਾ ਹਾਂ। ਹੁਣ ਰਾਜਪਾਲ ਜੀ ਦੇ ਭਾਸ਼ਣ ਤੇ ਬਹਿਸ ਮੁੜ ਅਰੰਭ ਕਰਨੀ ਹੈ ਜਥੇਦਾਰ ਤੋਤਾ ਸਿੰਘ ਜੀ ਆਪਣਾ ਭਾਸ਼ਣ ਮੁੜ ਅਰੰਭ ਕਰਨਗੇ।

---

# RESUMPTION OF DISCUSSION ON GOVERNOR'S ADDRESS AND VOTE ON THE MOTION OF THANKS

ਸਰਦਾਰ ਤੋਤਾ ਸਿੰਘ (ਧਰਮਕੋਟ) : ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਰਾਜਪਾਲ ਨੇ ਜੋ ਇਥੇ ਭਾਸ਼ਣ ਦਿੱਤਾ ਸੀ, ਉਸ ਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ ਕਿ ਰਾਜਪਾਲ ਜੀ ਦਾ ਜੋ ਭਾਸ਼ਣ ਹੈ, ਉਹ ਸਰਬਸੰਮਤੀ ਨਾਲ ਪਾਸ ਹੋ ਸਕੇ। ਮੈਂ ਉਸ ਤੇ ਆਪਣੇ ਵਿਚਾਰ ਦੇ ਰਿਹਾ ਸੀ। ਮੈਂ ਕਹਿ ਰਿਹਾ ਸੀ ਕਿ ਪੰਜਾਬ ਇੱਕ ਐਸੇ ਥਾਂ ਤੇ ਵਸਿਆ ਹੈ, ਜਿਥੇ ਨਾ ਤਾਂ ਤੇਲ ਨਿਕਲਦਾ ਹੈ, ਨਾ ਕੋਲਾ ਹੈ, ਅਤੇ ਨਾ ਹੀ ਪੱਥਰ ਹੈ। ਨਾ ਕੋਈ ਬੰਦਰਗਾਹ ਹੈ ਅਤੇ ਨਾ ਹੀ ਸਾਡੇ ਕੋਲ ਆਮਦਨ ਦੇ ਕੋਈ ਹੋਰ ਸਾਧਨ ਹਨ।

*3.22 ਵਜੇ ਬਾਅਦ ਦੁਪਹਿਰ

(*ਇਸ ਸਮੇਂ ਸਰਦਾਰ ਇਕਬਾਲ ਸਿੰਘ ਝੂੰਦਾਂ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)

ਕੇਵਲ ਹੈ ਤਾਂ ਖੇਤੀਬਾੜੀ ਵਾਲੀ ਜ਼ਮੀਨ ਹੈ। ਇੱਕ ਪਾਣੀ ਸਾਨੂੰ ਮਿਲਿਆ ਸੀ, ਉਹ ਵੀ ਕੇਂਦਰ ਦੀਆਂ ਗਲਤੀਆਂ ਨੇ ਸਾਡੇ ਤੋਂ ਖੋਹ ਲਿਆ ਹੈ, ਜਿਸ ਦਾ ਸਿੱਟਾ ਹੈ ਕਿ ਅੱਜ ਸਾਡਾ ਪਾਣੀ 100-100 ਫੁੱਟ ਡੂੰਘਾ ਚਲਿਆ ਗਿਆ ਹੈ ਜਿਹੜਾ ਕਿ ਪਹਿਲਾਂ ਪੰਜ ਫੁੱਟ ਤੇ ਹੁੰਦਾ ਸੀ। ਅੱਜ ਪਾਣੀ ਦੀ ਇੰਨੀ ਘਾਟ ਪੈ ਚੁੱਕੀ ਹੈ। ਮੈਂ ਕਹਿ ਰਿਹਾ ਸੀ ਕਿ ਖੇਤੀਬਾੜੀ ਜਿਹੜੀ ਸੀ, ਇੱਕ ਸਮਾਂ ਸੀ 1947 ਤੋਂ ਪਹਿਲਾਂ ਜਦੋਂ ਅਸੀਂ ਕਹਿੰਦੇ ਸੀ ਕਿ ਉੱਤਮ ਖੇਤੀ, ਮੱਧਮ ਵਪਾਰ, ਨਖਿੱਧ ਚਾਕਰੀ, ਭੀਖ ਦੁਆਰ। ਖੇਤੀ ਉੱਤਮ ਗਿਣੀ ਜਾਂਦੀ ਸੀ। ਵਪਾਰ ਦੂਜੇ ਨੰਬਰ ਤੇ ਸੀ। ਤੀਜੇ ਨੰਬਰ ਤੇ ਨੌਕਰੀ ਸੀ ਪਰ ਅੱਜ ਹਾਲਾਤ ਇਹ ਬਣ ਗਏ ਹਨ ਕਿ 10-10 ਏਕੜ ਵਾਲੇ ਜ਼ਿਮੀਂਦਾਰ ਵੀ ਕਹਿ ਰਹੇ ਹਨ ਕਿ ਸਾਡਾ ਮੁੰਡਾ ਸੇਵਾਦਾਰ ਹੀ ਲੱਗ ਜਾਵੇ। ਇਹ ਹਾਲਾਤ ਬਣ ਚੁੱਕੇ ਹਨ। 1947 ਤੋਂ ਪਹਿਲਾਂ ਇਹ ਸੀ ਕਿ ਖੇਤੀ ਤੇ ਖਰਚਾ ਕੋਈ ਨਹੀਂ ਹੁੰਦਾ ਸੀ। 100 ਪ੍ਰਤੀਸ਼ਤ ਖੇਤੀ ਬਲਦਾਂ ਤੇ ਹਲਾਂ ਨਾਲ ਕੀਤੀ ਜਾਂਦੀ ਸੀ। ਕੋਈ ਖਾਦ ਨਹੀਂ ਪਾਉਂਦੇ ਸੀ, ਸਿਰਫ ਰੂੜੀ ਦੀ ਖਾਦ ਪਾਈ ਜਾਂਦੀ ਸੀ। ਕੋਈ ਖਰਚਾ ਨਾ ਹੋਣ ਕਾਰਨ ਕਿਸਾਨ ਦੇ ਮਨ ਤੇ ਕੋਈ ਬਹੁਤਾ ਬੋਝ ਨਹੀਂ ਹੁੰਦਾ ਸੀ। ਕਿਸਾਨ ਸੰਤੁਸ਼ਟ ਸੀ। ਉਸ ਦੇ ਨਾਲ ਮਜ਼ਦੂਰ ਸੰਤੁਸ਼ਟ ਸੀ ਪਰ ਅੱਜ ਹਾਲਾਤ ਕੀ ਹਨ। ਉਸ ਤੋਂ ਮਗਰੋਂ ਅਜ਼ਾਦੀ ਮਿਲੀ। ਅਜ਼ਾਦੀ ਤੋਂ ਬਾਅਦ 1947 ਤੋਂ ਲੈ ਕੇ 1960 ਤੱਕ ਪੰਜ ਪ੍ਰਤੀਸ਼ਤ ਸਾਡੀ ਵਾਹੀਯੋਗ ਜ਼ਮੀਨ ਟਰੈਕਟਰ ਥੱਲੇ ਆਈ। 95 ਪ੍ਰਤੀਸ਼ਤ ਫਿਰ ਵੀ ਅਜੇ ਬਲਦਾਂ ਨਾਲ ਵਾਹੀ ਕੀਤੀ ਜਾਂਦੀ ਸੀ। ਉਸ ਦੌਰਾਨ ਵੀ ਅਨਾਜ ਬਹੁਤ ਵਧ ਨਾ ਸਕਿਆ ਔਰ ਹਾਲਾਤ ਐਸੇ ਬਣ ਗਏ ਕਿ ਅਬਾਦੀ ਦਿਨੋ ਦਿਨ ਵਧ ਰਹੀ ਸੀ ਅਤੇ ਸਾਡੇ ਦੇਸ਼ ਨੂੰ ਬਾਹਰੋਂ ਅਨਾਜ ਮੰਗਾਉਣਾ ਪੈ ਗਿਆ। ਚਾਹੀਦਾ ਤਾਂ ਇਹ ਸੀ ਕਿ ਜਦੋਂ ਦੇਸ਼ ਅਜ਼ਾਦ ਹੋਇਆ ਤਾਂ ਉਸੇ ਵੇਲੇ ਹੀ ਨਵੀਂ ਟੈਕਨਾਲੋਜੀ ਲਿਆਂਦੀ

[ਸਰਦਾਰ ਤੋਤਾ ਸਿੰਘ]

ਜਾਂਦੀ। ਮਸ਼ੀਨਰੀ ਨਵੀਂ ਲੈ ਕੇ ਆਉਂਦੇ ਪਰ ਬਦਕਿਸਮਤੀ ਨਾਲ ਇਨ੍ਹਾਂ ਨੇ ਆਪਣੀ ਐਸੀ ਪਾਲਿਸੀ ਬਣਾਈ ਕਿ ਕਮਿਊਨਿਸਟ ਦੇਸ਼ਾਂ ਨਾਲ ਸਾਂਝ ਪਾਈ। ਇਨ੍ਹਾਂ ਨੇ ਕੇਵਲ ਦੋ ਕਮਿਊਨਿਸਟ ਦੇਸ਼ਾਂ ਨਾਲ ਹੀ ਸਬੰਧ ਰੱਖਿਆ-ਚੈਕੋਸਲਵਾਕੀਆ ਅਤੇ ਰਸ਼ੀਆ ਤੋਂ ਹੀ ਟਰੈਕਟਰ ਲੈਂਦੇ ਸੀ।

ਚੈਕੋਸਲਵਾਕੀਆ ਤੋਂ ਜੀਟਰ ਟਰੈਕਟਰ ਔਰ ਬਾਈਲਾਰਸ ਲੈਂਦੇ ਸੀ, ਡੀ.ਟੀ. 14 ਅਤੇ ਡੀ.ਟੀ. 28 ਰਸ਼ੀਆ ਤੋਂ ਲੈਂਦੇ ਸੀ। ਦੋ ਦੇਸ਼ਾਂ ਤੋਂ ਬਗੈਰ ਕੋਈ ਮਸ਼ੀਨਰੀ ਹਿੰਦਸਤਾਨ ਵਿੱਚ ਆਉਣ ਨਾ ਦਿੱਤੀ, ਜਿਸ ਕਰਕੇ ਵਾਧਾ ਨਾ ਹੋ ਸਕਿਆ। ਫਿਰ 1960 ਤੋਂ ਲੈ ਕੇ 1970 ਤੱਕ ਕਹਿ ਸਕਦੇ ਹਾਂ ਕਿ ਸਾਡਾ ਜਿਹੜਾ ਪੰਜਾਬ ਹੈ, ਉਹ ਜਿਥੇ ਥਰੈਸ਼ਰਾਂ ਦਾ ਸ਼ਹਿਰ ਬਣ ਚੁੱਕਿਆ ਸੀ ਜਿਵੇਂ ਸਾਡਾ ਮੋਗਾ ਜਾਂ ਪੰਜਾਬ ਦੀ ਸਾਰੀ ਖੇਤੀ ਕਣਕ ਦੀ ਕਟਾਈ ਤੋਂ ਬਾਅਦ ਤੂੜੀ ਬਣਾਉਣ ਦੀ ਅਤੇ ਦਾਣੇ ਕੱਟਣ ਦੀ ਥਰੈਸ਼ਰਾਂ ਤੇ ਹੋ ਚੁੱਕੀ ਸੀ ਅਤੇ ਇਨ੍ਹਾਂ ਦਸ ਸਾਲਾਂ ਵਿੱਚ ਸਾਡੀ ਸਾਰੀ ਜ਼ਮੀਨ ਵੀ ਟਰੈਕਟਰਾਂ ਦੇ ਥੱਲੇ ਆ ਗਈ ਸੀ। ਉਸ ਦਾ ਸਿੱਟਾ ਕੀ ਨਿਕਲਿਆ ਕਿ ਸਾਲ 1967 ਤੱਕ ਅਸੀਂ ਪੀ.ਬੀ. 18 ਅਤੇ ਹੋਰ ਫਸਲਾਂ ਬਾਹਰੋਂ ਮੰਗਾਉਂਦੇ ਰਹੇ।

1967 ਤੋਂ ਬਾਅਦ ਕਲਿਆਣ ਕਣਕ ਆਈ। ਕਲਿਆਣ ਨਾਂ ਦੇ ਪਿੰਡ ਦੇ ਮੁੰਡੇ ਨੇ ਜਿਹੜਾ ਤੁਹਾਡੇ ਮਲੇਰਕੋਟਲੇ ਦੇ ਨੇੜੇ ਹੀ ਪੈਂਦਾ ਹੈ, ਯੂਨੀਵਰਸਿਟੀ ਵਿਚ ਉਹ ਮੁੰਡਾ ਬੜਾ ਲਾਇਕ ਸੀ ਤੇ ਉਸ ਨੇ ਕਲਿਆਣ ਕਣਕ ਕੱਢੀ ਜਿਸ ਦਾ ਵੀਹ ਕੁਇੰਟਲ ਝਾੜ ਨਿਕਲਿਆ, ਉਹ ਬੜੀ ਵਧੀਆ ਕਣਕ ਸੀ। ਉਸ ਦੇ ਨਾਲ ਸਾਡੀ ਤਰੱਕੀ ਹੋਈ ਉਸ ਦਾ ਵੱਡਾ ਕਾਰਨ ਸੀ ਕਿ ਉਸ ਵੇਲੇ ਸਾਂਝੇ ਫਰੰਟ ਦੀ ਸਰਕਾਰ ਬਣੀ, ਮੈਂ ਪਿਛਲੇ ਦਿਨ ਵੇਰਵੇ ਦੱਸ ਰਿਹਾ ਸੀ ਕਿ ਕਿਸ ਤਰ੍ਹਾਂ ਐਮ.ਐਲ.ਏ.ਬਣਾਏ, ਕਿਵੇਂ ਅਸੀਂ ਸਰਕਾਰ ਬਣਾਈ, ਮੈਂ ਇਸ ਬਾਰੇ ਪਹਿਲਾਂ ਬੋਲ ਚੁੱਕਿਆ ਹਾਂ। ਉਸ ਸਮੇਂ 76 ਰੁਪਏ ਪ੍ਰਤੀ ਕੁਇੰਟਲ ਕਣਕ ਦਾ ਭਾਅ ਮਿਥਿਆ ਗਿਆ ਜਿਸ ਕਰਕੇ ਕਿਸਾਨਾਂ ਨੂੰ ਫਾਇਦਾ ਮਿਲਿਆ। ਫਾਇਦਾ ਇਸ ਕਰਕੇ ਮਿਲਿਆ ਕਿਉਂਕਿ ਉਸ ਵੇਲੇ 37 ਪੈਸੇ ਲੀਟਰ ਡੀਜ਼ਲ ਹੁੰਦਾ ਸੀ, 10,000-12,000 ਰੁਪਏ ਦੇ ਵਿਚ ਟਰੈਕਟਰ ਆ ਜਾਂਦਾ ਸੀ, 30 ਰੁਪਏ ਪ੍ਰਤੀ ਹਜ਼ਾਰ ਇੱਟ ਹੁੰਦੀ ਸੀ, ਸੱਤ ਰੁਪਏ ਵਿਚ ਸੀਮਿੰਟ ਦੀ ਬੋਰੀ ਆ ਜਾਂਦੀ ਸੀ, 6-7 ਰੁਪਏ ਵਿਚ ਖਾਦ ਦੀ ਬੋਰੀ ਆ ਜਾਂਦੀ ਸੀ, ਜਿਹੜੀ ਅੱਜ 1200 ਰੁਪਏ ਦੀ ਹੋ ਚੁੱਕੀ ਹੈ। ਇਸ ਲਈ ਮੇਰਾ ਕਹਿਣ ਤੋਂ ਭਾਵ ਕਿ ਤੁਸੀਂ ਹਰ ਇਕ ਚੀਜ਼ ਲਵੋ ਤੇ ਉਸ ਨੂੰ ਅੱਜ ਦੀ ਲੋੜ ਨਾਲ ਜੋੜੀਏ ਤਾਂ ਅੱਜ ਜੇ ਕਣਕ ਦਾ ਭਾਅ 16-17 ਗੁਣਾਂ ਵਧਿਆ ਹੈ ਤਾਂ ਜਿਹੜਾ ਖੇਤੀ ਦੇ ਉਤੇ ਖਰਚਾ ਆਉਂਦਾ ਹੈ, ਉਹ ਵੀ ਬਹੁਤ ਵੱਧ ਚੁੱਕਾ ਹੈ। ਡੀਜ਼ਲ ਦਾ ਰੇਟ ਡੇਢ ਸੌ ਗੁਣਾਂ ਵਧ ਗਿਆ, ਘਰੇਲੂ ਲੋੜ ਦੀਆਂ ਚੀਜ਼ਾਂ ਦੀ ਕੀਮਤ ਕਿਸੇ ਦੀ 100 ਗੁਣਾਂ

ਵਧ ਗਈ, ਕੋਈ ਡੇਢ ਸੌ ਗੁਣਾਂ ਵੱਧ ਗਈ ਜਿਸ ਕਰਕੇ ਖੇਤੀ ਹੁਣ ਲਾਹੇ ਵਾਲਾ ਧੰਦਾ ਨਹੀਂ ਰਿਹਾ ਸਗੋਂ ਘਾਟੇ ਵਾਲੀ ਬਣ ਗਈ। ਫਿਰ ਵੀ ਖੇਤੀਬਾੜੀ ਦੀ ਉਪਜ ਵਧਾਉਣ ਲਈ ਪੰਜਾਬ ਸਰਕਾਰ ਹਰ ਹੀਲਾ ਵਰਤਦੀ ਰਹੀ। ਜਦੋਂ ਵੀ ਸ਼ੋ੍ਮਣੀ ਅਕਾਲੀ ਦਲ ਦੀ ਸਰਕਾਰ ਆਈ, ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਖੇਤੀ ਨੂੰ ਵਧਾਵਾ ਦੇਣ ਲਈ 1970 ਵਿਚ ਜੀ.ਡੀ.ਆਰ. ਕੰਬਾਈਨਾਂ ਮੰਗਵਾਈਆਂ, ਉਸ ਦਾ ਵੀ ਮੈਨੂੰ ਪਤਾ ਹੈ ਕਿ ਉਸ ਦਾ ਕਿੰਨਾ ਵਿਰੋਧ ਹੋਇਆ ਸੀ, ਮੈਨੂੰ ਉਹ ਦਿਨ ਵੀ ਯਾਦ ਹੈ, ਦਿੱਲੀ ਦੀ ਨੀਤੀ ਠੀਕ ਨਹੀਂ ਸੀ। ਇੱਥੋਂ ਤੱਕ ਜਿਹੜਾ ਬਿਹਾਰ ਦਾ ਉਸ ਵੇਲੇ ਦਾ ਖੇਤੀ ਮੰਤਰੀ ਸੀ, ਉਹ ਕਹਿੰਦਾ ਕਿ ਇੱਕ ਮਸ਼ੀਨ ਪੰਜ ਸੌ ਬੰਦੇ ਨੂੰ ਵਿਹਲਾ ਕਰ ਦੇਵੇਗੀ ਤੇ ਮੈਂ ਆਗਿਆ ਨਹੀਂ ਦੇਣੀ ਪਰ ਸਰਦਾਰ ਪਰਕਾਸ਼ ਸਿੰਘ ਬਾਦਲ ਦੀਆਂ ਕੋਸ਼ਿਸ਼ਾਂ ਕਰਕੇ ਜੀ.ਡੀ.ਆਰ.ਮਸ਼ੀਨ ਚੌਂਦਾਂ ਬਲੇਡ ਵੀ ਜਰਮਨ ਤੋਂ ਆਈ ਔਰ ਪਬਲਿਕ ਸੈਕਟਰ ਵਿਚ ਲੈ ਕੇ ਆਏ। ਉਨ੍ਹਾਂ ਨੂੰ ਵੇਖ ਕੇ ਸਾਡੇ ਪੰਜਾਬ ਦੇ ਲੋਕਾਂ ਨੇ ਉਸ ਦੀ ਕਾਪੀ ਕੀਤੀ ਤੇ ਫਿਰ ਕੰਬਾਈਨਾਂ ਬਣਾਉਣੀਆਂ ਇਥੇ ਸ਼ੁਰੂ ਕਰ ਦਿੱਤੀਆਂ। ਉਸ ਦਾ ਸਿੱਟਾ ਨਿਕਲਿਆ ਕਿ 1970 ਤੋਂ ਲੈ ਕੇ 80 ਤੱਕ ਕੰਬਾਈਨਾਂ ਦਾ ਯੁੱਗ ਬਣ ਗਿਆ। ਜਿਥੇ ਪਹਿਲਾਂ ਥਰੈਸ਼ਰ ਹੁੰਦੇ ਸਨ, ਉਸ ਦੀ ਥਾਂ ਕੰਬਾਈਨਾਂ ਨੇ ਲੈ ਲਈ ਪਰ ਜਿਹੜੇ ਕਹਿੰਦੇ ਸੀ ਕਿ ਇੱਕ ਮਸ਼ੀਨ ਪੰਜ ਸੌ ਬੰਦਾ ਵਿਹਲਾ ਕਰ ਦੇਵੇਗੀ ਉਲਟਾ ਖੇਤੀਬਾੜੀ ਨੇ ਇੰਨੀ ਤਰੱਕੀ ਕੀਤੀ ਕਿ ਸਾਨੂੰ ਲੇਬਰ ਦੀ ਇੰਨੀ ਘਾਟ ਪਈ ਕਿ ਸਾਨੂੰ ਬਿਹਾਰ ਤੋਂ ਲੇਬਰ ਲੈ ਕੇ ਆਉਣੀ ਪੈਂਦੀ ਸੀ, ਚਾਹੇ ਝੋਨਾ ਲਗਾਉਣ ਵਾਲਾ ਸਮਾਂ ਹੁੰਦਾ ਸੀ ਜਾਂ ਕਣਕ ਵੱਢਣ ਦਾ ਸਮਾਂ ਹੁੰਦਾ ਸੀ ਤਾਂ ਸਾਨੂੰ ਉਥੋਂ ਲੇਬਰ ਲੈ ਕੇ ਆਉਣੀ ਪੈਂਦੀ ਸੀ। ਅੱਜ ਤੁਹਾਡੇ ਸਾਹਮਣੇ ਲੇਬਰ ਦੀ ਕਿੰਨੀ ਲੋੜ ਹੈ। ਕੀ ਉਹ ਮਸ਼ੀਨਾਂ ਆਉਣ ਕਰਕੇ ਵਿਹਲੀ ਹੋ ਗਈ ਹੈ? ਕੇਂਦਰ ਸਰਕਾਰ ਦੀ ਇੰਨੀ ਮਾੜੀ ਸੋਚ ਸੀ। ਮੈਂ ਉਹ ਦਿਨ 1971 ਵਾਲਾ ਨਹੀਂ ਭੁੱਲਦਾ ਕਿ ਅਸੀਂ ਉਸ ਵੇਲੇ ਦੇ ਖੇਤੀਬਾੜੀ ਮੰਤਰੀ ਕੋਲ ਗਏ। ਉਦੋਂ ਖੇਤੀਬਾੜੀ ਯੂਨੀਅਨ ਹੁੰਦੀ ਸੀ। ਜਿੱਥੇ ਮੈਂ ਜ਼ਿਲ੍ਹਾ ਫਿਰੋਜ਼ਪੁਰ ਦਾ ਅਕਾਲੀ ਜਥੇ ਦਾ ਪ੍ਰਧਾਨ ਸੀ, ਉਥੇ ਉਸ ਵੇਲੇ ਮੈਂ ਯੂਨੀਅਨ ਵਿੱਚ ਵੀ ਕੰਮ ਕਰਦਾ ਹੁੰਦਾ ਸੀ, ਸਾਡਾ ਜੁਆਇੰਟ ਕੰਮ ਹੁੰਦਾ ਸੀ। ਉਦੋਂ ਉਥੇ ਕਾਦੀਆਂ ਪ੍ਰਧਾਨ ਹੁੰਦਾ ਸੀ ਤੇ ਅਸੀਂ ਗਏ। ਉਸ ਕੋਲ ਜਾ ਕੇ ਕਿਹਾ ਕਿ ਕਣਕ ਦਾ ਭਾਅ ਵਧਾਓ ਤਾਂ ਉਸ ਨੇ ਬੈਠਣਸਾਰ ਹੀ ਸਾਨੂੰ ਜਿੱਥੇ ਕਿਹਾ ਕਿ ਚਾਹ ਪਾਣੀ ਪੀਉ, ਨਾਲ ਹੀ ਕਿਹਾ, "ਭਾਅ ਵਧਾਉਣ ਦੀ ਲੋੜ ਕੀ ਹੈ? ਪੰਜਾਬ ਕੇ ਕਿਸਾਨ ਕਾ ਬੇਟਾ ਤੋ ਟਰੈਕਟਰ ਚਲਾਤਾ ਹੈ, ਸਕੂਟਰ ਪ਼ਰ ਬੈਠਤਾ ਹੈ, ਟੈਰਾਲਿਨ ਪਹਿਨਤਾ ਹੈ।" ਉਸ ਵੇਲੇ ਟੈਰਾਲਿਨ ਹੁੰਦੀ ਸੀ, ਜਦੋਂ ਤਿੰਨ ਗੱਲਾਂ ਕਹੀਆਂ ਤਾਂ ਸਾਨੂੰ ਝਰਨਾਹਟ ਆ ਗਈ ਸੀ ਕਿ ਅਸੀਂ ਤਾਂ ਬੰਜਰ ਜ਼ਮੀਨਾਂ ਪੁੱਟੀਆਂ, ਕਿੰਨੀ ਮਿਹਨਤ ਕੀਤੀ, ਇਹ ਸਾਨੂੰ ਮਖੌਲ ਕਰਦਾ ਹੈ ਕਿ ਅਸੀਂ ਟੈਰਾਲਿਨ ਪਾਉਂਦੇ ਹਾਂ, ਅਸੀਂ ਸਕੂਟਰ ਚਲਾਉਂਦੇ ਹਾਂ, ਅਸੀਂ ਟਰੈਕਟਰ ਚਲਾਉਂਦੇ ਹਾਂ। ਕੀ ਗੁਨਾਹ ਕਰ ਦਿੱਤਾ ਕਿ ਜੇ ਅਸੀਂ 1970 ਤੱਕ ਖੇਤੀਬਾੜੀ ਵਾਲਾ ਸੂਬਾ ਬਣਾ ਲਿਆ ਅਤੇ ਸਾਰੇ ਹਿੰਦੁਸਤਾਨ ਦੀ ਭੁੱਖ ਦੂਰ

[ਸਰਦਾਰ ਤੋਤਾ ਸਿੰਘ]

ਕਰ ਦਿੱਤੀ ਜਿਹੜਾ ਦੇਸ਼ ਇੰਨੀ ਗਲੀ-ਸੜੀ ਕਣਕ ਅਮਰੀਕਾ ਤੋਂ ਮੰਗਵਾਉਂਦਾ ਸੀ ਮੈਕਸੀਕਨ ਪੀ.ਬੀ. 18, ਉਸ ਦੀ ਬਜਾਏ ਅਸੀਂ ਵਧੀਆ ਕਣਕ ਪੈਦਾ ਕਰਕੇ ਹਿੰਦੁਸਤਾਨ ਦਾ ਢਿੱਡ ਭਰ ਰਹੇ ਹਾਂ, ਇਹ ਸਾਨੂੰ ਦਿੱਲੀ ਗਿਆਂ ਨੂੰ ਮਖੌਲ ਕਰਦੇ ਸੀ। ਅਸੀਂ ਉਦੋਂ ਚਾਹ-ਪਾਣੀ ਬਗੈਰ ਪੀਤੇ ਹੀ ਉਠ ਕੇ ਤੁਰ ਆਏ। ਇਸ ਲਈ ਮੇਰਾ ਕਹਿਣ ਤੋਂ ਭਾਵ ਕਿ ਕੇਂਦਰ ਦੀ ਸਰਕਾਰ ਦੀਆਂ ਗਲਤ ਨੀਤੀਆਂ ਦੇ ਕਾਰਨ ਇਹੋ ਜਿਹੇ ਹਾਲਾਤ ਸਨ ਪਰ ਫਿਰ ਵੀ ਪੰਜਾਬ ਵਿੱਚ ਜਦੋਂ ਜਦੋਂ ਵੀ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਈ ਉਸ ਨੇ ਆਪਣੀ ਪੂਰੀ ਕੋਸ਼ਿਸ਼ ਕੀਤੀ। 1977 ਵਿਚ ਸਰਦਾਰ ਪਰਕਾਸ਼ ਸਿੰਘ ਬਾਦਲ ਫਿਰ ਮੁੱਖ ਮੰਤਰੀ ਬਣੇ। ਉਸ ਵੇਲੇ ਖੇਤੀਬਾੜੀ ਨੂੰ ਵਧਾਵਾ ਦੇਣ ਲਈ ਪੂਰੀ ਕੋਸ਼ਿਸ਼ ਕੀਤੀ ਗਈ। ਹਰ ਪੰਜ ਕਿਲੋਮੀਟਰ ਦੇ ਦਾਇਰੇ ਵਿੱਚ ਦਾਣਾ ਮੰਡੀਆਂ ਬਣਾਉਣ ਦਾ ਫੈਸਲਾ ਲਿਆ ਗਿਆ। ਫੋਕਲ ਪੁਆਇੰਟ ਬਣਾਏ ਔਰ ਖੇਤੀਬਾੜੀ ਲਈ ਜਿੰਨਾ ਵੀ ਕਰ ਸਕਦੇ ਸੀ, ਉਹ ਕੀਤਾ। ਖਾਲੇ ਪੱਕੇ ਕਰਨ ਲਈ ਸਕੀਮ ਲੈ ਕੇ ਆਏ, ਨਹਿਰੀ ਪਾਣੀ ਦੇਣ ਲਈ ਲੋਕਾਂ ਦੀ ਪੂਰੀ ਮਦਦ ਕੀਤੀ ਤਾਂ ਕਿ ਲੋਕਾਂ ਨੂੰ ਧੱਕੇ ਖਾਣ ਨਾਲੋਂ ਕੋਈ ਸੁੱਖ ਮਿਲੇ। ਇਸ ਲਈ ਮੇਰਾ ਕਹਿਣ ਤੋਂ ਭਾਵ ਕਿ ਇਸ ਪਾਸੇ ਨੂੰ ਅਸੀਂ ਤੁਰਦੇ ਰਹੇ, ਪੰਜਾਬ ਸਰਕਾਰ ਭਾਵ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਇਸ ਪਾਸੇ ਕੰਮ ਕਰਦੀ। ਮੇਰਾ ਕਹਿਣ ਤੋਂ ਭਾਵ ਹੈ ਕਿ 1980 ਤੋਂ ਬਾਅਦ ਹੁਣ ਤੱਕ ਦਾ ਯੁੱਗ ਹੈ, ਉਹ ਸਾਰਾ ਮਸ਼ੀਨੀ ਯੁੱਗ ਬਣ ਗਿਆ ਹੈ ਪਰ ਜੇ ਅੱਜ ਆਪਾਂ ਸਾਰਾ ਵੇਖੀਏ ਕਿ ਅੱਜ ਤੱਕ ਹਾਲਾਤ ਕੀ ਹਨ। ਚੇਅਰਮੈਨ ਸਾਹਿਬ, ਬਹੁਤ ਲੰਬਾ ਨਾ ਬੋਲਦਾ ਹੋਇਆ, ਮੈਂ ਇਸ ਪੱਖ ਤੇ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਤੁਸੀਂ ਵੀ ਬਹੁਤ ਦੂਰ ਦ੍ਰਿਸ਼ਟੀ ਵਾਲੇ ਇਨਸਾਨ ਹੋ। ਮੈਂ ਤੁਹਾਡੇ ਕੁਐਸਚਨ ਵੇਖਦਾ ਹਾਂ ਕਿ ਤੁਸੀਂ ਬੜੇ ਲੋਕ ਹਿੱਤਾਂ ਲਈ ਕੁਐਸਚਨ ਕਰਦੇ ਹੋ ਪਰ ਆਪਾਂ ਵਿਚਾਰੀਏ, ਬਹੁਤ ਸਤਿਕਾਰਯੋਗ ਮੈਂਬਰ ਬੈਠੇ ਹਨ, ਚੰਗਾ ਹੁੰਦਾ ਜੇਕਰ ਵਿਰੋਧੀ ਪਾਰਟੀ ਵੀ ਬੈਠੀ ਹੁੰਦੀ, ਇਹ ਕੋਈ ਇਕੱਲਾ ਸਾਡਾ ਅਕਾਲੀ ਦਲ ਦਾ ਜਾਂ ਬੀ.ਜੇ.ਪੀ. ਦਾ ਕੰਮ ਨਹੀਂ ਹੈ, ਉਨ੍ਹਾਂ ਦੀ ਵੀ ਬਰਾਬਰ ਦੀ ਜ਼ਿੰਮੇਵਾਰੀ ਹੈ। ਅੱਜ ਸਮੁੱਚੇ ਪੰਜਾਬ ਦਾ ਨੁਕਸਾਨ ਹੈ। ਅੱਜ ਹਾਲਾਤ ਕੀ ਹਨ, ਵੇਖਣ ਵਾਲੀ ਗੱਲ ਹੈ ਕਿ ਆਪਾਂ ਕਣਕ ਤੇ ਝੋਨਾ 33000 ਕਰੋੜ ਰੁਪਏ ਦਾ ਵੇਚਿਆ, ਮੂੰਹ ਨਾਲ ਕਹਿ ਦਿੰਦੇ ਹਾਂ, ਇਕ ਛੋਟੀ ਜਿਹੀ ਸਟੇਟ ਨੇ 33000 ਕਰੋੜ ਰੁਪਏ ਦਾ ਕਣਕ ਦਾ ਝੋਨਾ ਵੇਚਿਆ ਤੇ ਫਿਗਰ ਵੇਖ ਕੇ ਬਾਹਰਲੇ ਸੂਬੇ ਕਹਿੰਦੇ ਹੋਣਗੇ ਕਿ ਪੰਜਾਬ ਦੇ ਲੋਕਾਂ ਨੇ ਕੇਂਦਰ ਸਰਕਾਰ ਤੋਂ ਕਣਕ ਤੇ ਝੋਨੇ ਦੀਆਂ ਦੋ ਫਸਲਾਂ ਦਾ 33000 ਕਰੋੜ ਰੁਪਿਆ ਲੈ ਲਿਆ ਅਤੇ ਬਾਕੀ ਫਸਲਾਂ ਵੱਖਰੀਆਂ ਹਨ ਤਾਂ ਉਹ ਹੈਰਾਨ ਹੁੰਦੇ ਹੋਣਗੇ ਪਰ ਅਸਲ ਵਿੱਚ ਪੱਲੇ ਕਿਸੇ ਦੇ ਕੁਝ ਨਹੀਂ ਹੈ। ਜੇ 33000 ਕਰੋੜ ਰੁਪਿਆ ਲਿਆ ਪਰ ਫਿਰ ਪੱਲੇ ਕਿਉਂ ਨਹੀਂ ਹੈ ਕਿਉਂਕਿ ਅੱਜ ਤੇਲ ਦਾ ਭਾਅ ਕਿੱਥੇ ਜਾ ਪਹੁੰਚਿਆ, ਖਾਦ ਦਾ ਭਾਅ

ਕਿੱਥੇ ਜਾ ਪਹੁੰਚਿਆ, ਖਰਚੇ ਇੰਨੇ ਵੱਧ ਗਏ ਹਨ ਤੇ ਉਹ ਸਾਰਾ ਕੁਝ ਉਪਰ ਤੁਰੀ ਜਾਂਦਾ ਹੈ, ਸਾਰਾ ਕੁਝ ਵਿੱਚੇ ਹੀ ਵੜ ਜਾਂਦਾ ਹੈ। ਇਹ ਵਾਰਾ ਕਿਵੇਂ ਖਾਏਗਾ? ਜੇ 50/- ਰੁਪਏ ਡੀਜ਼ਲ ਲੈਣਾ ਹੈ, ਕਣਕ 13/- ਰੁਪਏ ਕਿੱਲੋ ਵੇਚਣੀ ਹੈ, ਚਾਰ ਗੁਣਾਂ ਮਹਿੰਗਾ ਡੀਜ਼ਲ ਬਾਲ ਲੈਣਾ, ਸਾਨੂੰ ਵਾਰਾ ਕਿਵੇਂ ਖਾਏਗਾ? ਇਹ ਸਾਰੀਆਂ ਗੱਲਾਂ ਅੱਜ ਵਿਰੋਧੀ ਧਿਰ ਨੂੰ ਸਾਡੇ ਨਾਲ ਬੈਠ ਕੇ ਵਿਚਾਰਨੀਆਂ ਚਾਹੀਦੀਆਂ ਹਨ ਕਿ ਅਸੀਂ ਸਰਬਸੰਮਤੀ ਨਾਲ ਕੋਈ ਅਜਿਹੇ ਮਤੇ ਲੈ ਕੇ ਆਈਏ ਕਿ ਜਿਹੜੀ ਅਸੀਂ ਵੱਟਤ ਕਰਦੇ ਹਾਂ ਉਸ ਨਾਲ ਕਿਸਾਨ ਦਾ ਭਲਾ ਹੋਵੇ। ਜੇ ਕਿਸਾਨ ਦਾ ਭਲਾ ਹੋਵੇਗਾ ਤਾਂ ਮਜ਼ਦੂਰ ਦਾ ਭਲਾ ਹੋਵੇਗਾ। ਜੇ ਕਿਸਾਨ ਦਾ ਭਲਾ ਕਰਨਾ ਹੈ ਤਾਂ ਦੁਕਾਨਦਾਰ ਦਾ ਵੀ ਭਲਾ ਕਰਨ ਤਾਂ ਹੀ ਵੱਧ ਤੋਂ ਵੱਧ ਇੱਥੇ ਐਗਰੋ ਇੰਡਸਟਰੀ ਚੱਲ ਸਕਦੀ ਹੈ। ਜਿਹੜਾ ਪੰਜਾਬ ਹੈ, ਇਹ ਖੇਤੀਬਾੜੀ ਵਾਲਾ ਸੂਬਾ ਹੈ, ਸਾਡਾ ਸਾਰਾ ਕੁਝ ਇਸੇ ਤੇ ਨਿਰਭਰ ਕਰਦਾ ਹੈ। ਹੋਰ ਸਾਡਾ ਕੋਈ ਸਾਧਨ ਨਹੀਂ ਹੈ। ਇਹ ਭੁਲੇਖਾ ਕੱਢ ਦੇਣ। ਲੁਧਿਆਣਾ ਬਾਰੇ ਕਹਿ ਦਿੰਦੇ ਹਨ ਕਿ ਸਾਡਾ ਮਾਨਚੈਸਟਰ ਬਣ ਗਿਆ ਹੈ। ਉਥੇ ਧਾਗਾ ਬਾਹਰੋਂ ਬਨਾਉਟੀ ਲੈ ਕੇ ਆਉਂਦੇ ਹਨ, ਉਸ ਨੂੰ ਕੈਮੀਕਲ ਵਾਲਾ ਕਲਰ ਕਰਕੇ ਸਾਰਾ ਸੜਿਆ ਹੋਇਆ ਪਾਣੀ ਸਤਲੁਜ ਦਰਿਆ ਵਿੱਚ ਸੁੱਟ ਦਿੰਦੇ ਹਨ। ਅੱਜ ਜਦੋਂ ਅਸੀਂ ਮੋਗੇ ਤੋਂ ਜਲੰਧਰ ਨੂੰ ਜਾਂਦੇ ਹੋਏ ਸ਼ਾਹਕੋਟ ਦੇ ਪੁਲ ਤੇ ਖੜ੍ਹ ਜਾਈਏ ਤਾਂ ਤੁਸੀਂ ਇਵੇਂ ਖੜ੍ਹ ਨਹੀਂ ਸਕਦੇ। ਤੁਹਾਨੂੰ ਨੱਕ ਮੂਹਰੇ ਦੁਪੱਟਾ ਜਾਂ ਰੁਮਾਲ ਲੈਣਾ ਪਵੇਗਾ। ਇੰਨੀ ਸੜਿਆਂਦ ਕੈਮੀਕਲ ਵਾਲੇ ਪਾਣੀ ਦੀ ਮਾਰਦੀ ਹੈ। ਉਹ ਦਰਿਆ ਜਿਸ ਦਾ ਪਵਿੱਤਰ ਪਾਣੀ ਨਹਿਰਾਂ-ਕੱਸੀਆਂ ਵਿੱਚ ਪੈਂਦਾ ਸੀ, ਜਦੋਂ ਖੇਤਾਂ ਵਿੱਚ ਜਾਂਦੇ ਸੀ ਤਾਂ ਅਸੀਂ ਲੋਕ ਆਪ ਪੀ ਲੈਂਦੇ ਸੀ ਕਿ ਨਹਿਰ ਦਾ ਪਾਣੀ ਬੜਾ ਸਾਫ-ਸੁਥਰਾ ਹੈ, ਕੱਸੀ ਦਾ ਪਾਣੀ ਬੜਾ ਸਾਫ਼-ਸੁਥਰਾ ਹੈ, ਨਹਿਰੀ ਖਾਲੇ ਦਾ ਪਾਣੀ ਬੜਾ ਸਾਫ-ਸੁਥਰਾ ਹੈ। ਇਸ ਨੂੰ ਪੀ ਲੈਣਾ ਕਿ ਇਹ ਨਲਕੇ ਨਾਲੋ ਪਾਣੀ ਤੋਂ ਵੀ ਚੰਗਾ ਹੈ ਪਰ ਕੀ ਅੱਜ ਕੋਈ ਉਸ ਦਰਿਆ ਦਾ ਪਾਣੀ ਪੀ ਸਕਦਾ ਹੈ? ਇਸ ਲਈ ਅਸੀਂ ਪਤਾ ਨਹੀਂ ਕੀ ਵਡਿਆਈ ਸਮਝਦੇ ਹਾਂ ਕਿ ਇੰਡਸਟਰੀ ਲੱਗ ਗਈ। ਇਸ ਦੀ ਬਜਾਏ ਜੇਕਰ ਅੱਜ ਐਗਰੋ ਇੰਡਸਟਰੀ ਲੱਗ ਜਾਂਦੀ, ਇਸ ਵਿੱਚ ਬਹੁਤੇ ਕੈਮੀਕਲਜ਼ ਦੀ ਲੋੜ ਨਹੀਂ ਪੈਂਦੀ। ਇੰਨੀ ਕਿਸਮ ਦੀਆਂ ਇੰਡਸਟਰੀਆਂ ਇਸ ਵਿੱਚ ਲੱਗ ਸਕਦੀਆਂ ਹਨ। ਤੁਹਾਡੇ ਸਾਮ੍ਹਣੇ ਨੈਸਲੇ ਦੀ ਇੰਡਸਟਰੀ ਹੈ ਜੋ ਕਿ ਮੋਗਾ ਲੱਗੀ ਹੈ। ਇਹ 14 ਲੱਖ ਲੀਟਰ ਦੁੱਧ ਲੈਂਦੀ ਹੈ। ਕਿੰਨੇ ਕਿਸਮ ਦੀਆਂ ਇਹ ਚੀਜ਼ਾਂ ਤਿਆਰ ਕਰਦੀ ਹੈ। ਖੇਤੀਬਾੜੀ ਵਾਲਿਆਂ ਨੂੰ ਇਸ ਦਾ ਕਿੰਨਾ ਫਾਇਦਾ ਹੈ। ਇਹ ਬਦਲ ਹੈ, ਜਿਹੜੇ ਉਥੇ ਗਾਵਾਂ-ਮੱਝਾਂ ਰੱਖਦੇ ਹਨ, ਉਨ੍ਹਾਂ ਨੂੰ ਇਸ ਦਾ ਕਿੰਨਾ ਫਾਇਦਾ ਹੈ। 10 ਲੱਖ ਲੀਟਰ ਉਹ ਪੰਜਾਬ ਵਿਚੋਂ ਲੈਂਦੇ ਹਨ ਅਤੇ ਚਾਰ ਲੱਖ ਲੀਟਰ ਰਾਜਸਥਾਨ ਤੋਂ ਦੁੱਧ ਲੈ ਕੇ ਆਉਂਦੇ ਹਨ। ਇਸ ਲਈ ਇਸ ਪਾਸੇ ਧਿਆਨ ਦੇਣ ਦੀ ਸਮੇਂ ਦੀਆਂ ਸਰਕਾਰਾਂ ਨੂੰ ਲੋੜ ਸੀ। ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਇਸ ਪਾਸੇ ਧਿਆਨ ਦਿੱਤਾ। ਮੈਨੂੰ ਪਤਾ ਹੈ ਜਦੋਂ ਇਹ 1977 ਵਿੱਚ ਮੁੱਖ ਮੰਤਰੀ ਬਣੇ ਤਾਂ ਇਨ੍ਹਾਂ ਨੇ ਨੈਸਲੇ ਫੈਕਟਰੀ ਦੇ ਵਾਧੇ ਵਾਸਤੇ ਬੜਾ ਉੱਦਮ ਕੀਤਾ।

[ਸਰਦਾਰ ਤੋਤਾ ਸਿੰਘ]

1985 ਵਿੱਚ ਅਕਾਲੀ ਦਲ ਦੀ ਸਰਕਾਰ ਬਣੀ, ਉਹ ਉਥੋਂ ਸ਼ਿਫਟ ਕਰਨਾ ਚਾਂਹੁੰਦੇ ਸਨ ਕਿਉਂਕਿ ਨਿੱਜੀ ਖੇਤਰ ਵਿੱਚ ਐਕਸਟੈਂਸ਼ਨ ਨਹੀਂ ਮਿਲਦੀ ਸੀ। ਮੈਂ ਆਪ ਨਿੱਜੀ ਤੌਰ ਤੇ ਮੁੱਖ ਮੰਤਰੀ ਜੀ ਨੂੰ ਮਿਲਿਆ, ਮੈਂ ਉਸ ਵੇਲੇ ਮੰਡੀ ਬੋਰਡ ਦਾ ਚੇਅਰਮੈਨ ਸੀ। ਉਨ੍ਹਾਂ ਦੇ ਅੰਗਰੇਜ਼ ਐਮ.ਡੀ. ਮਿਸਟਰ ਰੈਨਾ ਨੂੰ ਮਿਲ ਕੇ ਐਕਸਟੈਂਸ਼ਨ ਦਿਵਾਈ ਅਤੇ ਉਸ ਦੀ ਕਪੈਸਿਟੀ ਦੁੱਗਣੀ ਕਰਵਾਈ ਜਿਹੜੀ ਪਹਿਲਾਂ 7 ਲੱਖ ਲੀਟਰ ਸੀ, ਉਹ 14 ਲੱਖ ਲੀਟਰ ਕਰਵਾਈ। ਇਸ ਲਈ ਮੇਰਾ ਕਹਿਣ ਤੋਂ ਭਾਵ ਹੈ ਕਿ ਸਾਨੂੰ ਐਗਰੋ ਇੰਡਸਟਰੀ ਵੱਲ ਧਿਆਨ ਦੇਣ ਦੀ ਲੋੜ ਸੀ ਨਾ ਕਿ ਕੈਮੀਕਲ ਇੰਡਸਟਰੀ ਵੱਲ ਜਾਣ ਦੀ ਲੋੜ ਸੀ ਜਿਹੜੀਆਂ ਕਿ ਪੰਜਾਬ ਨੂੰ ਬਰਬਾਦ ਕਰ ਰਹੀਆਂ ਹਨ। ਮੈਂ ਤੁਹਾਡੇ ਰਾਹੀਂ ਕਹਿਣਾ ਚਾਹੁੰਦਾ ਹਾਂ ਕਿ ਜੋ ਮੈਂ ਹਾਊਸ ਅੱਗੇ ਵਿਚਾਰ ਰੱਖ ਰਿਹਾ ਹਾਂ, ਸਾਨੂੰ ਇਹ ਗੱਲਾਂ ਸਰਬਸੰਮਤੀ ਨਾਲ ਧਿਆਨ ਵਿੱਚ ਲਿਆਉਣੀਆਂ ਚਾਹੀਦੀਆਂ ਹਨ। ਮਾਨਯੋਗ ਮੁੱਖ ਮੰਤਰੀ ਜੀ ਸ਼ਾਇਦ ਵਿਰੋਧੀ ਧਿਰ ਵਾਲਿਆਂ ਨੂੰ ਮਨਾਉਣ ਗਏ ਹੋਏ ਹਨ, ਇਹ ਗੱਲਾਂ ਮੈਂ ਉਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਸੀ, ਉਹ ਇਨ੍ਹਾਂ ਨੂੰ ਨੋਟ ਕਰ ਲੈਂਦੇ ਕਿਉਂਕਿ ਅੱਗੇ ਹੀ ਉਹ ਖੇਤੀਬਾੜੀ ਬਾਰੇ ਬੜੇ ਫਿਕਰਮੰਦ ਹਨ। ਪੰਜਾਬ ਸਰਕਾਰ ਨੇ ਇਸ ਵਾਸਤੇ ਬੜੀ ਕੋਸ਼ਿਸ਼ ਕੀਤੀ। ਸਤਿਕਾਰਯੋਗ ਮੀਡੀਆ ਵੀ ਇਸ ਬਾਰੇ ਬੜਾ ਲਿਖਦਾ ਹੈ ਕਿ ਪੰਜਾਬ ਦੇ ਕਿਸਾਨ ਨੂੰ ਬਦਲਵੀਂ ਖੇਤੀ ਕਰਨੀ ਚਾਹੀਦੀ ਹੈ। ਰਾਤ ਨੂੰ ਪੀ.ਟੀ.ਸੀ. ਚੈਨਲ ਤੇ ਆ ਰਿਹਾ ਸੀ, ਐਗਰੀਕਲਚਰ ਯੂਨੀਵਰਸਿਟੀ ਦੇ ਵੀ.ਸੀ. ਰਹੇ ਹਨ, ਉਹ ਕਹਿ ਰਹੇ ਸੀ ਕਿ ਖੇਤੀ ਦਾ ਬਦਲ ਚਾਹੀਦਾ ਹੈ, ਪਾਣੀ ਡੂੰਘਾ ਜਾ ਰਿਹਾ ਹੈ। ਆਪਾਂ ਕਹਿ ਤਾਂ ਦਿੰਦੇ ਹਾਂ ਕਿ ਬਦਲ ਚਾਹੀਦਾ ਹੈ। ਕਿਸਾਨ ਨੂੰ ਪਤਾ ਹੈ ਕਿ ਜੇ ਮੈਂ ਬਦਲ ਵਾਲੇ ਪਾਸੇ ਜਾਵਾਂਗਾ ਤਾਂ ਮੇਰੇ ਪੱਲੇ ਕੀ ਪਵੇਗਾ। ਕਿਸ ਦਾ ਜੀਅ ਨਹੀਂ ਕਰਦਾ ਕਿ ਬਦਲਵੀਂ ਖੇਤੀ ਕੀਤੀ ਜਾਵੇ ਅਤੇ ਘੱਟ ਪਾਣੀ ਨਾਲ ਸਰ ਜਾਵੇ। ਤੁਹਾਡੇ ਸਾਮ੍ਹਣੇ ਕਿਸਾਨਾਂ ਨੇ ਸੂਰਜਮੁਖੀ ਲਗਾਈ ਪਰ ਉਸ ਦੀ ਕੋਈ ਮਾਰਕੀਟ ਨਹੀਂ ਹੈ। ਸੂਰਜਮੁਖੀ ਲਗਾ ਕੇ ਪਿੱਛੇ ਹੱਟ ਗਏ ਤੇ ਫੇਰ ਗੁਆਰਾ ਬੀਜਿਆ। ਗੰਗਾਨਗਰ ਦਾ ਇਕ ਬੰਦਾ ਹੈ ਜਿਸ ਕੋਲ ਮਨਮਰਜ਼ੀ ਦੀ ਸਟਾਕ ਕੈਪੇਸਿਟੀ ਹੈ, ਜਿਹੜਾ ਗੁਆਰੇ ਵਿਚੋਂ ਤੇਲ ਕੱਢ ਕੇ ਸਪਲਾਈ ਕਰਦਾ ਹੈ। ਉਹ ਆਪਣੀ ਮਨਮਰਜ਼ੀ ਨਾਲ ਭਾਅ ਵਧਾਉਂਦਾ ਹੈ। ਕਹਿੰਦਾ ਮੈਂ 30,000 ਰੁਪਏ ਕੁਇੰਟਲ ਗੁਆਰੇ ਦਾ ਭਾਅ ਲਵਾਂਗਾ। ਸਾਡੇ ਲੋਕਾਂ ਨੇ ਬੀਜਿਆ ਤਾਂ ਇਹ 7000-8000 ਰੁਪਏ ਕੁਇੰਟਲ ਰੇਟ ਕਰ ਦਿੱਤਾ। ਗੁਆਰਾ 3-4 ਕੁਇੰਟਲ ਤੋਂ ਵੱਧ ਨਿਕਲਦਾ ਨਹੀਂ ਅਤੇ ਲੋਕ ਚੀਕਾਂ ਮਾਰਦੇ ਹਨ। ਮੇਰਾ ਕਹਿਣ ਤੋਂ ਭਾਵ ਕਿ ਜਿਹੜੀ ਚੀਜ਼ ਮਾਰਕੀਟ ਵਿੱਚ ਹੀ ਨਾ ਹੋਵੇ ਤਾਂ ਉਸ ਦਾ ਬਦਲ ਕੀ ਹੋਵੇਗਾ? ਤੁਹਾਡੇ ਸਾਮ੍ਹਣੇ ਦੇਖ ਲਓ, ਕਿੰਨੀਆਂ ਖੰਡ ਮਿੱਲਾਂ ਲਗਾਈਆਂ ਗਈਆਂ। ਸੈਂਟਰ ਸਰਕਾਰ ਖੰਡ ਨਾ ਚੁੱਕਿਆ ਕਰੇ ਜਿਸ ਨਾਲ ਸਾਡੀਆਂ ਖੰਡ ਮਿੱਲਾਂ ਬੁਰੀ ਤਰ੍ਹਾਂ ਫੇਲ੍ਹ ਹੋ ਗਈਆਂ। ਜਗਰਾਓਂ ਜਾ ਕੇ ਦੇਖੋ ਕਬਾੜਖਾਨਾ ਬਣੀਆਂ ਹੋਈਆਂ ਹਨ, ਫਰੀਦਕੋਟ ਜਾ ਕੇ ਦੇਖ ਲਓ, ਜ਼ੀਰੇ ਜਾ ਕੇ ਦੇਖੋ

ਇਹੀ ਹਾਲ ਹੈ। ਜਿੰਨੀਆਂ ਪਬਲਿਕ ਸੈਕਟਰ ਦੀਆਂ ਮਿੱਲਾਂ ਹਨ, ਉਨ੍ਹਾਂ ਦਾ ਸਤਿਆਨਾਸ ਹੋਇਆ ਪਿਆ ਹੈ। ਇਸ ਲਈ ਮੇਰਾ ਕਹਿਣ ਦਾ ਭਾਵ ਹੈ ਕਿ ਕੇਂਦਰ ਸਰਕਾਰ ਦੀਆਂ ਇੰਨੀਆਂ ਗਲਤ ਨੀਤੀਆਂ ਹਨ, ਜਿਹੜੀਆਂ ਅਸੀਂ ਬਦਲ ਦੀਆਂ ਗੱਲਾਂ ਕਰਦੇ ਹਾਂ, ਇਸ ਪਾਸੇ ਤਾਂ ਆਵਾਂਗੇ ਜੇਕਰ ਕਿਸਾਨ ਨੂੰ ਇਸ ਦਾ ਫਾਇਦਾ ਹੋਵੇਗਾ, ਉਸ ਦੀ ਫਸਲ ਵੇਲੇ ਸਿਰ ਚੁੱਕੀ ਜਾਵੇਗੀ। ਉਸ ਦਾ ਲਾਹੇਵੰਦ ਭਾਅ ਮਿਲੇਗਾ। ਹੁਣ ਮੱਕੀ ਨੂੰ ਲੈ ਲਓ, ਕਹਿੰਦੇ ਸੀ ਕਿ 60-70 ਮਣ ਨਿਕਲਦੀ ਹੈ ਪਰ ਜਿਸ ਦਿਨ ਕੱਢੀ ਗਈ ਕਹਿਣ ਲੱਗ ਗਏ ਇਸ ਦੇ ਸੈੱਲ ਵੱਧ ਹਨ, ਇਸ ਵਿੱਚ 10% ਸੋਕ ਹੈ। ਉਨ੍ਹਾਂ ਨੂੰ ਭਾਅ ਤਾਂ ਮਿਲਿਆ ਪਰ ਹੁਣ ਬਾਅਦ ਵਿੱਚ ਇਹ ਦੁੱਗਣੇ ਭਾਅ ਹੋ ਗਈ ਹੈ। ਤੁਹਾਡੇ ਸਾਮ੍ਹਣੇ ਜਿਹੜੀ ਬਾਸਮਤੀ ਹੈ, ਇਹ ਪਾਣੀ ਘੱਟ ਲੈਂਦੀ ਹੈ ਅਤੇ ਖਾਦ ਘੱਟ ਲੈਂਦੀ ਹੈ। ਜੇਕਰ ਅਸੀਂ 111 ਪੂਸਾ ਝੋਨਾ ਬੀਜਦੇ ਹਾਂ ਤਾਂ ਉਸ ਵਿੱਚ ਤਿੰਨ ਬੋਰੀਆਂ ਯੂਰੀਏ ਦੀਆਂ ਪੈਂਦੀਆਂ ਹਨ। ਜੇਕਰ ਅਸੀਂ 1121 ਬਾਸਮਤੀ ਬੀਜਦੇ ਹਾਂ ਤਾਂ ਇਸ ਵਿੱਚ ਇੱਕ-ਡੇਢ ਬੋਰੀ ਯੂਰੀਏ ਨਾਲ ਸਰ ਜਾਂਦਾ ਹੈ ਅਤੇ ਪੱਕਣ ਵਾਸਤੇ ਵੀ ਸਿਰਫ 90 ਦਿਨ ਲੈਂਦੀ ਹੈ। ਜਿਹੜੀ ਪੂਸਾ ਹੈ ਇਹ ਪੱਕਣ ਵਾਸਤੇ 130 ਦਿਨ ਲੈਂਦੀ ਹੈ। ਬਾਸਮਤੀ ਨੂੰ ਪਾਣੀ ਵੀ ਘੱਟ ਲਗਦਾ ਹੈ। ਪਿਛਲੀ ਵਾਰੀ ਇਹ 1500-1600 ਰੁਪਏ ਪ੍ਰਤੀ ਕੁਇੰਟਲ ਵਿਕੀ ਸੀ ਜਿਸ ਕਾਰਨ ਇਸ ਵਾਰ ਲੋਕਾਂ ਨੇ ਇਹ ਨਹੀਂ ਬੀਜੀ। ਪਿਛਲੀ ਵਾਰੀ ਬਾਸਮਤੀ ਦੀ ਫਸਲ 10-15% ਸੀ ਪਰ ਐਤਕੀਂ 5% ਵੀ ਨਹੀਂ ਹੈ ਜਿਸ ਕਾਰਨ ਇਸ ਦਾ ਭਾਅ 3200-3300 ਰੁਪਏ ਤੇ ਜਾ ਰਿਹਾ ਹੈ। ਪਹਿਲਾਂ ਜਦੋਂ ਕਿਸਾਨਾਂ ਨੇ ਵੇਚੀ ਤਾਂ ਇਹ 2200 ਰੁਪਏ ਵੇਚੀ ਸੀ, ਹੁਣ ਭਾਅ 3200 ਤੇ ਪਹੁੰਚ ਗਿਆ ਹੈ।

ਇਸ ਲਈ ਜਿੰਨੀ ਦੇਰ ਤੱਕ ਸੈਂਟਰ ਸਰਕਾਰ ਵੱਲੋਂ ਫ਼ਸਲਾਂ ਲਈ ਮੀਨੀਮਮ ਸਪੋਰਟ ਨਹੀਂ ਹੁੰਦੀ ਉਨੀ ਦੇਰ ਤੱਕ ਇਸ ਦਾ ਬਦਲ ਨਹੀਂ ਹੋ ਸਕਦਾ। ਇਸ ਲਈ ਚਾਹੇ ਮੱਕੀ ਹੈ ਜਾਂ ਆਲੂ ਹਨ। ਤੁਹਾਡੇ ਸਾਹਮਣੇ ਹੁਣ ਆਲੂ ਦਾ ਰੇਟ 7 ਜਾਂ 8 ਰੁਪਏ ਪ੍ਰਤੀ ਕਿਲੋ ਚੱਲ ਰਿਹਾ ਹੈ। ਪਿਛਲੀ ਵਾਰੀ ਕਿਸੇ ਨੇ 2 ਰੁਪਏ ਕਿੱਲੋ ਵੀ ਨਹੀਂ ਚੁੱਕਿਆ। ਜਦੋਂ ਯੂ.ਪੀ. ਦੇ ਵਿੱਚ ਆਲੂ ਬਹੁਤਾ ਹੋ ਜਾਵੇ ਤਾਂ ਪੰਜਾਬ ਦਾ ਆਲੂ ਸੜਕਾਂ ਤੇ ਸੁੱਟਣਾ ਪੈਂਦਾ ਹੈ। ਐਤਕੀਂ ਯੂ.ਪੀ. ਵਿੱਚ ਸਾਰੇ ਆਲੂ ਨੂੰ ਕੋਰਾ ਮਾਰ ਗਿਆ। ਉਥੇ 20 ਕਰੋੜ ਦੀ ਅਬਾਦੀ ਹੈ ਜਿਸ ਕਾਰਨ ਉਥੇ ਡਿਮਾਂਡ ਪੈ ਗਈ ਤਾਂ ਐਤਕੀਂ 7-8 ਰੁਪਏ ਪ੍ਰਤੀ ਕਿਲੋ ਵਿਕੀ ਜਾਂਦਾ ਹੈ। ਇਸ ਲਈ ਮੇਰਾ ਕਹਿਣ ਤੋਂ ਭਾਵ ਹੈ ਕਿ ਇਹ ਸਾਰੀਆਂ ਗੱਲਾਂ ਆਪਾਂ ਨੂੰ ਬਰੀਕੀ ਨਾਲ ਸੋਚਣੀਆਂ ਚਾਹੀਦੀਆਂ ਹਨ। ਆਪਾਂ ਪੰਜਾਬ ਵਾਲੇ ਤਾਂ ਇਸ ਬਾਰੇ ਸੋਚਦੇ ਹਾਂ ਪਰ ਕੇਂਦਰ ਸਰਕਾਰ ਨੂੰ ਸਾਡੇ ਨਾਲ ਤਾਲਮੇਲ ਰੱਖ ਕੇ ਫੈਸਲੇ ਕਰਨੇ ਚਾਹੀਦੇ ਹਨ। ਜੇਕਰ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਵਾਰ-ਵਾਰ ਕੇਂਦਰ ਸਰਕਾਰ ਕੋਲ ਇਸ ਮੰਤਵ ਲਈ ਜਾਂਦੇ ਹਨ, ਇਨ੍ਹਾਂ ਨੂੰ ਇਸ ਸਬੰਧੀ ਪੂਰਾ ਤਜਰਬਾ ਹੈ, ਇਹ ਉਨ੍ਹਾਂ ਦੇ ਧਿਆਨ ਵਿੱਚ ਵੀ ਲਿਆਉਂਦੇ ਹਨ ਪਰ ਉਹ ਅਮਲ ਨਹੀ ਕਰਦੇ। ਉਨ੍ਹਾਂ ਨੂੰ ਤਾਂ ਕੋਈ ਬਹੁਤਾ ਫਰਕ ਨਹੀਂ ਪੈਂਦਾ, ਭਾਵੇਂ ਪੰਜਾਬ ਉਜੜੇ ਭਾਵੇਂ ਪੰਜਾਬ

[ਸਰਦਾਰ ਤੋਤਾ ਸਿੰਘ]

ਦਾ ਕਿਸਾਨ ਉਜੜੇ, ਉਨ੍ਹਾਂ ਨੂੰ ਕੋਈ ਬਹੁਤਾ ਫਰਕ ਨਹੀਂ ਪੈਂਦਾ। ਇਸ ਲਈ ਮੇਰਾ ਕਹਿਣ ਤੋਂ ਭਾਵ ਹੈ ਕਿ ਜਦੋਂ ਤੱਕ ਬਾਰੀਕੀ ਨਾਲ ਸੋਚਿਆ ਨਹੀਂ ਜਾਂਦਾ ਕਿ ਕਿਸਾਨਾਂ ਨੂੰ ਲਾਹੇਵੰਦ ਭਾਅ ਕਿਵੇਂ ਦੇਣਾ ਹੈ, ਉਨਾ ਚਿਰ ਤੱਕ ਕਿਸੇ ਚੀਜ਼ ਦੀ ਪ੍ਰਾਪਤੀ ਨਹੀਂ ਹੋ ਸਕਦੀ।

ਦੂਸਰੀ ਗੱਲ ਮੈਂ ਕੋਆਪਰੇਟਿਵ ਸੈਕਟਰ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ। ਜੋ ਕੋਆਪਰੇਟਿਵ ਸੈਕਟਰ ਹੈ, ਇਹ ਬਹੁਤ ਚੰਗਾ ਹੈ। ਜੇਕਰ ਅੱਜ ਪੰਜਾਬ ਦੇ ਕਿਸਾਨਾਂ ਨੂੰ ਕੋਈ ਬਚਾ ਸਕਦਾ ਹੈ ਤਾਂ ਉਹ ਕੋਆਪਰੇਟਿਵ ਸੈਕਟਰ ਹੈ। ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦਾ ਧੰਨਵਾਦੀ ਵੀ ਹਾਂ ਜਿਨ੍ਹਾਂ ਨੇ ਬੜੀ ਦੂਰ ਦ੍ਰਿਸ਼ਟੀ ਨਾਲ ਇਸ ਸਬੰਧੀ ਕਦਮ ਉਠਾਏ ਹਨ। ਤੁਹਾਡੇ ਸਾਹਮਣੇ ਪਹਿਲਾਂ ਕੀ ਸੀ? ਆਪਾਂ ਕਿਸਾਨਾਂ ਦੇ ਪੁੱਤ ਹਾਂ। ਪਹਿਲਾਂ ਪਾਣੀ ਠੀਕ ਤਰ੍ਹਾਂ ਨਹੀਂ ਲਗਦਾ ਸੀ, ਆਟੋਮੈਟਿਕ ਮੋਟਰ ਛੱਡ ਕੇ ਆ ਜਾਂਦੇ ਸੀ। ਜੋ ਤਵੀਆਂ ਹੁੰਦੀਆਂ ਸਨ, ਉਹ ਸਿਰਿਆਂ ਤੋਂ ਤਲੀ ਨੂੰ ਨੀਵੀਂ ਕਰ ਦਿੰਦੀਆਂ ਸਨ ਅਤੇ ਵਿਚਾਲੇ ਤੋਂ ਉਚੀ ਕਰ ਦਿੰਦੀਆਂ ਸਨ। ਆਪਾਂ ਕਲਟੀਵੇਟ ਕਰਦੇ ਹਾਂ, ਸਿਰਿਆਂ ਤੇ ਅਗਲੇ ਤੇ ਪਿਛਲੇ ਪਾਸੇ ਤਾਂ ਫੁੱਟ ਫੁੱਟ ਪਾਣੀ ਖੜ੍ਹ ਜਾਂਦਾ ਸੀ ਅਤੇ ਵਿਚਾਲੇ ਦੋ-ਤਿੰਨ ਇੰਚ ਪਾਣੀ ਹੁੰਦਾ ਸੀ। ਨਾਲੇ ਤਾਂ ਫਸਲ ਦਾ ਝਾੜ ਘਟ ਜਾਂਦਾ ਸੀ ਤੇ ਨਾਲੇ ਅੱਗੇ-ਪਿਛੇ ਤੇ ਮੁੱਢ ਵਾਲੀ ਫਸਲ ਮਰ ਜਾਂਦੀ ਸੀ। ਤੁਹਾਡੇ ਸਾਹਮਣੇ ਕਿਸਾਨਾਂ ਨੂੰ ਕੰਪਿਊਟਰ ਕਰਾਹ ਲੈ ਕੇ ਦਿੱਤੇ ਤੇ ਉਨ੍ਹਾਂ ਤੇ ਸਬਸਿਡੀ ਦਿੱਤੀ। ਕੰਪਿਊਟਰ ਕਰਾਹ ਨੇ ਅੱਜ ਕਿਸਾਨ ਬਚਾ ਦਿੱਤਾ। ਇਸ ਨੇ ਦੋ ਫਾਇਦੇ ਕੀਤੇ। ਇੱਕ ਤਾਂ ਫਸਲ ਦਾ ਝਾੜ ਵਧ ਗਿਆ ਤੇ ਦੂਜਾ ਉਥੇ ਉਤੇ ਪਾਣੀ ਦੋ ਇੰਚ ਤੋਂ ਵੱਧ ਨਹੀਂ ਜਾਂਦਾ, ਇਸ ਤਰ੍ਹਾਂ ਪਾਣੀ ਵੀ ਘੱਟ ਲਗਦਾ ਹੈ ਜਿਸ ਕਾਰਨ ਪਾਣੀ ਦੀ ਬੱਚਤ ਹੁੰਦੀ ਹੈ। ਇਸ ਕੰਪਿਊਟਰ ਵਾਲੇ ਕਰਾਹ ਨਾਲ ਇੰਨਾ ਫਾਇਦਾ ਹੋਇਆ ਹੈ। ਇਹ ਸਬਸਿਡੀਆਂ ਤੇ ਮਿਲਦੇ ਹਨ। ਪਬਲਿਕ ਸੈਕਟਰ ਦੇ ਵਿੱਚ ਸਬਸਿਡੀ ਦਿੱਤੀ ਹੈ। ਟਰੈਕਟਰਾਂ ਤੇ ਵੀ ਸਬਸਿਡੀ ਦਿੱਤੀ ਹੈ। ਦੂਸਰੀ ਵੱਡੀ ਗੱਲ ਇਹ ਸੀ ਕਿ ਜੋ ਸੁਸਾਇਟੀਆਂ ਚੰਗੀਆਂ ਚਲਦੀਆਂ ਹਨ, ਉਨ੍ਹਾਂ ਨੂੰ ਟਰੈਕਟਰ ਦਿੱਤੇ ਹਨ। ਮੈਂ ਅੱਜ ਵੀ ਕਹਿੰਦਾ ਹਾਂ ਕਿ ਅੱਜ ਪੰਜਾਬ ਵਿੱਚ 4 ਲੱਖ ਤੋਂ ਉਤੇ ਗਿਣਤੀ ਵਿੱਚ ਟਰੈਕਟਰ ਚੱਲ ਰਹੇ ਹਨ। ਅੱਜ ਜੇ ਕੋਆਪਰੇਟਿਵ ਸੈਕਟਰ ਰਾਹੀਂ ਟਰੈਕਟਰ ਲਵੋ ਤਾਂ ਇੱਕ ਲੱਖ ਟਰੈਕਟਰ ਨਾਲ ਸਾਰੇ ਪੰਜਾਬ ਦੀ ਵਾਹੀ ਹੋ ਸਕਦੀ ਹੈ। ਜਿਵੇਂ ਮੇਰੇ ਮੋਗੇ ਜ਼ਿਲ੍ਹੇ ਵਿੱਚ ਜੋ ਸੁਸਾਇਟੀਆਂ ਹਨ, ਉਹ ਸਭ ਤੋਂ ਵਧੀਆ ਹਨ। ਪੰਜਾਬ ਸਰਕਾਰ ਤੋਂ ਅਤੇ ਖੇਤੀਬਾੜੀ ਯੂਨੀਵਰਸਿਟੀ ਤੋਂ ਪਹਿਲੇ ਨੰਬਰ ਵਾਲੇ ਇਨਾਮ ਸਾਡੇ ਮੋਗੇ ਦੀਆਂ ਕੋਆਪਰੇਟਿਵ ਸੁਸਾਇਟੀਆਂ ਨੇ ਲਏ ਹਨ। ਸਾਡੇ ਵੱਡੇ ਪਿੰਡਾਂ ਦੀਆਂ ਐਗਰੀਕਲਚਰ ਕੋਆਪਰੇਟਿਵ ਸੁਸਾਇਟੀਆਂ ਕੋਲ ਪੰਜ-ਪੰਜ ਟਰੈਕਟਰ ਹਨ ਤੇ ਕੰਪਿਊਟਰ ਕਰਾਹ ਦੋ-ਦੋ ਜਾਂ ਤਿੰਨ-ਤਿੰਨ ਹਨ। ਇਨ੍ਹਾਂ ਸੁਸਾਇਟੀਆਂ ਕੋਲ ਖੇਤੀਬਾੜੀ ਨਾਲ ਸਬੰਧਿਤ ਸਾਰੇ ਸੰਦ ਹਨ। ਅੱਜ ਕੋਈ ਵੀ ਕਿਸਾਨ ਆਪਣੇ ਸਾਰੇ ਸੰਦ ਨਹੀਂ ਬਣਾ ਸਕਦਾ ਕਿਉਂਕਿ ਕਿਸੇ ਕੋਲ ਇੰਨੇ ਸਾਧਨ ਹੀ ਨਹੀਂ ਹੁੰਦੇ। ਸੌ-

ਸੌ ਕਿੱਲਿਆਂ ਵਾਲੇ ਕਿਸਾਨਾਂ ਕੋਲੋਂ ਵੀ ਪੂਰੇ ਸੰਦ ਨਹੀਂ ਬਣਾਏ ਜਾਂਦੇ। ਇਸ ਲਈ ਜੋ ਸਾਡੀ ਐਗਰੀਕਲਚਰ ਕੋਆਪਰੇਟਿਵ ਸੁਸਾਇਟੀ ਹੈ, ਅਸੀਂ ਉਸ ਵਿੱਚ ਖੇਤੀਬਾੜੀ ਨਾਲ ਸਬੰਧਿਤ ਪੂਰੇ ਸੰਦ ਬਣਾਏ ਹਨ ਜਿਸ ਕਾਰਨ ਉਸ ਨੂੰ ਪਹਿਲੇ ਨੰਬਰ ਵਾਲੇ ਇਨਾਮ ਮਿਲੇ ਹਨ। ਅੱਜ ਛੋਟੇ ਕਿਸਾਨ ਇਨ੍ਹਾਂ ਸੰਦਾਂ ਨੂੰ ਕਿਰਾਏ ਤੇ ਲੈ ਜਾਂਦੇ ਹਨ। ਦੋ ਕਿੱਲਿਆਂ ਜਾਂ ਪੰਜ ਕਿੱਲਿਆਂ ਵਾਲੇ ਕਿਸਾਨਾਂ ਨੂੰ ਅੱਜ ਟਰੈਕਟਰ ਜਾਂ ਟਰਾਲੀ ਲੈਣ ਦੀ ਲੋੜ ਨਹੀਂ ਹੈ, ਕਰਾਹ ਜਾਂ ਕਲਟੀਵੇਟਰ ਖਰੀਦਣ ਦੀ ਲੋੜ ਨਹੀਂ ਹੈ ਅਤੇ ਸੀਡ ਡਰਿਲਰ ਜਾਂ ਤਵੀਆਂ ਲੈਣ ਦੀ ਲੋੜ ਨਹੀਂ ਹੈ। ਉਥੇ ਸਭ ਕੁਝ ਕਿਰਾਏ ਤੇ ਮਿਲ ਜਾਂਦਾ ਹੈ ਔਰ ਬੜੇ ਸਸਤੇ ਰੇਟ ਤੇ ਮਿਲ ਜਾਂਦਾ ਹੈ। ਨਾਲੇ ਪਿੰਡ ਦੀ ਸੁਸਾਇਟੀ ਨੂੰ ਫਾਇਦਾ ਹੋ ਜਾਂਦਾ ਹੈ।

ਦੂਸਰਾ, ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਬਹੁਤ ਵੱਡੀ ਦੇਣ ਦਿੱਤੀ ਸੀ ਕਿ ਪਿੰਡ ਦੀਆਂ ਸੁਸਾਇਟੀਆਂ ਨੂੰ ਡੀਜ਼ਲ ਪੰਪ ਲੈ ਕੇ ਦਿੱਤੇ ਸੀ। ਇਹ ਡੀਜ਼ਲ ਪੰਪ ਬੜੇ ਕਾਮਯਾਬ ਹੋ ਗਏ ਸੀ। ਉਥੇ ਤੇਲ ਬੜਾ ਪਿਓਰ ਮਿਲਦਾ ਸੀ। ਜਿਹੜੇ ਕਿਸਾਨ ਜਾਂ ਮਜ਼ਦੂਰ ਹਿੱਸੇਦਾਰ ਹੁੰਦੇ ਸੀ, ਉਨ੍ਹਾਂ ਨੂੰ ਉਥੋਂ ਤੇਲ ਦਿੱਤਾ ਜਾਂਦਾ ਸੀ। ਜਿਹੜਾ ਇਸ ਦਾ ਕਮਿਸ਼ਨ ਬਚਦਾ ਸੀ, ਉਹ ਸੁਸਾਇਟੀ ਦੇ ਮੁਨਾਫੇ ਵਿੱਚ ਪੈ ਜਾਂਦਾ ਸੀ। ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਉਹ ਜੋ ਪੰਪ ਲੱਗੇ ਸੀ, ਉਹ ਅੱਜ ਪਿਛਲੇ ਦੋ-ਤਿੰਨੇ ਮਹੀਨਿਆਂ ਤੋਂ ਫੇਲ੍ਹ ਹੋ ਗਏ ਹਨ। ਉਨ੍ਹਾਂ ਦੇ ਫੇਲ ਹੋਣ ਦਾ ਕਾਰਨ ਕੀ ਹੈ ਕਿ ਜਿਹੜਾਂ ਅੱਗੇ ਪੰਪਾਂ ਨੂੰ ਸਿੱਧਾ ਤੇਲ ਮਿਲਦਾ ਸੀ ਅੱਗੇ ਜਿਵੇਂ ਦੂਸਰੀਆਂ ਕੰਪਨੀਆਂ ਨੂੰ ਤੇਲ ਮਿਲਦਾ ਸੀ, ਉਸੇ ਤਰ੍ਹਾਂ ਇਨ੍ਹਾਂ ਪੰਪਾਂ ਨੂੰ ਮਿਲਦਾ ਸੀ। ਪਰ ਹੁਣ ਜਿਵੇਂ ਇੱਕ ਰੂਲ ਲਾਗੂ ਕਰ ਦਿੱਤਾ ਹੈ ਕਿ ਜਿਹੜਾ ਕੋਈ ਥੋਕ ਵਿੱਚ ਤੇਲ ਲਵੇਗਾ, ਉਸ ਨੂੰ ਡੀਜ਼ਲ ਦਾ ਰੇਟ ਇੰਨੇ ਰੁਪਏ ਵੱਧ ਲਗੇਗਾ ਅਤੇ ਪਰਚੂਨ ਵਾਲਿਆਂ ਨੂੰ ਘੱਟ ਲੱਗਣਗੇ। ਇਨ੍ਹਾਂ ਕੋਆਪਰੇਟਿਵ ਸੁਸਾਇਟੀਆਂ ਦੇ ਪੰਪਾਂ ਨੂੰ ਉਨ੍ਹਾਂ ਨੇ ਥੋਕ ਵਿੱਚ ਗਿਣ ਲਿਆ ਹੈ ਕਿ ਇਹ ਥੋਕ ਵਿੱਚ ਤੇਲ ਲੈਂਦੇ ਹਨ ਜਿਵੇਂ ਕਿ ਰੇਲਵੇ ਇੰਜਣ ਵਾਲੇ ਜਾਂ ਹੋਰ ਅਦਾਰੇ ਲੈਂਦੇ ਹਨ। ਇਨ੍ਹਾਂ ਨੂੰ ਉਨ੍ਹਾਂ ਥੋਕ ਵਾਲਿਆਂ ਦੀ ਕੈਟਾਗਰੀ ਵਿੱਚ ਪਾ ਦਿੱਤਾ ਹੈ ਜਿਸ ਕਾਰਨ ਇਨ੍ਹਾਂ ਸੁਸਾਇਟੀਆਂ ਦਾ ਤੇਲ ਮਹਿੰਗਾ ਹੋਣ ਕਾਰਨ ਕੰਪਨੀਆਂ ਇਨ੍ਹਾਂ ਨੂੰ ਤੇਲ ਦੇਣੋਂ ਹਟ ਗਈਆਂ ਹਨ। ਇਸ ਕਰਕੇ ਸਾਰੇ ਪੰਜਾਬ ਵਿੱਚ ਜਿਨੇ ਪੰਪ ਐਗਰੀਕਲਚਰ ਸੁਸਾਇਟੀਆਂ ਦੇ ਖਾਤੇ ਵਿੱਚ ਲੱਗੇ ਹੋਏ ਹਨ, ਉਹ ਸਾਰੇ ਇਸ ਵੇਲੇ ਬੰਦ ਹੋਣ ਦੇ ਬਰਾਬਰ ਹਨ। ਕੋਈ ਇਨ੍ਹਾਂ ਤੋਂ ਤੇਲ ਲੈ ਨਹੀਂ ਰਿਹਾ ਜਦੋਂ ਤੇਲ ਨਹੀਂ ਵਿਕੇਗਾ ਤਾਂ ਪੰਪ ਬੇਕਾਰ ਹੋ ਜਾਣਗੇ। ਸੁਸਾਇਟੀਆਂ ਨੇ ਅੱਧਾ ਏਕੜ ਜ਼ਮੀਨ ਲੈ ਕੇ ਪੰਪ ਲਗਾਏ ਹਨ। ਪਿੰਡਾਂ ਵਿੱਚ ਲੋਕਾਂ ਨੂੰ ਇਨ੍ਹਾਂ ਤੋਂ ਬੜਾ ਫਾਇਦਾ ਸੀ। ਇਸ ਪਾਸੇ ਧਿਆਨ ਦੇਣ ਦੀ ਲੋੜ ਹੈ ਕਿ ਕੇਂਦਰ ਸਰਕਾਰ ਦੀ ਇਹ ਨੀਤੀ ਬਹੁਤੀ ਚੰਗੀ ਨਹੀਂ ਹੈ। ਇਨ੍ਹਾਂ ਸੁਸਾਇਟੀਆਂ ਨੂੰ ਥੋਕ ਵਾਲੇ ਪਾਸੇ ਨਾ ਗਿਣਨ ਸਗੋਂ ਪਰਚੂਨ ਵਾਲੇ ਪਾਸੇ ਗਿਣਨ। ਜਿਵੇਂ ਅਸੀਂ ਹੋਰ ਪਰਚੂਨ ਪੰਪਾਂ ਤੋਂ ਤੇਲ ਲੈਂਦੇ ਹਾਂ, ਉਸੇ ਤਰ੍ਹਾਂ ਹੀ ਖੇਤੀਬਾੜੀ ਵਾਲੀਆਂ ਸੁਸਾਇਟੀਆਂ

[ਸਰਦਾਰ ਤੋਤਾ ਸਿੰਘ]

ਵੱਲੋਂ ਲਗਾਏ ਪੰਪਾਂ ਤੋਂ ਤੇਲ ਮਿਲਣਾ ਚਾਹੀਦਾ ਹੈ। ਉਨ੍ਹਾਂ ਨੇ ਆਪਣੇ ਕਿਸੇ ਨਿੱਜੀ ਪ੍ਰਾਫਿਟ ਵਾਸਤੇ ਤਾਂ ਇਹ ਪੰਪ ਨਹੀਂ ਲਗਾਏ। ਇਸ ਲਈ ਮੇਰਾ ਕਹਿਣ ਤੋਂ ਭਾਵ ਹੈ ਕਿ ਕੋਆਪਰੇਟਿਵ ਸਿਸਟਮ ਵੱਲ ਧਿਆਨ ਦੇਣ ਦੀ ਲੋੜ ਹੈ। ਮੈਂ ਖੰਡ ਮਿੱਲਾਂ ਦੀ ਗੱਲ ਕੀਤੀ ਹੈ ਕਿ ਇਨ੍ਹਾਂ ਨੇ ਕਿਵੇਂ ਖੰਡ ਮਿੱਲਾਂ ਤਬਾਹ ਕੀਤੀਆਂ ਹਨ। ਇਹ ਸਾਰਾ ਕੁਝ ਆਪਾਂ ਦੇਖੀਏ ਤੇ ਇਨ੍ਹਾਂ ਸਾਰੀਆਂ ਗੱਲਾਂ ਨੂੰ ਧਿਆਨ ਵਿੱਚ ਲਿਆ ਕੇ ਆਪਾਂ ਨੂੰ ਖੇਤੀਬਾੜੀ ਵਾਲੇ ਪਾਸੇ ਸੋਚਣਾ ਚਾਹੀਦਾ ਹੈ। ਅੱਜ ਹਾਲਾਤ ਕੀ ਹਨ? ਮੇਰਾ ਕਹਿਣ ਤੋਂ ਭਾਵ ਹੈ ਕਿ ਖੇਤੀ ਬਹੁਤ ਘਾਟੇ ਵਾਲੇ ਪਾਸੇ ਜਾ ਰਹੀ ਹੈ, ਤੁਸੀਂ ਹੈਰਾਨ ਹੋਵੋਗੇ ਕਿ ਖੇਤੀਬਾੜੀ ਤੇ ਅੱਜ ਬਹੁਤ ਜ਼ਿਆਦਾ ਖਰਚਾ ਆ ਰਿਹਾ ਹੈ। ਅੱਜ ਡੀ.ਏ.ਪੀ. ਖਾਦ ਤੇ ਸਬਸਿਡੀ ਖਤਮ ਹੋ ਗਈ ਹੈ। ਡੀ.ਏ.ਪੀ. ਦੀ ਇੱਕ ਬੋਰੀ ਲੈਣੀ ਵੀ ਔਖੀ ਹੋ ਜਾਣੀ ਹੈ। ਯੂਰੀਏ ਦਾ ਭਾਅ ਵੀ ਕਿੰਨਾ ਵਧ ਗਿਆ ਹੈ।

ਟਿਊਬਵੈਲਾਂ ਦਾ ਖਰਚਾ ਲਗਾ ਲਓ, ਧਰਤੀ ਹੇਠਲਾ ਪਾਣੀ 100 ਫੁੱਟ ਤੋਂ ਕਿਤੇ ਵੱਧ ਡੂੰਘਾ ਜਾ ਚੁੱਕਿਆ ਹੈ। ਢਾਈ-ਢਾਈ ਤਿੰਨ-ਤਿੰਨ ਲੱਖ ਰੁਪਏ ਵਿਚ ਇੱਕ ਟਿਊਬਵੈਲ ਲਗਦਾ ਹੈ। ਜੇ ਅਸੀਂ 400 ਫੁੱਟ ਤੇ ਡੂੰਘਾਈ ਤੇ ਟਿਊਬਵੈਲ ਲਾਉਣਾ ਹੋਵੇ ਤਾਂ ਢਾਈ ਲੱਖ ਤੋਂ ਵੀ ਮਹਿੰਗਾ ਪੈਂਦਾ ਹੈ। ਪਹਿਲਾਂ ਜਿਹੜੀ 5 ਪਾਵਰ ਦੀ ਮੋਟਰ ਜਿੰਨਾ ਪਾਣੀ ਕੱਢਦੀ ਸੀ, ਉਹ ਅੱਜ ਤੁਹਾਡੇ ਸਾਹਮਣੇ 20-20 ਪਾਵਰ ਦੀ ਮੋਟਰ ਉਨਾ ਪਾਣੀ ਨਹੀਂ ਕੱਢਦੀ। 3 ਇੰਚ ਦਾ ਪਾਈਪ ਅਤੇ 20 ਪਾਵਰ ਦੀ ਮੋਟਰ ਲਗਾਉਣੀ ਪੈਂਦੀ ਹੈ। ਇੰਨਾ ਵੱਡਾ ਬੋਝ ਪੈ ਰਿਹਾ ਹੈ। ਨਾਲੇ ਤਾਂ ਪੰਜਾਬ ਸਰਕਾਰ ਨੂੰ ਘਾਟਾ ਪੈ ਰਿਹਾ ਹੈ ਨਾਲੇ ਬਿਜਲੀ ਬੋਰਡ ਦਾ ਨੁਕਸਾਨ ਹੋ ਰਿਹਾ ਹੈ ਅਤੇ ਬਿਜਲੀ ਵੱਧ ਖਰਚ ਹੋ ਰਹੀ ਹੈ। ਇਸ ਲਈ ਪਾਣੀ ਦਾ ਲੈਵਲ ਉੱਚਾ ਕਰਨ ਲਈ ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਪੰਜਾਬ ਵਿਚ ਜਿਹੜੀਆਂ ਡਰੇਨਾਂ ਕੱਢੀਆਂ ਹੋਈਆਂ ਹਨ, ਪਾਣੀ ਦੀ ਬੱਚਤ ਕਰਨ ਲਈ ਇੱਕੋ ਇੱਕ ਤਰੀਕਾ ਹੈ ਜੋ ਮੈਂ ਸੋਚਿਆ ਹੈ ਕਿ ਦੇਸ਼ ਦੀਆਂ ਜਿੰਨੀਆਂ ਡਰੇਨਾਂ ਹਨ, ਉਨ੍ਹਾਂ ਨੂੰ ਝੀਲ ਦਾ ਰੂਪ ਦੇਣਾ ਚਾਹੀਦਾ ਹੈ। ਇਸ ਤਰ੍ਹਾਂ ਦੇ ਹਾਲਾਤ ਪੈਦਾ ਕੀਤੇ ਜਾਣ ਕਿ ਜਦੋਂ ਮੀਂਹ ਪੈਂਦਾ ਹੈ ਤਾਂ ਪਾਣੀ ਸਾਂਭਿਆ ਜਾਵੇ। ਜਿਵੇਂ ਹੁਣ ਕਿੰਨਾ ਮੀਂਹ ਪਿਆ ਸੀ, ਔਰ ਇਸ ਤਰ੍ਹਾਂ ਦਾ ਮੀਂਹ ਸਾਡੇ ਸਾਉਣ ਭਾਦੋਂ ਵਿੱਚ ਮੀਂਹ ਪੈਂਦਾ ਹੈ। ਪਾਣੀ ਡਰੇਨਾਂ ਵਿਚ ਜਾਂਦਾ ਹੈ, ਉਹ ਨਾਲ ਦੀ ਨਾਲ ਇੱਕਠਾ ਕੀਤਾ ਜਾਵੇ। ਮੈਂ ਹਰੇਕ ਥਾਂ ਤੇ ਦੇਖਿਆ ਹੈ ਕਿ ਕਿਸੇ ਥਾਂ ਤੇ 10 ਫੁੱਟ ਤੇ ਕਿਸੇ ਥਾਂ ਤੇ 15 ਫੁੱਟ ਤੇ ਕੱਕਾ ਰੇਤਾ ਹੈ। ਜੇਕਰ ਕੱਕੇ ਰੇਤੇ ਤੱਕ ਡਰੇਨਾਂ ਪੁੱਟ ਦਈਏ ਅਤੇ ਝੀਲ ਬਣਾ ਦਈਏ, 5-5 ਕਿਲੋਮੀਟਰ ਤੱਕ ਪਾਣੀ ਸਾਰਾ ਥੱਲੇ ਝੀਲ ਵਿੱਚ ਜਾਵੇ ਤਾਂ ਪਾਣੀ ਦਾ ਲੈਵਲ ਉੱਚਾ ਆ ਜਾਵੇਗਾ। ਮੋਗੇ ਜ਼ਿਲ੍ਹੇ ਦਾ ਪਾਣੀ ਅੱਜ 120-130 ਫੁੱਟ ਤੇ ਹੈ, ਔਰ ਦੋ ਤਿੰਨ ਸਾਲਾਂ ਤੱਕ ਇਹ 200-250 ਫੁੱਟ ਤੇ ਜਾ ਪਹੁੰਚੇਗਾ, ਸਾਡੇ ਏਰੀਏ ਵਿਚ ਡਰੇਨਾਂ ਬਹੁਤ ਹਨ। ਇੱਕੋ

ਇੱਕ ਬੱਚਤ ਦਾ ਤਰੀਕਾ ਹੈ ਕਿ ਡਰੇਨਾਂ ਨੂੰ ਝੀਲ ਦਾ ਰੂਪ ਦੇ ਦਿਓ, ਕੁਦਰਤ ਦਾ ਪਾਣੀ ਉਥੇ ਪਵੇਗਾ, ਪਾਣੀ ਦੀ ਕੁਆਲਟੀ ਵੀ ਵਧੀਆ ਹੋਵੇਗੀ ਔਰ ਪਾਣੀ ਦਾ ਲੈਵਲ ਉੱਚਾ ਆ ਜਾਵੇਗਾ, ਨਾਲੇ ਸਾਡੇ ਖਰਚੇ ਘਟ ਜਾਣਗੇ। ਇਸ ਲਈ ਮੇਰੇ ਕਹਿਣ ਦਾ ਭਾਵ ਹੈ ਕਿ ਜਦੋਂ ਮੀਂਹ ਪਵੇ, ਪਾਣੀ ਬੰਨਿਆ ਜਾਵੇ। ਹਰੀਕੇ ਪੱਤਣ ਖੜ ਜਾਓ, ਉਥੇ ਲੱਖਾਂ ਕਿਊਸਿਕ ਪਾਣੀ ਪਾਕਿਸਤਾਨ ਨੂੰ ਜਾਂਦਾ ਹੈ। ਕੇਂਦਰ ਸਰਕਾਰ ਨਾਲ ਤਾਲਮੇਲ ਕਰਕੇ ਪਾਣੀ ਬਾਰੇ ਆਪਾਂ ਕੋਈ ਪ੍ਰਾਜੈਕਟ ਸੋਚੀਏ। ਇਸ ਤੇ ਬਹੁਤ ਗੰਭੀਰਤਾ ਨਾਲ ਸੋਚ ਕੇ ਕਿ ਇਹ ਜਿਹੜਾ ਪਾਣੀ ਕੁਦਰਤ ਦਾ ਪੈਂਦਾ ਹੈ, ਉਹ ਪਾਣੀ ਚਾਹੇ ਪਹਾੜਾਂ ਵਿਚੋਂ ਆਉਂਦਾ ਹੈ, ਚਾਹੇ ਪੰਜਾਬ ਵਿੱਚ ਮੀਂਹ ਪੈਂਦਾ ਹੈ, ਉਹ ਪਾਣੀ ਅਸੀਂ ਧਰਤੀ ਵਿਚ ਕਿਵੇਂ ਖਪਾਉਣਾ ਹੈ ਨਾ ਕਿ ਪਾਕਿਸਤਾਨ ਜਾਵੇ, ਸਮੁੰਦਰਾਂ ਵਿਚ ਜਾਵੇ, ਸਗੋਂ ਉਹ ਪੰਜਾਬ ਦੀ ਧਰਤੀ ਵਿਚ ਖਪੇ, ਔਰ ਜਦੋਂ ਪੰਜਾਬ ਦੀ ਧਰਤੀ ਵਿਚ ਪਾਣੀ ਖਪੇਗਾ ਤਾਂ ਪਾਣੀ ਦਾ ਲੈਵਲ ਉਪਰ ਆਵੇਗਾ ਔਰ ਸਾਡਾ ਫਾਇਦਾ ਹੋਵੇਗਾ। ਉਸ ਨਾਲ ਜ਼ਮੀਨ ਉਪਜਾਊ ਹੋਵੇਗੀ ਔਰ ਸ਼ੋਰਾ ਵੀ ਘਟੇਗਾ। ਇਨ੍ਹਾਂ ਸਾਰੀਆਂ ਗੱਲਾਂ ਨੂੰ ਵਿਚਾਰਨ ਦੀ ਲੋੜ ਹੈ। ਇਸ ਲਈ ਕਿਉਂਕਿ ਹੋਰ ਬੁਲਾਰਿਆਂ ਨੇ ਵੀ ਬੋਲਣਾ ਹੈ, ਮੇਰਾ ਏਜੰਡਾ ਤਾਂ ਹੋਰ ਬਹੁਤ ਵੱਡਾ ਹੈ, ਮੈਂ ਚੇਅਰਮੈਨ ਸਾਹਿਬ ਦਾ ਇਸ਼ਾਰਾ ਹੀ ਸਮਝਦਾ ਹਾਂ, ਪਰ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਖੇਤੀਬਾੜੀ ਹਿੰਦੁਸਤਾਨ ਦੀ ਵੀ ਤੇ ਵਿਸ਼ੇਸ਼ ਕਰਕੇ ਪੰਜਾਬ ਦੀ ਰੀੜ ਦੀ ਹੱਡੀ ਹੈ। ਹਿੰਦੁਸਤਾਨ ਲਈ ਤਾਂ ਹੋਰ ਵੀ ਸਾਧਨ ਹਨ ਪਰ ਸਾਡੇ ਕੋਲ ਤਾਂ ਖੇਤੀਬਾੜੀ ਤੋਂ ਇਲਾਵਾ ਹੋਰ ਕੋਈ ਸਾਧਨ ਵੀ ਨਹੀਂ ਹੈ। ਇਸ ਲਈ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ, ਵਿੱਦਿਆ ਦੇ ਖੇਤਰ ਵਿੱਚ ਮੇਰੇ ਤੋਂ ਪਹਿਲਾਂ ਕਈ ਬੁਲਾਰੇ ਬੋਲ ਚੁੱਕੇ ਹਨ, ਮੈਂ ਦੁਬਾਰਾ ਨਹੀਂ ਕਹਿਣਾ ਚਾਹੁੰਦਾ।

ਇੱਕ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅੱਜ ਮੈਂ ਅਖਬਾਰ ਦੇ ਵਿਚ ਪੜ੍ਹਿਆ, ਸਾਡੇ ਐਜੂਕੇਸ਼ਨ ਮਨਿਸਟਰ ਸਾਹਿਬ ਬੈਠੇ ਹਨ, ਮੁੱਖ ਮੰਤਰੀ ਸਾਹਿਬ ਵੀ ਬੈਠੇ ਹਨ, ਅਖਬਾਰ ਵਿੱਚ ਕਿਹਾ ਗਿਆ ਕਿ 8ਵੀਂ ਤੱਕ ਕਿਸੇ ਬੱਚੇ ਨੂੰ ਫੇਲ੍ਹ ਹੀ ਨਹੀਂ ਕਰਨਾ। ਮੈਂ ਬੜਾ ਹੈਰਾਨ ਹੋਇਆ ਇਹ ਖਬਰ ਪੜ੍ਹ ਕੇ ਕਿ ਡੀ.ਜੀ.ਐਸ.ਈ. ਦਾ ਫੈਸਲਾ ਆ ਗਿਆ ਕਿ 8ਵੀਂ ਤੱਕ ਕਿਸੇ ਵਿਦਿਆਰਥੀ ਨੂੰ ਫੇਲ੍ਹ ਹੀ ਨਹੀਂ ਕਰਨਾ। ਇਹ ਪਹਿਲਾਂ ਵੀ ਹੁੰਦਾ ਸੀ, ਜਦੋਂ ਮੈਂ ਐਜੂਕੇਸ਼ਨ ਮੰਤਰੀ ਸੀ ਕਿ ਪੰਜਵੀਂ ਤੱਕ ਕਿਸੇ ਨੂੰ ਫੇਲ੍ਹ ਨਹੀਂ ਕਰਨਾ ਪਰ ਸਿੱਟਾ ਕੀ ਨਿਕਲਿਆ? ਸਰਕਾਰੀ ਸਕੂਲਾਂ ਵਿਚ ਪੰਜਵੀਂ ਤੋਂ ਬਾਅਦ ਜਿਹੜਾ ਛੇਵੀਂ ਕਲਾਸ ਦੇ ਵਿੱਚ ਬੱਚਾ ਜਾਂਦਾ ਸੀ ਕਿਸੇ ਨੂੰ 100 ਤੱਕ ਨਹੀਂ ਸੀ ਗਿਣਨਾ ਆਉਂਦਾ। ਅਗਲਾ ਕਹਿੰਦਾ ਪਾਸ ਤਾਂ ਹੋ ਹੀ ਜਾਣਾ ਹੈ, ਸਾਡੀ ਕਿਹੜਾ ਕੋਈ ਜ਼ਿੰਮੇਵਾਰੀ ਹੈ। ਜਦੋਂ ਕੋਈ ਜ਼ਿੰਮੇਵਾਰੀ ਹੀ ਨਹੀਂ, ਬੱਚੇ ਨੇ ਪਾਸ ਤਾਂ ਹੋ ਹੀ ਜਾਣਾ ਹੈ, ਛੇਵੀਂ ਕਲਾਸ ਵਿੱਚ ਹੋ ਜਾਣਾ ਹੈ, ਭਾਵੇਂ ਕਿਸੇ ਨੂੰ 100 ਨਹੀਂ ਸੀ ਗਿਣਨਾ ਆਉਂਦਾ। ਛੇਵੀਂ ਦੀਆਂ ਕਲਾਸਾਂ ਵਿੱਚ ਮੈਂ ਆਪ ਜਾ ਕੇ ਦੇਖਿਆ ਹੈ। ਮੈਂ ਇਸ ਦਾ ਇਲਾਜ ਕੀਤਾ ਕਿ ਪੰਜਵੀਂ ਕਲਾਸ ਦਾ ਇਮਤਿਹਾਨ ਲੈਣਾ ਹੀ ਲੈਣਾ ਹੈ। ਜਿਸ ਦਾ ਪੰਜਵੀਂ

[ਸਰਦਾਰ ਤੋਤਾ ਸਿੰਘ]

ਦਾ ਰਿਜ਼ਲਟ ਮਾੜਾ ਆਵੇਗਾ ਤਾਂ ਉਸ ਦੇ ਖਿਲਾਫ ਕਾਰਵਾਈ ਹੋਵੇਗੀ। ਇਸ ਲਈ ਜੇ ਆਪਾਂ 8ਵੀਂ ਤੱਕ ਕਿਸੇ ਵਿਦਿਆਰਥੀ ਨੂੰ ਫੇਲ੍ਹ ਹੀ ਨਹੀਂ ਕਰਨਾ ਤਾਂ ਸਰਕਾਰੀ ਸਕੂਲਾਂ ਦਾ ਕੀ ਹਾਲ ਬਣੂੰ, ਜਿਹੜੇ ਵਿਦਿਆਰਥੀ 9ਵੀਂ ਕਲਾਸ ਵਿਚ ਆਇਆ ਕਰਨਗੇ, ਉਨ੍ਹਾਂ ਨੂੰ 100 ਹੀ ਨਹੀਂ ਗਿਣਨਾ ਆਉਣਾ। ਇੰਨਾ ਵੱਡਾ ਨੁਕਸਾਨ ਹੋਵੇਗਾ ਜਿਹੜਾ ਮੁੜ ਕੇ ਝੱਲਿਆ ਨਹੀਂ ਜਾਣਾ। ਇਸ ਪਾਸੇ ਵਿਸ਼ੇਸ਼ ਧਿਆਨ ਦੇਣ ਦੀ ਲੋੜ ਹੈ, ਬਹੁਤ ਬਹੁਤ ਧੰਨਵਾਦ।

**ਮਾਨਯੋਗ ਚੇਅਰਮੈਨ :** ਬੀਬੀ ਜਗੀਰ ਕੌਰ ਜੀ, ਬੁਲਾਰੇ ਸਾਹਿਬਾਨ ਨੂੰ ਬੇਨਤੀ ਹੈ ਕਿ 6-7 ਬੁਲਾਰੇ ਹਾਲੇ ਰਹਿੰਦੇ ਹਨ, ਉਸ ਤੋਂ ਬਾਅਦ ਮਾਨਯੋਗ ਮੁੱਖ ਮੰਤਰੀ ਸਾਹਿਬ ਨੇ ਬੋਲਣਾ ਹੈ, ਸਮਾਂ ਘੱਟ ਲੈਣਾ, 8-10 ਮਿੰਟ ਵਿਚ ਸਮਾਪਤੀ ਕਰਨੀ ਸੀ।

**ਬੀਬੀ ਜਗੀਰ ਕੌਰ (ਭੁਲੱਥ) :** ਸਤਿਕਾਰਯੋਗ ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਤੁਹਾਡਾ ਧੰਨਵਾਦ ਕਿ ਤੁਸੀਂ ਪੰਜਾਬ ਦੇ ਗਵਰਨਰ ਸਾਹਿਬ ਦੇ ਭਾਸ਼ਣ ਤੇ ਮੈਨੂੰ ਬਹੁਤ ਹੀ ਪਵਿੱਤਰ ਹਾਊਸ ਵਿਚ ਬੋਲਣ ਦਾ ਮੌਕਾ ਦਿੱਤਾ ਹੈ। ਗਵਰਨਰ ਸਾਹਿਬ ਇੱਕ ਬਹੁਤ ਹੀ ਤਜਰਬੇਕਾਰ ਇਨਸਾਨ ਹਨ, ਜਿਨ੍ਹਾਂ ਨੇ ਦੇਸ਼ ਦੀ ਰਾਜਨੀਤੀ ਵਿੱਚ ਬੜਾ ਵੱਡਾ ਯੋਗਦਾਨ ਪਾਇਆ ਹੈ। ਉਨ੍ਹਾਂ ਨੇ ਆਪਣੇ ਤਜਰਬੇ ਅਨੁਸਾਰ ਜੋ 11 ਮਾਰਚ ਨੂੰ ਇੱਥੇ ਭਾਸ਼ਣ ਦਿੱਤਾ ਹੈ, ਉਸ ਨੂੰ ਪੜ੍ਹ ਕੇ ਬਹੁਤ ਸਾਰੇ ਪਹਿਲੂ ਸਾਹਮਣੇ ਆਏ, ਜਿੱਥੇ ਉਨ੍ਹਾਂ ਨੇ ਦੇਸ਼ ਦੀ ਆਰਥਿਕਤਾ, ਦੇਸ਼ ਵਿੱਚ ਬੇਰੁਜ਼ਗਾਰੀ, ਦੇਸ਼ ਵਿੱਚ ਵੱਧ ਰਹੀ ਮਹਿੰਗਾਈ ਅਤੇ ਦੇਸ਼ ਵਿਚ ਫੈਲ ਰਹੇ ਭ੍ਰਿਸ਼ਟਾਚਾਰ ਤੇ ਚਿੰਤਾ ਪ੍ਰਗਟ ਕੀਤੀ ਉਥੇ ਨਾਲ ਨਾਲ ਉਨ੍ਹਾਂ ਨੇ ਪੰਜਾਬ ਦੇ ਵਿਕਾਸ ਵਿੱਚ ਜੋ ਸਰਦਾਰ ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ, ਪੰਜਾਬ ਜੀ ਦੀ ਅਗਵਾਈ ਹੇਠ ਪੰਜਾਬ ਸਰਕਾਰ ਨੇ ਵਿਕਾਸ ਕੀਤਾ ਹੈ, ਪੰਜਾਬ ਦਾ ਆਰਥਿਕ ਪੱਧਰ ਉੱਚਾ ਚੁੱਕਿਆ, ਨੌਜਵਾਨਾਂ ਨੂੰ ਰੁਜ਼ਗਾਰ ਦਿੱਤੇ, ਜਾਂ ਸਹੂਲਤਾਂ ਦਿੱਤੀਆਂ, ਪੰਜਾਬ ਦਾ ਅਮਨ-ਚੈਨ, ਸ਼ਾਂਤੀ ਬਣਾਈ ਰੱਖੀ, ਏਕਤਾ ਭਾਈਚਾਰਕ ਸਾਂਝ ਨੂੰ ਬਹੁਤ ਵਧੀਆਂ ਢੰਗ ਦੇ ਨਾਲ ਹੋਰ ਅੱਗੇ ਵਧਾਇਆ, ਉਸ ਦੀ ਸ਼ਲਾਘਾ ਵੀ ਕੀਤੀ ਅਤੇ ਜੋ ਪੰਜਾਬ ਦੇ ਲੋਕਾਂ ਦੀ ਖੁਸ਼ਹਾਲੀ ਬਣਾਈ, ਉਸ ਨੂੰ ਇੱਕ ਬਹੁਤ ਵਧੀਆ ਢੰਗ ਦੇ ਨਾਲ ਸ਼ਾਬਾਸ਼ ਵੀ ਦਿੱਤੀ, ਕਿਉਂਕਿ ਪੰਜਾਬ ਰਾਜ ਜੋ ਹੈ, ਉਹ ਗੁਰੂਆਂ, ਪੀਰਾਂ, ਪੈਗੰਬਰਾਂ, ਰਿਸ਼ੀਆਂ, ਮੁਨੀਆਂ ਦੀ ਧਰਤੀ ਹੈ, ਜਿਥੇ ਕੁਝ ਸਿਧਾਂਤ ਪਲਦੇ ਹਨ, ਜਿਥੇ ਮਰਿਆਦਾ ਪਲਦੀ ਹੈ, ਜਿਥੇ ਸਮਾਜਿਕ ਤੌਰ ਦੇ ਉੱਤੇ ਸਾਂਝਾਂ ਉੱਚੀਆਂ ਅਤੇ ਸੁੱਚੀਆਂ ਬਣਦੀਆਂ ਹਨ। ਸਿਧਾਂਤਾਂ ਦੀ ਪਹਿਰੇਦਾਰੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਪੰਜਾਬ ਜੀ ਨੇ ਹਮੇਸ਼ਾ ਬਣਾਈ ਰੱਖੀ, ਉਸ ਦੇ ਬਾਰੇ ਉਨ੍ਹਾਂ ਨੇ ਬਹੁਤ ਵਧੀਆ ਢੰਗ ਦੇ ਨਾਲ ਆਪਣੇ ਭਾਸ਼ਣ ਵਿੱਚ ਵਰਨਣ ਕੀਤਾ। ਇਹ ਸ਼ਾਇਦ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੇ ਹਿੱਸੇ ਵਿੱਚ ਤਾਂ ਹੀ ਆਇਆ ਹੈ ਕਿਉਂਕਿ ਪੰਜਾਬ ਦੀਆਂ ਮਰਿਆਦਾਵਾਂ ਅਤੇ ਪਰੰਪਰਾਵਾਂ ਨੂੰ, ਉਨ੍ਹਾਂ ਨੇ ਆਪਣੇ ਹਿਰਦੇ ਵਿੱਚ ਹਮੇਸ਼ਾ ਸਮਾਈ ਰੱਖਿਆ ਹੈ, ਕਿਉਂਕਿ ਗੁਰੂ

ਦਾ ਸਿਧਾਂਤ ਜੋ ਹੈ, ਉਹ ਹਮੇਸ਼ਾਂ ਸਾਨੂੰ ਸਿਖਾਉਂਦਾ ਹੈ:

**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ।।**
**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ।।**

ਕਿਉਂਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਇੱਕ ਐਸੀ ਸੈਕੂਲਰ ਸੋਚ ਦਿੰਦੇ ਹਨ, ਜਿਸ ਵਿੱਚ ਹਰ ਵਰਗ ਦੀ, ਹਰ ਧਰਮ ਦੀ, ਹਰ ਮਨੁੱਖ ਦੀ, ਹਰ ਇਨਸਾਨ ਦੀ ਸੇਵਾ ਕਰਨੀ, ਇਹ ਮਨੁੱਖ ਦੇ ਹਿੱਸੇ ਵਿੱਚ ਆਈ ਹੈ। ਮੈਂ ਸਮਝਦੀ ਹਾਂ ਕਿ ਜਿਹੜਾ ਭਾਸ਼ਣ ਵਿੱਚ ਉਨ੍ਹਾਂ ਨੇ ਪੰਜਾਬ ਸਰਕਾਰ ਦੇ ਮੁੱਖ ਮੰਤਰੀ ਦੇ ਸਬੰਧ ਵਿੱਚ ਜਾਂ ਸ਼੍ਰੋਮਣੀ ਅਕਾਲੀ ਦਲ, ਭਾਰਤੀ ਜਨਤਾ ਪਾਰਟੀ ਵੱਲੋਂ ਨਿਭਾਈ ਗਈ ਭੂਮਿਕਾ ਦੇ ਸਬੰਧ ਵਿੱਚ ਕਿਹਾ ਹੈ, ਉਹ ਬਹੁਤ ਸ਼ਲਾਘਾਯੋਗ ਅਤੇ ਵਧੀਆ ਢੰਗ ਨਾਲ ਉਨ੍ਹਾਂ ਨੇ ਪੇਸ਼ ਕੀਤਾ ਹੈ। ਦੇਸ਼ ਲਈ ਜਦੋਂ ਵੀ ਕਦੀ ਕੁਰਬਾਨੀਆਂ ਦੀ ਲੋੜ ਹੋਈ, ਭਾਵੇਂ ਅਜ਼ਾਦੀ ਤੋਂ ਪਹਿਲਾਂ, ਭਾਵੇਂ ਅਜ਼ਾਦੀ ਦੇ ਸਮੇਂ, ਭਾਵੇਂ ਅਜ਼ਾਦੀ ਤੋਂ ਬਾਅਦ, ਬਹੁਤ ਸਾਰੀਆਂ ਚੁਣੌਤੀਆਂ ਆਈਆਂ ਹਨ। ਅਜ਼ਾਦੀ ਵੇਲੇ ਵੀ ਪੰਜਾਬੀਆਂ ਨੇ ਬੜੀਆਂ ਕੁਰਬਾਨੀਆਂ ਕੀਤੀਆਂ। ਅਜ਼ਾਦੀ ਤੋਂ ਬਾਅਦ ਵੀ ਜੇ ਕਿਤੇ ਦੁਸ਼ਮਣ ਦੇਸ਼ਾਂ ਵੱਲੋਂ ਕੋਈ ਹਮਲੇ ਹੋਏ, ਭਾਵੇਂ ਪਾਕਿਸਤਾਨ ਭਾਵੇਂ ਚੀਨ, ਭਾਵੇਂ ਬੰਗਲਾਦੇਸ਼, ਭਾਵੇਂ ਸ੍ਰੀ ਲੰਕਾ ਜਾਂ ਇਸ ਤੋਂ ਵੀ ਬਾਅਦ ਜੇ ਕਿਤੇ ਕਾਰਗਿਲ ਦੀ ਜੰਗ ਵੀ ਕੋਈ ਹੈ ਤਾਂ ਦੇਸ਼ ਦੇ ਅਜ਼ਾਦੀ ਦੇ ਪ੍ਰਵਾਨਿਆਂ ਨੇ ਜਿੱਥੇ ਬਹੁਤ ਵੱਡੀਆਂ ਸੇਵਾਵਾਂ ਕੀਤੀਆਂ, ਉਥੇ ਪੰਜਾਬੀਆਂ ਨੇ ਉਸ ਦੇ ਵਿੱਚ ਹਿੱਕ ਡਾਹ ਕੇ ਮੁਕਾਬਲਾ ਕੀਤਾ ਹੈ। ਸੋ, ਚੇਅਰਮੈਨ ਸਾਹਿਬ, ਇਨ੍ਹਾਂ ਸਾਰੀਆਂ ਚੁਣੌਤੀਆਂ ਨੂੰ ਜਿੱਥੇ ਪੰਜਾਬੀਆਂ ਨੇ ਬਹੁਤ ਵਧੀਆ ਢੰਗ ਨਾਲ ਪ੍ਰਵਾਨ ਕੀਤਾ ਤੇ ਕੁਰਬਾਨੀਆਂ ਕਰਕੇ ਪੰਜਾਬ ਦਾ ਮਾਣ ਅਤੇ ਆਨ-ਸ਼ਾਨ ਉੱਚੀ ਕੀਤੀ ਹੈ, ਉਥੇ ਨਾਲ-ਨਾਲ ਬਦਕਿਸਮਤੀ ਪੰਜਾਬ ਦੀ ਕਿ ਜਦੋਂ ਕਦੇ ਪੰਜਾਬ ਦੀ ਗੱਲ ਆਈ ਹੈ, ਹਿੰਦੁਸਤਾਨ ਦੀ ਸਰਕਾਰ ਨੇ ਕਦੀ ਪੰਜਾਬੀਆਂ ਨਾਲ ਇਨਸਾਫ ਨਹੀਂ ਕੀਤਾ। ਕਦੀ ਪੰਜਾਬ ਦੇ ਲੋਕਾਂ ਨਾਲ ਇਨਸਾਫ ਨਹੀਂ ਕੀਤਾ ਹੈ। ਮੈਂ ਮਹਿਸੂਸ ਕਰਦੀ ਹਾਂ ਕਿ ਸਾਰੇ ਮੇਰੇ ਸਾਥੀ ਵੀਰਾਂ ਨੇ, ਮੈਂਬਰ ਸਾਹਿਬਾਨਾਂ ਨੇ ਬਹੁਤ ਲੰਬਾ ਭਾਸ਼ਣ ਐਗਰੀਕਲਚਰ ਤੇ ਵੀ ਦਿੱਤਾ ਹੈ ਕਿਉਂਕਿ ਜਿਹੜੀ ਆਰਥਿਕਤਾ ਕਿਸੇ ਦੇਸ਼ ਦੀ ਹੈ, ਉਹ ਸਾਰਿਆਂ ਰਾਜਾਂ ਤੇ ਨਿਰਭਰ ਕਰਦੀ ਹੈ। ਦੇਸ਼ ਆਰਥਿਕ ਤੌਰ ਤੇ ਮਜ਼ਬੂਤ ਤਾਂ ਹੀ ਹੋ ਸਕਦਾ ਹੈ ਜੇ ਪੰਜਾਬ ਜਾਂ ਬਾਕੀ ਸਟੇਟਾਂ ਜਿਹੜੀਆਂ ਹਨ, ਉਹ ਆਰਥਿਕ ਤੌਰ ਤੇ ਮਜ਼ਬੂਤ ਹੋਣ। ਜੇ ਰਾਜ ਖੁਸ਼ਹਾਲ ਹੋਣਗੇ ਤਾਂ ਦੇਸ਼ ਖੁਸ਼ਹਾਲ ਹੋਵੇਗਾ। ਜੇ ਅਮਨ-ਸ਼ਾਂਤੀ ਰਾਜਾਂ ਵਿੱਚ ਹੋਵੇਗੀ ਤਾਂ ਹੀ ਦੇਸ਼ ਵਿੱਚ ਅਮਨ-ਸ਼ਾਂਤੀ ਬਣੇਗੀ। ਜੇ ਅਮਨ-ਕਾਨੂੰਨ ਰਾਜਾਂ ਦਾ ਠੀਕ ਹੋਵੇਗਾ ਤਾਂ ਹੀ ਦੇਸ਼ ਦਾ ਅਮਨ-ਕਾਨੂੰਨ ਠੀਕ ਰਹੇਗਾ ਪਰ ਇਹ ਸਾਰਾ ਕੁਝ ਦੇਖਦਿਆਂ ਹੋਇਆਂ ਪੰਜਾਬ ਵਿੱਚ ਜਦੋਂ ਵੀ ਕੋਈ ਗੱਲ ਹੁੰਦੀ ਹੈ, ਤਾਂ ਕੇਂਦਰ ਸਰਕਾਰ ਵੱਲੋਂ ਬੇਇਨਸਾਫੀ, ਧੱਕੇ-ਧੋਖੇ ਜਾਂ ਜ਼ੁਲਮ ਹੀ ਹੋਏ ਹਨ। ਇਸ ਤੋਂ ਵੱਧ ਅੱਜ ਤੱਕ ਕਦੀ ਪੰਜਾਬੀਆਂ ਨੂੰ ਪ੍ਰਾਪਤ ਨਹੀਂ ਹੋਇਆ ਹੈ। ਮੈਂ ਸਮਝਦੀ ਹਾਂ ਕਿ ਇਹ ਸਾਰਾ ਕੁਝ ਹੁੰਦਿਆਂ ਹੋਇਆਂ ਵੀ ਅੱਜ ਪੰਜਾਬ

[ਬੀਬੀ ਜਗੀਰ ਕੌਰ]

ਦਾ ਵਿਕਾਸ ਹੋਇਆ ਹੈ। ਅੱਜ ਸਰਦਾਰ ਪਰਕਾਸ਼ ਸਿੰਘ ਬਾਦਲ ਜੀ, ਮੁੱਖ ਮੰਤਰੀ, ਪੰਜਾਬ ਜੀ ਨੇ ਪੰਜ ਸਾਲ ਪਿਛਲੀ ਸਰਕਾਰ ਵਿੱਚ ਤੇ ਹੁਣ ਜਦੋਂ ਤੋਂ ਲੈ ਕੇ ਸਰਕਾਰ ਬਣੀ ਹੈ, ਇੱਕ ਇੱਕ ਦਿਨ ਇੱਕ ਇੱਕ ਸਾਲ ਜਿਹੜਾ ਹੈ, ਉਹ ਪੰਜਾਬ ਦੇ ਵਿਕਾਸ ਵਾਸਤੇ ਲਾ ਦਿੱਤਾ ਹੈ। ਸਭ ਤੋਂ ਵੱਡੀ ਗੱਲ ਜਿਹੜੀ ਦੇਖਣ ਵਿੱਚ ਆਈ ਹੈ ਕਿ ਇਸ ਇੱਕ ਸਾਲ ਦੇ ਸਮੇਂ ਵਿੱਚ ਜਦੋਂ ਪਹਿਲਾਂ ਵਿਧਾਨ ਸਭਾ ਦੀ ਚੋਣ ਹੋਈ, ਵੱਡੀ ਜਿੱਤ ਲੋਕਾਂ ਨੇ ਦਿੱਤੀ, ਫਿਰ ਉਸ ਤੋਂ ਬਾਅਦ ਜਿਹੜੀਆਂ ਸਾਨੂੰ ਚੋਣਾਂ ਆਈਆਂ, ਉਸ ਵਿੱਚ ਭਾਵੇਂ ਦਸੂਹੇ ਦੀ ਚੋਣ ਸੀ, ਭਾਵੇਂ ਮੋਗੇ ਦੀ ਚੋਣ ਸੀ, ਭਾਵੇਂ ਦਿੱਲੀ ਵਿੱਚ ਸੀ, ਜਿਸ ਨਾਲ ਸਾਡਾ ਸਰਕਾਰੀ ਤੌਰ ਤੇ ਸਬੰਧ ਨਹੀਂ ਸੀ, ਇਹ ਚੋਣਾਂ ਜਿੱਤੀਆਂ ਲੇਕਿਨ ਭਾਈਚਾਰਕ ਸਾਂਝ ਤੇ ਅਮਨ ਜੋ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਵੱਲੋਂ ਬਣਾਇਆ ਗਿਆ ਹੈ, ਉਸ ਨੂੰ ਦੇਖਦਿਆਂ ਹੋਇਆ ਪੰਜਾਬ ਹੀ ਨਹੀਂ, ਹਿੰਦੁਸਤਾਨ ਦੇ ਲੋਕਾਂ ਨੇ ਉਸ ਨੂੰ ਸਲਾਹੁਣਾ ਕੀਤਾ ਹੈ ਤੇ ਵੱਡੀਆ ਜਿੱਤਾਂ ਇਸ ਵਿੱਚ ਪ੍ਰਾਪਤ ਹੋਈਆਂ ਹਨ। ਮੈਂ ਸਮਝਦੀ ਹਾਂ ਕਿ ਇਹ ਇੱਕ ਰਾਜਨੀਤਿਕ ਸੋਚ ਸੀ, ਮਾਨਸਿਕ ਤੌਰ ਉਤੇ ਜੋ ਬਦਲੀ ਗਈ ਹੈ। ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦੀ ਸਰਕਾਰ ਵੱਲੋਂ, ਸਾਡੀ ਸ਼੍ਰੋਮਣੀ ਅਕਾਲੀ ਦਲ-ਭਾਰਤੀ ਜਨਤਾ ਪਾਰਟੀ ਦੀ ਸਰਕਾਰ ਵੱਲੋਂ, ਇਹ ਵੀ ਇੱਕ ਬਹੁਤ ਵੱਡੀ ਸਾਡੇ ਵਾਸਤੇ ਵਿਸ਼ੇਸ਼ ਤੌਰ ਤੇ ਸ਼ਲਾਘਾ ਜਾਂਦੀ ਹੈ। ਕਿਉਂਕਿ ਅੱਜ ਕਿਸੇ ਪਰਿਵਾਰ ਨੂੰ ਦੇਖ ਲਈਏ, ਕਿਸੇ ਸਮਾਜ ਨੂੰ ਵੇਖ ਲਈਏ, ਕਿਸੇ ਸਮਾਜ ਦੀ ਸੋਚ ਵੀ ਬਦਲਣੀ ਹੋਵੇ, ਧੀਆਂ-ਪੁੱਤਰ, ਭੈਣ-ਭਰਾ, ਰਿਸ਼ਤੇਦਾਰ ਵੀ ਕਿਸੇ ਦੇ ਪਿੱਛੇ ਨਹੀਂ ਛੇਤੀ ਲੱਗਦੇ। ਉਹ ਹਮੇਸ਼ਾ ਆਪਣੀ-ਆਪਣੀ ਸੋਚ ਤੇ ਚੱਲਦੇ ਹਨ ਲੇਕਿਨ ਸਾਰਿਆਂ ਨੂੰ ਮਾਨਸਿਕ ਤੌਰ ਤੇ, ਰਾਜਨੀਤਿਕ ਤੌਰ ਤੇ ਵਿਕਾਸ ਵਾਲੇ ਪਾਸੇ ਨੂੰ ਤੋਰਨਾ ਸ਼ਾਇਦ ਇਹ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਸੁਭਾਅ ਵਿੱਚ, ਇਨ੍ਹਾਂ ਦੀ ਸੋਚ ਵਿੱਚ ਹੈ, ਮੈਂ ਸਮਝਦੀ ਹਾਂ ਕਿ ਇਹ ਵਧਾਈ ਦੇ ਪਾਤਰ ਹਨ। ਇਨ੍ਹਾਂ ਨੇ ਪੰਜਾਬ ਨੂੰ ਅੱਜ ਜਿਸ ਥਾਂ ਤੇ ਖੜ੍ਹਾ ਕੀਤਾ ਹੈ, ਲੋਕਾਂ ਨੂੰ ਅਹਿਸਾਸ ਹੋ ਗਿਆ ਹੈ ਕਿ ਕੋਈ ਵਿਅਕਤੀ ਜੇ ਕੰਮ ਨਹੀਂ ਕਰੇਗਾ ਉਹ ਲੋਕਾਂ ਦੀ ਕਚਹਿਰੀ ਵਿੱਚ ਨਹੀਂ ਜਾ ਸਕੇਗਾ। ਉਹੀ ਜਾ ਸਕੇਗਾ ਜੋ ਲੋਕਾਂ ਦਾ ਕੰਮ ਕਰੇਗਾ। ਜੋ ਸਰਕਾਰ ਵਿੱਚ ਆ ਕੇ ਆਪਣੀ ਭੂਮਿਕਾ ਅੱਛੀ ਤਰ੍ਹਾਂ ਨਿਭਾਅ ਸਕੇਗਾ, ਜਿਹੜਾ ਆਪਣੀ ਜ਼ਿੰਮੇਵਾਰੀ ਨੂੰ ਨਿਭਾਅ ਸਕੇਗਾ। ਸੋ, ਸਰਦਾਰ ਪਰਕਾਸ਼ ਸਿੰਘ ਬਾਦਲ ਦੀ ਇਸ ਟੀਮ ਨੇ ਪੂਰੇ ਸਮੇਂ ਦੇ ਵਿੱਚ ਬਹੁਤ ਵੱਡੇ ਸ਼ਲਾਘਾਯੋਗ ਜੋ ਕੰਮ ਕੀਤੇ ਹਨ, ਗਵਰਨਰ ਸਾਹਿਬ ਨੇ ਉਨ੍ਹਾਂ ਦਾ ਵਧੀਆ ਢੰਗ ਨਾਲ ਜ਼ਿਕਰ ਕੀਤਾ ਹੈ, ਮੈਂ ਉਨ੍ਹਾਂ ਦਾ ਧੰਨਵਾਦ ਕਰਦੀ ਹਾਂ।

ਅੱਜ ਦੇਸ਼ ਆਰਥਿਕ ਤੌਰ ਤੇ ਕਮਜ਼ੋਰ ਹੋਇਆ ਹੈ, ਇਸ ਸਬੰਧੀ ਵੀ ਗਵਰਨਰ ਸਾਹਿਬ ਨੇ ਸਪੈਸ਼ਲ ਤੌਰ ਤੇ ਵਰਨਣ ਕੀਤਾ ਹੈ ਪਰ ਮੈਂ ਸਰਦਾਰ ਪਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਜੀ ਨੂੰ ਵਧਾਈ ਦਿੰਦੀ ਹਾਂ ਕਿ ਇਨ੍ਹਾਂ ਨੇ ਇੱਥੇ ਪੰਜਾਬ ਦਾ ਜੋ ਆਰਥਿਕ ਪੱਧਰ ਹੈ,

ਉਸ ਨੂੰ ਉੱਚਾ ਚੁੱਕਣ ਲਈ ਬਹੁਤ ਯਤਨ ਕੀਤੇ, ਬਹੁਤ ਸੰਘਰਸ਼ ਕੀਤਾ, ਬਹੁਤ ਵਧੀਆ ਪਲਾਨਜ਼ ਬਣਾਈਆਂ, ਸਕੀਮਾਂ ਬਣਾਈਆਂ ਅਤੇ ਨਾਲ-ਨਾਲ ਜਿਹੜੇ ਸਾਡੇ ਕਰ ਸਨ, ਟੈਕਸ ਸਨ, ਉਨ੍ਹਾਂ ਨੂੰ ਇਕੱਠਾ ਕੀਤਾ ਅਤੇ ਆਪਣੀ ਆਮਦਨ ਵਧਾਈ। ਮੈਨੂੰ ਇਹ ਦੱਸ ਕੇ ਬੜੀ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਜਿਹੜੀ ਸਾਡੀ ਵਿਕਾਸ ਦੀ ਦਰ ਸੀ, ਉਹ ਪੰਜਾਬ ਦੀ 10ਵੀਂ ਪੰਜ ਸਾਲਾ ਯੋਜਨਾ ਵਿੱਚ 5.11 ਫੀਸਦੀ ਸੀ। ਜਦੋਂ ਕਿ ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਦੀ ਯੋਗ ਅਗਵਾਈ ਵਿੱਚ ਇਸ ਵਿਕਾਸ ਦਰ ਵਿੱਚ ਵਾਧਾ ਹੋਇਆ ਹੈ। ਉਹ 11ਵੀਂ ਪੰਜ ਸਾਲਾ ਯੋਜਨਾ ਵਿੱਚ 6.74 ਫੀਸਦੀ ਹੋ ਗਈ। ਦੂਸਰੇ ਪਾਸੇ ਜੇ ਦੇਸ਼ ਦੀ ਵਿਕਾਸ ਦਰ ਦੇਖੀ ਜਾਏ ਤਾਂ ਜਿਹੜੀ 10ਵੀਂ ਪੰਜ ਸਾਲਾ ਯੋਜਨਾ ਸੀ ਉਸ ਵਿੱਚ ਦੇਸ਼ ਦੀ ਵਿਕਾਸ ਦਰ 7.80 ਫੀਸਦੀ ਸੀ। ਲੇਕਿਨ 11ਵੀਂ ਪੰਜ ਸਾਲਾ ਯੋਜਨਾ ਵਿੱਚ ਇਹ ਵਧ ਕੇ 7.86 ਫੀਸਦੀ ਹੋਈ। ਹੁਣ ਅਸੀਂ ਵਾਧੇ ਦੀ ਦਰ ਵੇਖੀਏ। ਪੰਜਾਬ ਦੀ ਵਿਕਾਸ ਦਰ ਵਿੱਚ ਪਿਛਲੀ ਵਾਰੀ ਨਾਲੋਂ ਵਾਧਾ ਦੇਸ਼ ਦੀ ਪਿਛਲੀ ਵਿਕਾਸ ਦਰ ਨਾਲੋਂ ਕਿਤੇ ਵੱਧ ਹੈ, ਆਉਣ ਵਾਲੇ ਸਮੇਂ ਵਿੱਚ ਮੈਂ ਇਹ ਕਹਿ ਸਕਦੀ ਹਾਂ ਕਿ ਜਿਸ ਢੰਗ ਨਾਲ ਸਰਕਾਰ ਅੱਜ ਕੰਮ ਕਰ ਰਹੀ ਹੈ, ਜਿਸ ਢੰਗ ਨਾਲ ਸਰਕਾਰ ਆਰਥਿਕ ਪੱਧਰ ਨੂੰ ਉਚਾ ਚੁੱਕਣ ਵੱਲ ਜਾ ਰਹੀ ਹੈ, ਇਹ ਜਿਹੜੀ ਵਿਕਾਸ ਦਰ ਹੈ ਇਹ ਦੇਸ਼ ਦੀ ਵਿਕਾਸ ਦਰ ਨੂੰ ਕੱਟ ਵੀ ਜਾਏਗੀ ਅਤੇ ਇਸ ਤੋਂ ਵਧ ਵੀ ਜਾਏਗੀ। ਜਿਸ ਨਾਲ ਸਾਡਾ ਪੰਜਾਬ ਆਪਣੀ ਰਾਜ ਸਰਕਾਰ ਦੇ ਕੀਤੇ ਯਤਨਾਂ ਨਾਲ ਆਪਣੇ ਪੈਰਾਂ ਤੇ ਖੜ੍ਹਾ ਹੋਵੇਗਾ।

ਕੇਂਦਰ ਸਰਕਾਰ ਵੱਲੋਂ ਸਾਨੂੰ ਅੱਜ ਦੇਸ਼ ਵਿੱਚੋਂ ਭਿੱਖਿਆ ਮੰਗਣ ਦੇ ਯੋਗ ਰਾਜਾਂ ਦੇ ਬਰਾਬਰ ਬਣਾ ਦਿੱਤਾ ਗਿਆ ਹੈ, ਸਾਡੇ ਅਧਿਕਾਰ ਖੋਹ ਲਏ ਗਏ ਹਨ, ਅਸੀਂ ਆਪਣੀਆਂ ਦਾਲਾਂ, ਫਸਲਾਂ ਜਾਂ ਡੀਜ਼ਲ ਦੀ ਕੀਮਤ ਆਪ ਤੈਅ ਨਹੀਂ ਕਰ ਸਕਦੇ, ਕਿਸੇ ਕਿਸਮ ਦੀ ਰਿਆਇਤ ਕਿਸਾਨ ਨੂੰ ਨਹੀਂ ਦੇ ਸਕਦੇ। ਸਾਡਾ ਸੂਬਾ ਖੇਤੀ ਤੇ ਡਿਪੈਂਡ ਕਰਦਾ ਹੈ ਅਤੇ ਅਸੀਂ ਮਾਰ ਖਾ ਰਹੇ ਹਾਂ ਲੇਕਿਨ ਸਾਡੀ ਸਰਕਾਰ ਨੇ ਅੱਜ ਬਹੁਤ ਸ਼ਲਾਘਾਯੋਗ ਕੰਮ ਕਰਕੇ, ਯਤਨ ਕਰਕੇ, ਬੜੀ ਮਿਹਨਤ ਕਰਕੇ ਆਪਣੇ ਪੈਰਾਂ ਤੇ ਖੜ੍ਹੇ ਹੋਣ ਦਾ ਕੰਮ ਕੀਤਾ, ਇਸ ਲਈ ਬਾਦਲ ਸਾਹਿਬ ਵਧਾਈ ਦੇ ਪਾਤਰ ਹਨ, ਜਿਨ੍ਹਾਂ ਨੇ ਆਪਣੇ ਪੰਜਾਬ ਦੀ ਖੁਸ਼ਹਾਲੀ ਵਾਸਤੇ ਬਹੁਤ ਵੱਡੇ ਯਤਨ ਕੀਤੇ। ਮੈਂ ਪੜ੍ਹ ਰਹੀ ਸੀ ਕਿ ਆਉਣ ਵਾਲੇ ਸਮੇਂ ਵਿੱਚ, ਜੋ ਸਾਡਾ ਘਰੇਲੂ ਉਤਪਾਦ ਹੈ, ਇਸ ਦਾ ਵਿੱਤੀ ਘਾਟਾ ਜੋ ਕਿ ਸਾਲ 2012-13 ਦੇ ਬਜਟ ਵਿੱਚ ਅਨੁਮਾਨਤ ਤੌਰ ਤੇ 3 ਫੀਸਦੀ ਰਹਿਣ ਦੇ ਚਾਂਸ ਹਨ। ਜਦੋਂ ਕਿ ਸਰਕਾਰ ਦਾ ਵਿੱਤੀ ਘਾਟਾ 5.5% ਤੱਕ ਜਾਵੇਗਾ। ਹੋ ਸਕਦਾ ਹੈ ਕਿ ਇਸ ਤੋਂ ਵੀ ਵੱਧ ਜਾਵੇ। ਸੋ, ਕਹਿਣ ਤੋਂ ਭਾਵ ਹੈ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਯਤਨ ਸਫਲ ਹੋਏ, ਅੱਜ ਪੰਜਾਬ ਦੇ ਵਿੱਚ ਖੁਸ਼ਹਾਲੀ ਇਸ ਕਰਕੇ ਹੀ ਬਣ ਰਹੀ ਹੈ ਕਿ ਗੰਭੀਰ ਤਰੀਕੇ ਨਾਲ, ਬੜੀ ਸਿਦਕਦਿਲੀ ਨਾਲ, ਬੜਾ ਵਧੀਆ ਪ੍ਰਸ਼ਾਸਨ ਦੇ ਕੇ ਸਰਦਾਰ ਪਰਕਾਸ਼ ਸਿੰਘ ਬਾਦਲ ਅਤੇ ਬਾਕੀ ਸਾਰੀ ਸਰਕਾਰ ਨੇ ਵਧੀਆ ਢੰਗ

[ਬੀਬੀ ਜਗੀਰ ਕੌਰ]

ਨਾਲ ਪੰਜਾਬ ਨੂੰ ਪੈਰਾਂ ਤੇ ਖੜ੍ਹਾ ਕਰਨ ਦੇ, ਆਰਥਿਕ ਪੱਧਰ ਉਚਾ ਚੁੱਕਣ ਦੇ ਯਤਨ ਕੀਤੇ ਹਨ। ਮੈਂ ਸਮਝਦੀ ਹਾਂ ਕਿ ਪੰਜਾਬ ਨੂੰ ਨੁਕਸਾਨ ਕਿਉਂ ਹੋ ਰਿਹਾ ਹੈ। ਇੱਕ ਤਾਂ ਸਾਡੀਆਂ ਸਕੀਮਾਂ ਗਲਤ ਬਣ ਰਹੀਆਂ ਹਨ। ਸਾਰੇ ਬੁਲਾਰੇ ਜਿਸ ਤਰ੍ਹਾਂ ਬੋਲ ਰਹੇ ਹਨ ਕਿ ਜੋ ਸਕੀਮਾਂ ਸੈਂਟਰ ਵਲੋਂ ਦਿੱਤੀਆਂ ਜਾਂਦੀਆਂ ਹਨ, ਉਹ ਸਾਡੇ ਇੱਥੇ ਭੂਗੋਲਿਕ ਤੌਰ ਤੇ ਫਿੱਟ ਨਹੀਂ ਹੁੰਦੀਆਂ।

ਉਹ ਲੋਕਾਂ ਦੀ ਕਿਸੇ ਮਜ਼ਦੂਰੀ ਫਿਕਸ ਕਰਨ ਸਬੰਧੀ ਫਿੱਟ ਹੁੰਦੀਆਂ ਹਨ, ਨਾ ਸਕੂਲਾਂ ਲਈ ਫਿੱਟ ਹਨ, ਨਾ ਸੜਕਾਂ ਲਈ ਤੇ ਕਿਸੇ ਵੀ ਹੋਰ ਢੰਗ ਨਾਲ ਉਹ ਸਾਨੂੰ ਮੁਆਫਿਕ ਨਹੀਂ ਹਨ। ਜਿਹੜੀ ਸਾਨੂੰ ਉਥੋਂ ਗਰਾਂਟ ਵੀ ਮਿਲਦੀ ਹੈ ਜਾਂ ਟੈਕਸਾਂ ਵਿਚੋਂ ਹਿੱਸਾ ਮਿਲਦਾ ਹੈ, ਉਸ ਬਾਰੇ ਇੱਕ ਬਹੁਤ ਮਾੜਾ ਫਾਰਮੂਲਾ ਬਣਾਇਆ ਗਿਆ ਹੈ। ਉਸ ਫਾਰਮੂਲੇ ਅਨੁਸਾਰ ਇਹ ਦੇਖਿਆ ਜਾਂਦਾ ਹੈ ਕਿ ਆਬਾਦੀ ਕਿੰਨੀ ਹੈ, ਇਲਾਕਾ ਲਿਆ ਜਾਂਦਾ ਹੈ, ਆਬਾਦੀ ਦਾ 25%, ਇਲਾਕੇ ਦਾ 10%, ਵਿੱਤੀ ਸਮਰੱਥਾ 47.5%, ਵਿੱਤੀ ਅਨੁਸ਼ਾਸਨ 17.5% ਲਿਆ ਜਾਂਦਾ ਹੈ ਪਰ ਇਹ ਬੜਾ ਅਫਸੋਸ ਹੈ ਕਿ ਕਰਾਂ ਦਾ ਇਹ ਹਿੱਸਾ ਵੰਡਣ ਵੇਲੇ ਇਹ ਫਾਰਮੂਲਾ ਲਾਗੂ ਕਰਨਾ ਬੜਾ ਗਲਤ ਹੈ। ਜਿਹੜੀਆਂ ਗਰਾਂਟਾਂ ਮਿਲਦੀਆਂ ਹਨ, ਉਹ ਵੀ ਆਬਾਦੀ ਦੇ ਲਿਹਾਜ਼ ਨਾਲ ਮਿਲਦੀਆਂ ਹਨ। ਇੱਕ ਪਾਸੇ ਸਰਕਾਰ ਵੱਲੋਂ ਨੀਤੀਆਂ ਬਣਾਈਆਂ ਜਾਂਦੀਆਂ ਹਨ ਕਿ ਆਬਾਦੀ ਕੰਟਰੋਲ ਕੀਤੀ ਜਾਵੇ, ਜੇਕਰ ਪੰਜਾਬ ਦੇ ਲੋਕਾਂ ਨੇ ਆਬਾਦੀ ਕੰਟਰੋਲ ਕੀਤੀ ਤਾਂ ਇਹ ਪਾਪ ਤਾਂ ਨਹੀਂ ਹੋਇਆ। ਇਹ ਦੇਸ਼ ਦੀ ਨੀਤੀ ਦੇ ਖਿਲਾਫ ਤਾਂ ਨਹੀਂ ਹੋਇਆ। ਇਹ ਕੋਈ ਜ਼ੁਲਮ ਤਾਂ ਨਹੀਂ ਹੋਇਆ। ਇਹ ਫਾਰਮੂਲਾ ਗਾਡਗਿੱਲ ਦਾ ਬਣਾਇਆ ਹੋਇਆ ਹੈ। ਇਸ ਫਾਰਮੂਲੇ ਨੂੰ ਬਦਲਣ ਦੀ ਲੋੜ ਹੈ। ਪੰਜਾਬ ਦੇ ਲੋਕਾਂ ਵੱਲੋਂ ਜੋ ਦੇਸ਼ ਦੀ ਤਰੱਕੀ ਲਈ ਯੋਗਦਾਨ ਪਾਇਆ ਗਿਆ ਹੈ, ਦੇਸ਼ ਦੀ ਕਮਾਈ ਵਿੱਚ ਜੋ ਯੋਗਦਾਨ ਪਾਇਆ ਗਿਆ ਹੈ, ਉਸ ਦੇ ਆਧਾਰ ਤੇ ਰਾਜਾਂ ਨੂੰ ਹਿੱਸਾ ਮਿਲਣਾ ਚਾਹੀਦਾ ਹੈ। ਉਸਦੇ ਵਿੱਚ ਵੀ ਜੋ ਗਵਰਨਰ ਸਾਹਿਬ ਨੇ ਬਾਦਲ ਸਾਹਿਬ ਦੀ ਸੋਚ ਨੂੰ ਬੜੇ ਵੱਡੇ ਥਾਪੜੇ ਦੇ ਨਾਲ ਸਲਾਹਿਆ ਹੈ, ਵਾਰ ਵਾਰ ਜੋ ਉਹ ਕਹਿੰਦੇ ਹਨ ਕਿ 50% ਹਿੱਸਾ ਰਾਜਾਂ ਨੂੰ ਦਿੱਤਾ ਜਾਵੇ ਤਾਂ ਜੋ ਅਸੀਂ ਆਪਣੀ ਖੁਸ਼ਹਾਲੀ ਕਰ ਸਕੀਏ। ਸੋ, ਚੇਅਰਮੈਨ ਸਾਹਿਬ, ਇਸ ਦੇ ਨਾਲ ਹੋਰ ਵੀ ਬਹੁਤ ਸਾਰੀਆਂ ਗੱਲਾਂ ਜੁੜਦੀਆਂ ਹਨ ਜਿਨ੍ਹਾਂ ਦੇ ਨਾਲ ਅੱਜ ਸਾਡਾ ਪੰਜਾਬ ਖੁਸ਼ਹਾਲੀ ਵੱਲ ਗਿਆ ਹੈ। ਬਾਦਲ ਸਾਹਿਬ ਨੇ ਕੇਵਲ ਲੋਕਾਂ ਦੀ ਆਮਦਨੀ ਹੀ ਨਹੀਂ ਵਧਾਈ, ਬਾਦਲ ਸਾਹਿਬ ਨੇ ਕੇਵਲ ਲੋਕਾਂ ਦਾ ਆਰਥਿਕ ਪੱਧਰ ਹੀ ਉੱਚਾ ਨਹੀਂ ਕੀਤਾ, ਵਿਕਾਸ ਦਰ ਹੀ ਉਚੀ ਨਹੀਂ ਕੀਤੀ, ਬਲਕਿ ਹਰ ਵਰਗ ਨੂੰ, ਹਰ ਧਰਮ ਨੂੰ, ਹਰ ਇਨਸਾਨ ਨੂੰ ਉਚਾ ਚੁੱਕਣ ਵਿੱਚ ਆਪਣਾ ਯੋਗਦਾਨ ਪਾਇਆ ਹੈ। ਭਾਵੇਂ ਉਹ ਧਾਰਮਿਕ ਖੇਤਰ ਹੈ, ਭਾਵੇਂ ਸਮਾਜਿਕ ਖੇਤਰ ਹੈ, ਭਾਵੇਂ ਰਾਜਨੀਤਿਕ ਖੇਤਰ ਹੈ ਅਤੇ ਭਾਵੇਂ ਆਰਥਿਕ ਤੌਰ ਤੇ ਲੋਕਾਂ ਦੀ ਖੁਸ਼ਹਾਲੀ

ਹੈ। ਜੇ ਅਸੀਂ ਅੱਜ ਦੀ ਗੱਲ ਕਰ ਲਈਏ, ਅੱਜ ਧੀਆਂ-ਭੈਣਾਂ ਦੀ ਇੱਜ਼ਤ ਕਿਸ ਤਰ੍ਹਾਂ ਪੈਰਾਂ ਵਿੱਚ ਰੁੱਲ ਰਹੀ ਹੈ। ਅਸੀਂ ਸਾਰੇ ਇਸ ਗੱਲ ਤੇ ਅੱਜ ਚਿੰਤੁਤ ਹਾਂ। ਮੈਨੂੰ ਅਫਸੋਸ ਹੈ ਕਿ ਵਿਰੋਧੀ ਧਿਰ ਵਾਰ ਵਾਰ ਇਨ੍ਹਾਂ ਗੱਲਾਂ ਨੂੰ ਕਰਦਾ ਹੈ। ਭਾਵੇਂ ਇੱਕ ਘਟਨਾ ਹੋਈ ਹੈ, ਉਸ ਵਾਸਤੇ ਅਸੀਂ ਸਾਰੇ ਇਸ ਗੱਲ ਦੀ ਨਿੰਦਾ ਕਰਦੇ ਹਾਂ ਪਰ ਜੇਕਰ ਅੱਜ ਦੇਖਿਆ ਜਾਵੇ ਤਾਂ ਹਰ ਰੋਜ਼ ਕਿਸੇ ਨਾ ਕਿਸੇ ਸ਼ਹਿਰ ਵਿੱਚ, ਪਿੰਡ ਵਿੱਚ ਆਲੇ ਦੁਆਲੇ ਕਿਸੇ ਨਾ ਕਿਸੇ ਸਟੇਟ ਵਿੱਚ ਇਹ ਘਟਨਾਵਾਂ ਅਕਸਰ ਘਟਦੀਆਂ ਰਹਿੰਦੀਆਂ ਹਨ। ਉਨ੍ਹਾਂ ਘਟਨਾਵਾਂ ਨੂੰ ਲੈ ਕੇ ਜੇਕਰ ਕੋਈ ਕਾਰਵਾਈ ਨਾ ਹੋਵੇ ਫਿਰ ਤਾਂ ਨਿੰਦਣਯੋਗ ਹੈ, ਸ਼ਰਮਨਾਕ ਵੀ ਹੈ ਲੇਕਿਨ ਜੇ ਕਾਰਵਾਈ ਹੋ ਜਾਵੇ ਤਾਂ ਮੈਂ ਸਮਝਦੀ ਹਾਂ ਕਿ ਸਾਨੂੰ ਇਸ ਪਲੇਟਫਾਰਮ ਤੇ ਨਹੀਂ ਆਉਣਾ ਚਾਹੀਦਾ ਕਿ ਅਸੀਂ ਲੋਕ ਮਾਣ-ਮਰਯਾਦਾ ਭੁੱਲ ਜਾਈਏ ਅਤੇ ਉਨ੍ਹਾਂ ਧੀਆਂ ਭੈਣਾਂ ਦਾ, ਲੜਕੀਆਂ ਦਾ ਸੋਸ਼ਣ ਪਬਲਿਕ ਵਿੱਚ ਕਰੀਏ ਅਤੇ ਉਨ੍ਹਾਂ ਦਾ ਨੁਕਸਾਨ ਕਰੀਏ, ਜ਼ਲੀਲ ਕਰੀਏ। ਉਨ੍ਹਾਂ ਨੇ ਇੱਕ ਇੱਜ਼ਤ ਵਾਲੀ ਜ਼ਿੰਦਗੀ ਬਤੀਤ ਕਰਨੀ ਹੈ, ਉਨ੍ਹਾਂ ਨੇ ਵੀ ਲੋਕਾਂ ਵਿੱਚ ਰਹਿਣਾ ਹੈ, ਸਮਾਜ ਵਿਚ ਰਹਿਣਾ ਹੈ। ਉਨ੍ਹਾਂ ਨੂੰ ਵਾਰ ਵਾਰ ਜ਼ਲੀਲ ਕਰਨਾ ਬੜੀ ਸ਼ਰਮਨਾਕ ਗੱਲ ਹੈ। ਅਗਰ ਜੇਕਰ ਇਹ ਸੱਚੀ-ਮੁੱਚੀ ਮਨੁੱਖਤਾ ਦੇ ਹਮਦਰਦ ਹੋਣ ਤਾਂ 1984 ਵਿੱਚ ਜਿਹੜਾ ਕਤਲੇਆਮ ਹੋਇਆ ਹੈ, ਉਸ ਉਤੇ ਅੱਜ ਤੱਜ ਕੋਈ ਨਹੀਂ ਬੋਲਿਆ। ਕਿੰਨੀਆਂ ਧੀਆਂ ਰੁਲੀਆਂ, ਕਿੰਨੀਆਂ ਦੀ ਇੱਜ਼ਤ ਰੁਲੀ, ਕਿੰਨਾ ਨੁਕਸਾਨ ਹੋਇਆ, ਲੋਕ ਅੱਜ ਵੀ ਜਦੋਂ ਕਦੇ ਉਸ ਇਤਿਹਾਸ ਨੂੰ ਦੇਖਦੇ ਹਨ ਤਾਂ ਸਾਡਾ ਲੂੰਅ ਲੂੰਅ ਖੜ੍ਹਾ ਹੋ ਜਾਂਦਾ ਹੈ। ਸਾਡੀਆਂ ਭਾਵਨਾਵਾਂ ਪੀੜਤ ਹੋ ਜਾਂਦੀਆਂ ਹਨ। ਮੈਂ ਸਮਝਦੀ ਹਾਂ ਕਿ ਇਹ ਸਾਰੀਆਂ ਗੱਲਾਂ ਜਿੱਥੇ 1984 ਦੇ ਕਤਲੇਆਮ ਵਿੱਚ ਇਹ ਕਾਂਗਰਸ ਨੇ ਜਾਂ ਕੇਂਦਰ ਦੀ ਸਰਕਾਰ ਨੇ ਸਾਡੇ ਲੋਕਾਂ ਨੂੰ, ਖਾਸ ਕਰਕੇ ਸਿੱਖਾਂ ਨੂੰ ਕੋਹ ਕੋਹ ਕੇ ਮਾਰਿਆ ਹੈ ਜਾਂ ਪੰਜਾਬ ਦੀ ਧਰਤੀ ਨੂੰ ਜੋ ਲਹੂ-ਲੁਹਾਨ ਕੀਤਾ ਗਿਆ ਸੀ, ਇੱਥੇ ਲਾਸ਼ਾਂ ਵਿਛੀਆਂ ਸਨ ਜਾਂ ਸ੍ਰੀ ਹਰਿਮੰਦਰ ਸਾਹਿਬ ਉਤੇ ਜੋ ਕੁਝ ਹੋਇਆ, ਉਹ ਸਾਰਾ ਲਹੂ-ਲੁਹਾਣ ਹੋ ਗਿਆ ਅਤੇ ਜਿਹੜੀਆਂ ਪਵਿੱਤਰ ਮੱਛੀਆਂ ਸਨ, ਉਹ ਫੌਜੀਆਂ ਨੇ ਭੁੰਨ ਭੁੰਨ ਕੇ ਖਾਧੀਆਂ ਸਨ। ਲੋਕ ਦੇਖਦੇ ਸੀ, ਲੋਕਾਂ ਨੂੰ ਪੀੜਾ ਹੋਈ। ਇਸ ਗੱਲ ਦਾ ਰਿਜ਼ਲਟ ਕੀ ਨਿਕਲਿਆ ਕਿ ਇਸ ਵੇਲੇ ਇੰਨਾ ਵੱਡਾ ਨੁਕਸਾਨ ਹੋਇਆ, ਉਸ ਤੋਂ ਬਾਅਦ ਪੰਜਾਬ ਦੇ ਵਿੱਚ ਨੌਜਵਾਨਾਂ ਦਾ ਖ਼ੂਨ-ਖਰਾਬਾ ਹੋਇਆ, ਪੰਜਾਬ ਦਾ ਬਹੁਤ ਵੱਡਾ ਨੁਕਸਾਨ ਹੋਇਆ। ਭਾਵੇਂ ਕੋਈ ਨੌਕਰ ਸੀ, ਭਾਵੇ ਕੋਈ ਮੁਲਾਜ਼ਮ ਸੀ, ਭਾਵੇਂ ਕੋਈ ਅਫਸਰ ਸੀ, ਭਾਵੇਂ ਕੋਈ ਬੱਚਾ ਸੀ ਲੇਕਿਨ ਉਹ ਪੰਜਾਬ ਦਾ ਬੱਚਾ ਸੀ। ਨੁਕਸਾਨ ਸਾਰੇ ਪਾਸੇ ਹੋਇਆ ਹੈ ਜਿਸ ਦੇ ਨਾਲ ਸਾਡੇ ਪੰਜਾਬ ਦੇ ਗੌਰਵਮਈ ਇਤਿਹਾਸ ਨੂੰ ਜਿਹੜੀ ਕੋਈ ਮਹਿਸੂਸ ਕਰਦਾ ਸੀ ਕਿ ਇਸ ਨੇ ਬਹੁਤ ਵੱਡੀਆਂ ਕੁਰਬਾਨੀਆਂ ਕੀਤੀਆਂ ਹਨ ਤਾਂ ਉਸ ਨੂੰ ਬੜਾ ਦੁੱਖ ਮਹਿਸੂਸ ਹੁੰਦਾ ਸੀ। ਬਾਦਲ ਸਾਹਿਬ, ਸਰਦਾਰ ਪਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਨੇ ਧੀਆਂ ਵਾਸਤੇ ਬੜਾ ਵੱਡਾ ਕੰਮ ਕੀਤਾ। ਜੰਮਦੀ ਧੀ ਵਾਸਤੇ ਮਦਦ ਦੇਣੀ, ਉਸ ਨੂੰ ਪੜ੍ਹਨ ਵਾਸਤੇ ਮਦਦ ਦੇਣੀ,

[ਬੀਬੀ ਜਗੀਰ ਕੌਰ]

ਉਸ ਨੂੰ ਪਾਲਣ ਵਾਸਤੇ ਮਦਦ ਦੇਣੀ, ਉਸਦੇ ਵਿਆਹ ਵਾਸਤੇ ਸ਼ਗਨ ਦੇਣੇ। ਫੇਰ ਇਸ ਤੋਂ ਅੱਗੇ ਜੇਕਰ ਕੋਈ ਧੀ ਉੱਚ ਵਿਦਿਆ ਪ੍ਰਾਪਤ ਕਰਨਾ ਚਾਹੇ ਤਾਂ ਉਸ ਵਾਸਤੇ ਵੀ ਫਰੀ ਐਜੂਕੇਸ਼ਨ ਦੇਣੀ ਤੇ ਇੱਥੋਂ ਤੱਕ ਕਿ ਆਈ.ਏ.ਐਸ./ਆਈ.ਪੀ.ਐਸ. ਕੋਈ ਵੀ ਬੱਚਾ ਪੜ੍ਹਨਾ ਚਾਹੇ ਜਿਹੜਾ ਕਿ ਸਰਕਾਰੀ ਸਕੂਲ ਵਿੱਚੋਂ ਅੱਸੀ ਪਰਸੈਂਟ ਨੰਬਰ ਲੈ ਕੇ ਪਾਸ ਹੋਵੇ, ਉਹ ਵਿਦੇਸ਼ ਤੱਕ, ਯੂਨੀਵਰਸਿਟੀ ਤੱਕ ਪੜ੍ਹਾਉਣਾ ਹੈ। ਇਹ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਸੋਚਿਆ ਹੈ। ਇਹ ਪੰਜਾਬ ਦੀ ਆਉਣ ਵਾਲੀ ਖੂਬਸੂਰਤੀ ਦੀ ਨਿਸ਼ਾਨੀ ਹੈ। ਪੰਜਾਬ ਦੇ ਗੌਰਵਮਈ ਇਤਿਹਾਸ ਨੂੰ ਹੋਰ ਅੱਗੇ ਵਧਾਇਆ ਹੈ।

ਚੇਅਰਮੈਨ ਸਾਹਿਬ, ਮੈਂ ਇੱਕ ਗੱਲ ਕਰਨੀ ਚਾਹੁੰਦੀ ਹਾਂ। ਸਟੇਜਾਂ ਤੇ ਕਾਂਗਰਸ ਵਾਲੇ ਕਰਦੇ ਹਨ ਕਿ ਅਸੀਂ ਧਰਮ ਨਿਰਪੱਖ ਹਾਂ। ਅਸੀਂ ਧਰਮ ਨੂੰ ਨਾਲ ਲੈ ਕੇ ਨਹੀਂ ਚਲਦੇ ਤੇ ਅਕਾਲੀ ਦਲ ਵਾਲੇ ਇਹ ਭਾਜਪਾ ਵਾਲੇ, ਇਹ ਧਰਮ ਦੀ ਗੱਲ ਕਰਦੇ ਹਨ। ਚੇਅਰਮੈਨ ਸਾਹਿਬ, ਮੈ ਕਹਿਣਾ ਚਾਹੁੰਦੀ ਹਾਂ, ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੋਚ ਸੈਕੂਲਰ ਸੋਚ ਹੈ ਲੇਕਿਨ ਇਹ ਸਾਨੂੰ ਦੱਸਦੀ ਕੀ ਹੈ, ਸਾਨੂੰ ਸੁਨੇਹਾ ਕੀ ਦਿੰਦੀ ਹੈ? ਸਾਨੂੰ ਸੁਨੇਹਾ ਦਿੰਦੀ ਹੈ ਕਿ ਅਸੀਂ ਸਭ ਦਾ ਸਤਿਕਾਰ ਕਰਨਾ ਹੈ।

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥**

ਉਨ੍ਹਾਂ ਦਾ ਸੰਦੇਸ਼ ਸਭ ਵਾਸਤੇ ਹੈ, ਬਾਣੀ ਸਾਨੂੰ ਕੀ ਦੱਸਦੀ ਹੈ? ਸੇਵਾ, ਸਤਿਕਾਰ, ਨਿਮਰਤਾ ਅਤੇ ਦਇਆ ਸਮਾਜ ਵਿੱਚ ਰਹਿ ਕੇ ਕਿਸੇ ਦੁੱਖ ਤਕਲੀਫ ਵਿੱਚ ਭਾਈਵਾਲ ਬਣਨਾ। ਜੇ ਇਹ ਸਾਰਾ ਕੁਝ ਧਰਮ ਸਿਖਾਉਂਦਾ ਹੈ ਤਾਂ ਮੈਂ ਸਮਝਦੀ ਹਾਂ ਕਿ ਜੇ ਸਾਡੇ ਧਰਮ ਨਹੀਂ,ਅਸੀਂ ਜ਼ਾਲਮ ਬਣ ਜਾਵਾਂਗੇ, ਅਸੀਂ ਕਾਤਲ ਬਣ ਜਾਵਾਂਗੇ, ਅਸੀਂ ਸ਼ੈਤਾਨ ਬਣ ਜਾਵਾਂਗੇ, ਅਸੀਂ ਹੈਵਾਨ ਬਣ ਜਾਵਾਂਗੇ। ਅਸੀਂ ਇਨਸਾਨ ਨਹੀਂ ਬਣਾਂਗੇ। ਇਨਸਾਨ ਹੀ ਲੋਕਾਂ ਦੀ ਸੜਕਾਂ ਬਣਾ ਕੇ ਸੇਵਾ ਕਰ ਸਕਦੇ ਹਨ। ਇਨਸਾਨ ਹੀ ਲੋਕਾਂ ਦੀ ਸਕੂਲ ਬਣਾ ਕੇ ਸੇਵਾ ਕਰ ਸਕਦੇ ਹਨ। ਇਨਸਾਨ ਹੀ ਹਰ ਧਰਮ ਦਾ ਸਤਿਕਾਰ ਕਰਕੇ ਸ਼ਾਂਤੀ, ਭਾਈਚਾਰਕ ਸਾਂਝ ਬਣਾ ਕੇ ਲੋਕਾਂ ਦੀ ਸੇਵਾ ਵਿੱਚ ਹਾਜ਼ਰ ਹੋ ਸਕਦਾ ਹੈ। ਪੰਜਾਬ ਦੀ ਖੁਸ਼ਹਾਲੀ, ਅਮਨ-ਸ਼ਾਂਤੀ ਤੇ ਡਿਪੈਂਡ ਕਰਦੀ ਹੈ। ਪੰਜਾਬ ਦੀ ਖੁਸ਼ਹਾਲੀ ਏਕਤਾ ਤੇ ਭਾਈਚਾਰਕ ਸਾਂਝ ਦੇ ਨਾਲ ਜੁੜੀ ਹੋਈ ਹੈ। ਮੈਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦਾ ਧੰਨਵਾਦ ਕਰਦੀ ਹਾਂ। ਭਾਵੇਂ ਹਿੰਦੂ ਧਰਮ ਦੀ ਗੱਲ ਹੋਵੇ, ਭਾਵੇਂ ਮੁਸਲਿਮ ਧਰਮ ਦੀ ਗੱਲ ਹੋਵੇ, ਭਾਵੇਂ ਸਿੱਖ ਧਰਮ ਦੀ ਗੱਲ ਹੋਵੇ, ਭਾਵੇਂ ਇਸਾਈ ਧਰਮ ਦੀ ਗੱਲ ਹੋਵੇ, ਕੋਈ ਵੀ ਧਰਮ ਜਾਂ ਵਰਗ ਦੀ ਗੱਲ ਹੋਵੇ, ਬਾਦਲ ਸਾਹਿਬ ਨੇ ਸਭਨਾਂ ਨੂੰ ਇੱਕ ਬੁੱਕਲ ਵਿੱਚ ਲੈ ਕੇ ਰੱਖਿਆ ਹੈ, ਜਿਸ ਦੀ ਗਵਰਨਰ ਸਾਹਿਬ ਨੇ ਬਹੁਤ ਵੱਡੀ ਸ਼ਲਾਘਾ ਵੀ ਕੀਤੀ ਹੈ। ਮੈਂ ਸਮਝਦੀ ਹਾਂ ਕਿ ਸਰਦਾਰ ਬਾਦਲ

ਸਾਹਿਬ ਦੀ ਸਰਕਾਰ ਇਸ ਗੱਲ ਲਈ ਵਧਾਈ ਦੀ ਪਾਤਰ ਵੀ ਹੈ। ਅੱਜ ਧਾਰਮਿਕ ਤੌਰ ਤੇ ਜੋ ਸ਼ਤਾਬਦੀਆਂ ਮਨਾਈਆਂ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਦੁਨੀਆਂ ਵਿੱਚ ਦੱਸ ਦਿੱਤਾ ਹੈ ਕਿ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫਲਸਫਾ ਕੀ ਹੈ? ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੋਚ ਕੀ ਹੈ? ਉਹ ਵੀ ਦੁਨੀਆਂ ਵਿੱਚ ਗਈ । ਖਾਲਸੇ ਦੇ ਸਿਰਜਣਾ ਦਿਵਸ ਤੇ ਜਦੋਂ 300 ਸਾਲਾ ਦਿਵਸ ਮਨਾਇਆ ਗਿਆ ਤਾਂ ਦੁਨੀਆਂ ਨੂੰ ਪਤਾ ਲੱਗ ਗਿਆ ਕਿ ਖਾਲਸਾਈ ਜੀਵਨ ਦਾ ਕੀ ਮਤਲਬ ਹੈ। ਮੈਂ ਸਮਝਦੀ ਹਾਂ ਕਿ ਜੇ ਅਸਲੀ ਇਨਸਾਨੀਅਤ ਦੇ ਕੰਮ ਕੀਤੇ ਹਨ ਤਾਂ ਉਹ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਕੀਤੇ ਹਨ। ਵਿਰਾਸਤ-ਏ-ਖਾਲਸਾ ਜੋ ਯਾਦਗਾਰ ਬਣੀ, ਦੁਨੀਆਂ ਦੇ ਇਤਿਹਾਸ ਵਿੱਚ ਇਹ ਜਾਗਦੀ ਜੋਤ ਰਹੇਗੀ, ਲੋਕ ਕਹਿਣਗੇ ਕਿ ਉਹ ਕੈਸਾ ਇਨਸਾਨ ਸੀ ਜਿਸ ਨੇ ਖਾਲਸਾਈ ਸੋਚ ਨੂੰ, ਖਾਲਸਾ ਵਿਰਾਸਤ ਦੇ ਰੂਪ ਵਿੱਚ ਬਦਲ ਕੇ ਆਪਣੇ ਇਤਿਹਾਸ ਨੂੰ ਜਿਉਂਦਾ ਰੱਖਿਆ ਹੈ। ਵੱਡਾ ਘੱਲੂਘਾਰਾ ਹੋਇਆ ਜਾਂ ਛੋਟਾ ਘੱਲੂਘਾਰਾ ਕਾਹਨੂੰਵਾਨ ਵਿਖੇ ਹੋਇਆ ਜਾਂ ਚੱਪੜਚਿੜੀ ਦੇ ਮੈਦਾਨ ਵਿੱਚ ਬਾਬਾ ਬੰਦਾ ਸਿੰਘ ਜੀ ਬਹਾਦਰ ਦੀ ਯਾਦਗਾਰ ਬਣਾਈ, ਇਹ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਕੌਮ ਵਾਸਤੇ ਇਤਿਹਾਸਿਕ ਕੰਮ ਕਰ ਦਿੱਤੇ ਹਨ, ਇਹ ਜ਼ਿੰਦਗੀ ਵਿੱਚ ਕਦੀ ਭੁੱਲਾਏ ਨਹੀਂ ਜਾ ਸਕਦੇ। ਮੈਂ ਸਮਝਦੀ ਹਾਂ ਕਿ ਇਹ ਸਾਹਮਣੇ ਬੈਠੇ ਵੀਰ ਇਸੇ ਕਰਕੇ ਬੁਖਲਾ ਗਏ ਹਨ, ਇਸੇ ਵਾਸਤੇ ਇਹ ਘਬਰਾਹਟ ਵਿੱਚ ਆਏ ਹੋਏ ਹਨ ਕਿ ਲੋਕ ਇਨ੍ਹਾਂ ਨੂੰ ਮੂੰਹ ਨਹੀਂ ਕੱਢਣ ਦਿੰਦੇ। ਸੋ, ਇਸ ਕਰਕੇ ਇੱਥੇ ਆ ਕੇ ਇਹ ਕਦੀ ਨਾਅਰੇ ਲਗਾਉਂਦੇ ਹਨ, ਕਦੀ ਕਿਤਾਬਾਂ ਸੁੱਟਦੇ ਹਨ ਤੇ ਮਾਨਯੋਗ ਸਪੀਕਰ ਸਾਹਿਬ ਦੀ ਮਰਿਆਦਾ ਖਿਲਾਫ ਪਵਿੱਤਰ ਹਾਊਸ ਵਿੱਚ ਐਸੇ ਗਲਤ ਕਰਮ ਕਰਦੇ ਹਨ। ਇਨ੍ਹਾਂ ਦੇ ਇਸ ਤਰ੍ਹਾਂ ਦੇ ਕੰਮਾਂ ਕਰਕੇ ਹੀ ਅਸੀਂ ਸਾਰੇ ਜ਼ਲੀਲ ਹੋ ਰਹੇ ਹਾਂ। ਸ਼ਰਮਸਾਰ ਹੋ ਰਹੇ ਹਾਂ ਤੇ ਜੋ ਇਨ੍ਹਾਂ ਨੇ ਵੱਖਰੇ ਕਰਮ ਕੀਤੇ ਹਨ ਕਿ ਬਾਹਰ ਇੱਕ ਵੱਖਰੀ ਬਣਾਵਟੀ ਵਿਧਾਨ ਸਭਾ ਬਣਾ ਕੇ ਅਤੇ ਉਸ ਵਿੱਚ ਬਨਾਉਟੀ ਤੌਰ ਤੇ ਕੰਮ ਕਰਨਾ, ਇਹ ਪਵਿੱਤਰ ਹਾਊਸ ਅਤੇ ਕੁਰਬਾਨੀਆਂ ਵਾਲੇ ਹਾਊਸ ਦੀ ਮਖੌਲ ਉਡਾਉਣ ਵਾਲੀ ਗੱਲ ਹੈ। ਇਨ੍ਹਾਂ ਨੇ ਵਿਧਾਨ ਸਭਾ ਦੀ ਮਾਣ ਮਰਿਆਦਾ ਨੂੰ ਖਤਮ ਕੀਤਾ ਹੈ। ਇਹ ਸਾਰੀਆਂ ਗੱਲਾਂ ਤਾਂ ਛੋਟੇ ਛੋਟੇ ਬੱਚੇ ਵੀ ਕਰਨ ਵੇਲੇ ਸੋਚਦੇ ਹਨ। ਠੀਕ ਹੈ ਜਿਸ ਤਰ੍ਹਾਂ ਕਿ ਇੱਥੇ ਕਿਹਾ ਗਿਆ ਕਿ ਸਕੂਲਾਂ ਵਿੱਚ ਟ੍ਰੇਨਿੰਗ ਦਿੱਤੀ ਜਾਂਦੀ ਹੈ ਕਿ ਇਸ ਤਰ੍ਹਾਂ ਦੀ ਵਿਧਾਨ ਸਭਾ ਹੁੰਦੀ ਹੈ, ਇਸ ਤਰ੍ਹਾਂ ਸਪੀਕਰ ਸਾਹਿਬ ਦੀ ਕੁਰਸੀ ਹੁੰਦੀ ਹੈ, ਇਸ ਤਰ੍ਹਾਂ ਦੇ ਕੰਮ ਹੁੰਦੇ ਹਨ, ਛੋਟੇ ਬੱਚਿਆਂ ਨੂੰ ਇਸ ਤਰ੍ਹਾਂ ਸਕੂਲਾਂ ਵਿੱਚ ਟ੍ਰੇਨਿੰਗ ਦਿੱਤੀ ਜਾਂਦੀ ਹੈ। ਇਹ ਇੰਨੇ ਜ਼ੁੰਮੇਵਾਰ ਬੰਦੇ ਆਮ ਲੋਕਾਂ ਦੀਆਂ ਭਾਵਨਾਵਾਂ ਤੇ ਸੱਟ ਮਾਰਨਗੇ, ਇਨ੍ਹਾਂ ਨੂੰ ਲੋਕ ਬਖਸ਼ਣਗੇ ਨਹੀਂ।

ਚੇਅਰਮੈਨ ਸਾਹਿਬ, ਸਰਦਾਰ ਪਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ, ਪੰਜਾਬ ਜੀ ਨੇ ਸੋਚਿਆ ਕਿ ਪੰਜਾਬ ਦੇ ਲੋਕ ਅੱਜ ਬਿਜਲੀ ਦੀ ਘਾਟ ਮਹਿਸੂਸ ਕਰਦੇ ਹਨ ਅਤੇ ਐਸੇ

[ਬੀਬੀ ਜਗੀਰ ਕੌਰ]

ਪ੍ਰਾਜੈਕਟ ਸ਼ੁਰੂ ਕੀਤੇ ਜਿਸ ਨਾਲ ਬਿਜਲੀ ਦੀ ਘਾਟ ਪੂਰੀ ਹੋਵੇ। ਰਾਜਪੁਰਾ, ਗੋਇੰਦਵਾਲ ਸਾਹਿਬ, ਤਲਵੰਡੀ ਸਾਬੋ ਵਿਖੇ ਕੰਮ ਸ਼ੁਰੂ ਕਰਵਾਇਆ। ਮੈਂ ਸਮਝਦੀ ਹਾਂ ਕਿ ਪੰਜਾਬ ਦੀ ਖੁਸ਼ਕਿਸਮਤੀ ਹੈ, ਕੋਈ ਇੰਡਸਟਰੀ ਨਹੀਂ ਲੱਗ ਸਕਦੀ, ਕੋਈ ਕੰਮ ਨਹੀਂ ਹੋ ਸਕਦਾ ਜਿੰਨਾ ਚਿਰ ਤੱਕ ਬਿਜਲੀ ਕਿਸੇ ਸਟੇਟ ਕੋਲ ਨਾ ਹੋਵੇ। ਜੇ ਸਟੇਟ ਅੱਜ ਬਿਜਲੀ ਪੈਦਾ ਕਰਨ ਲੱਗਾ ਹੈ ਤਾਂ ਮੈਂ ਸਮਝਦੀ ਹਾਂ ਕਿ ਇਹ ਲੋਕਾਂ ਦੀ ਇੱਕ ਬਹੁਤ ਵੱਡੀ ਸ਼ਕਤੀ ਬਣੇਗੀ, ਤਾਕਤ ਬਣੇਗੀ ਔਰ ਅਸੀਂ ਸਾਰੇ ਖੁਸ਼ਹਾਲ ਹੋਵਾਂਗੇ। ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਜਿਥੇ ਸ਼ਗਨ ਸਕੀਮ ਦਿੱਤੀ.....

**ਸ੍ਰੀ ਸਭਾਪਤੀ :** ਬੀਬੀ ਜੀ, ਪਲੀਜ਼ ਸਮਾਪਤ ਕਰੋ।

**ਬੀਬੀ ਜਗੀਰ ਕੌਰ :** ਮੈਂ ਤਾਂ ਇਸੇ ਕਰਕੇ ਅੱਗੇ ਬੜੀ ਤੇਜ਼ ਬੋਲ ਰਹੀਂ ਹਾਂ। ਜਿਥੇ ਉਨ੍ਹਾਂ ਨੇ ਸ਼ਗਨ ਸਕੀਮ ਲਾਗੂ ਕੀਤੀ, ਉਥੇ ਨਾਲ ਨਾਲ ਬੀ.ਪੀ.ਐਲ. ਕਾਰਡ ਬਣਾ ਬਣਾ ਕੇ, ਨੀਲੇ ਕਾਰਡ ਬਣਾ ਕੇ ਲੋਕਾਂ ਲਈ ਆਟੇ-ਦਾਲ ਦੀ ਸਕੀਮ ਦੇ ਕੇ ਬਹੁਤ ਵੱਡੀ ਰਾਹਤ ਦਿੱਤੀ। ਮੈਂ ਸਮਝਦੀ ਹਾਂ ਕਿ ਪਿਛਲੇ ਪੰਜ ਸਾਲਾਂ ਵਿੱਚ 1097 ਕਰੋੜ ਰੁਪਿਆ ਆਟਾ-ਦਾਲ ਸਕੀਮ ਤੇ ਖਰਚ ਕਰ ਦਿੱਤਾ। 10,000 ਕਰੋੜ ਰੁਪਿਆ ਬਿਜਲੀ ਪੈਦਾ ਕਰਨ ਵਿੱਚ ਹਿੱਸਾ ਪਾਇਆ। ਸੋ, ਚੇਅਰਮੈਨ ਸਾਹਿਬ, ਤੁਹਾਨੂੰ ਬਾਕੀ ਮੈਂਬਰਾਂ ਨੇ ਵੀ ਬਹੁਤ ਕੁਝ ਦੱਸਿਆ ਹੈ, ਸੀ.ਐਮ. ਸਾਹਿਬ ਨੇ ਵੀ ਬੋਲਣਾ ਹੈ, ਬਾਕੀ ਮੈਂਬਰਾਂ ਨੇ ਵੀ ਬੋਲਣਾ ਹੈ। ਤੁਸੀਂ ਕਿਹਾ ਹੈ ਕਿ ਸਾਡਾ ਜਿਹੜਾ ਸਮਾਂ ਹੈ, ਉਸ ਦੇ ਅਨੁਸਾਰ ਹੀ ਸਾਨੂੰ ਆਪਣਾ ਸਮਾਂ ਐਡਜਸਟ ਕਰਨਾ ਪੈਣਾ ਹੈ। ਜਿਥੇ ਲੜਕੀਆਂ ਨੂੰ ਸਾਈਕਲ ਦਿੱਤੇ, ਉਥੇ ਨਾਲ ਸਪੋਰਟਸ ਦੇ ਵਿੱਚ ਇਨ੍ਹਾਂ ਨੇ ਬਹੁਤ ਵੱਡਾ ਉਤਸ਼ਾਹ ਦਿੱਤਾ। ਕਬੱਡੀ ਵਰਗੀ ਖੇਡ ਜਿਹੜੀ ਲੋਕ ਖੇਤਾਂ ਵਿੱਚ ਖੇਡਦੇ ਸੀ, ਮਿੱਟੀ ਵਿੱਚ ਖੇਡਦੇ ਸੀ, ਕੌਡੀਆਂ ਦੀ ਖੇਡ ਜਾਣੀ ਜਾਂਦੀ ਸੀ, ਅੱਜ ਕਰੋੜਾਂ ਦੀ ਬਣਾ ਦਿੱਤੀ। ਔਰ ਲੋਕ ਦੁਨੀਆਂ ਵਿੱਚ ਫਖਰ ਨਾਲ ਕਹਿੰਦੇ ਹਨ ਕਿ ਅਸੀਂ ਕਬੱਡੀ ਦੇ ਖਿਡਾਰੀ ਹਾਂ। ਪਿੱਛੇ ਕਾਮਨ ਵੈਲਥ ਜਾਂ ਏਸ਼ੀਅਨ ਖੇਡਾਂ ਹੋਈਆਂ ਜਾਂ ਉਲੰਪਿਕ ਖੇਡਾਂ ਹੋਈਆਂ, ਉਥੋਂ ਜਿਹੜੇ ਵੀ ਸੋਨੇ ਦੇ ਤਮਗੇ ਜਿੱਤ ਕੇ ਆਏ, ਜਿਹੜੇ ਵੀ ਉਥੋਂ ਇਨਾਮ ਜਿੱਤ ਕੇ ਆਏ, ਬਾਦਲ ਸਾਹਿਬ ਨੇ ਉਨ੍ਹਾਂ ਨੂੰ ਇਨਾਮ ਵੀ ਦਿੱਤੇ ਅਤੇ ਨਾਲ ਨਾਲ ਡੀ.ਐਸ.ਪੀ. ਵਰਗੇ ਰੈਂਕ ਦੀਆਂ ਨੌਕਰੀਆਂ ਦਿੱਤੀਆਂ। ਜਿਹੜਾ ਐਨ.ਆਰ.ਆਈ. ਸੰਮੇਲਨ ਕੀਤਾ, ਐਨ.ਆਰ.ਆਈ. ਸੰਮੇਲਨ ਦੇ ਨਾਲ ਲੋਕਾਂ ਵਿੱਚ ਬੜਾ ਉਤਸ਼ਾਹ ਵਧਿਆ। ਵਿਦੇਸ਼ਾਂ ਵਿੱਚ ਵਸਦੇ ਵੀਰਾਂ ਦਾ ਆਪਣੇ ਪੰਜਾਬ ਦੀ ਮਿੱਟੀ ਦੇ ਨਾਲ ਹੋਰ ਮੋਹ ਵਧਿਆ ਉਨ੍ਹਾਂ ਨੂੰ ਚਾਅ ਪੈਦਾ ਹੋਇਆ ਕਿ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਸਰਕਾਰ ਵੱਲੋਂ ਇੰਨਾ ਸਨਮਾਨ ਤੇ ਇੰਨਾ ਸਤਿਕਾਰ ਮਿਲਿਆ ਹੈ ਔਰ ਸਾਡੀਆਂ ਮੁਸ਼ਕਲਾਂ ਨੂੰ ਹੱਲ ਕਰਨ ਵਾਸਤੇ ਇੰਨੇ ਚਿੰਤਤ ਹੋਏ ਕਿ ਕਿਸੇ ਦੀ ਜਾਇਦਾਦ ਹੋਵੇ, ਕਿਸੇ ਦਾ ਘਰ ਹੋਵੇ, ਕਿਸੇ ਦੀ ਦੁਕਾਨ ਹੋਵੇ, ਕੋਈ ਦੂਸਰਾ ਕਬਜ਼ਾ ਨਹੀਂ ਕਰ ਸਕਦਾ

ਔਰ ਵਿਦਇਨ ਟਾਈਮ ਉਨ੍ਹਾਂ ਨੂੰ ਖਾਲੀ ਕਰਵਾ ਕੇ ਦਿੱਤਾ ਜਾਵੇ। ਇਹ ਬਾਦਲ ਸਾਹਿਬ ਨੇ ਬਹੁਤ ਵੱਡਾ ਸ਼ਲਾਘਾਯੋਗ ਕੰਮ ਕੀਤਾ ਹੈ। ਇਸ ਦੇ ਨਾਲ ਜੋ ਪ੍ਰਵਾਸੀ ਭਾਰਤੀ ਹਨ ਉਨ੍ਹਾਂ ਦੇ ਮਨ ਵਿੱਚ ਹੋਰ ਪਿਆਰ ਵਧਿਆ ਹੈ, ਸਤਿਕਾਰ ਵਧਿਆ ਹੈ ਅਤੇ ਅੱਜ ਸ਼ਲਾਘਾ ਕਰਦੇ ਉਹ ਥੱਕਦੇ ਨਹੀਂ। ਚੇਅਰਮੈਨ ਸਾਹਿਬ, ਬਾਦਲ ਸਾਹਿਬ ਨੇ ਜਿੱਥੇ ਇਹ ਬੜੇ ਬੜੇ ਵੱਡੇ ਕੰਮ ਕੀਤੇ ਹਨ, ਉਥੇ ਨਾਲ ਨਾਲ ਮੈਂ ਸਮਝਦੀ ਹਾਂ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਦਾ ਮਨ ਜਿੱਤਿਆ ਹੈ, ਪੰਜਾਬ ਨੂੰ ਬਹੁਤ ਵੱਡਾ ਵਿਸ਼ਵਾਸ ਦਿੱਤਾ ਹੈ, ਪੰਜਾਬ ਨੂੰ ਭਰੋਸਾ ਦਿੱਤਾ ਹੈ। ਪੰਜਾਬ ਦੇ ਲੋਕ ਅੱਜ ਸ਼ਾਂਤ ਸੁਭਾਅ ਦੇ ਨਾਲ ਇਸ ਸਾਧੂ ਬਿਰਤੀ ਵਾਲੇ ਮਨੁੱਖ ਦਾ ਆਸ਼ੀਰਵਾਦ ਜਦੋਂ ਲੈਂਦੇ ਹਨ ਤਾਂ ਮੈਂ ਸਮਝਦੀ ਹਾਂ ਕਿ ਮਾਨਸਿਕ ਤੌਰ ਦੇ ਉਤੇ ਉਨ੍ਹਾਂ ਦਾ ਬਹੁਤ ਵੱਡਾ ਜੇਰਾ ਵਧ ਜਾਂਦਾ ਹੈ ਕਿ ਇਹੋ ਜਿਹੀ ਸ਼ਖਸੀਅਤ, ਇਹੋ ਜਿਹੀ ਮਾਣ ਮਰਿਆਦਾ ਵਾਲੀ ਸ਼ਖਸੀਅਤ ਕਿਸੇ ਹੋਰ ਪਾਰਟੀ ਕੋਲ ਨਹੀਂ, ਕਿਸੇ ਸਰਕਾਰ ਦੇ ਕੋਲ ਨਹੀਂ ਹੈ। ਸੋ, ਚੇਅਰਮੈਨ ਸਾਹਿਬ, ਮੈਂ ਜਿਥੇ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਦਾ ਬਹੁਤ ਧੰਨਵਾਦ ਕਰਦੀ ਹਾਂ, ਉਥੇ ਨਾਲ ਨਾਲ ਜੋ ਇਨ੍ਹਾਂ ਨੇ ਕਾਰਜ ਕੀਤੇ ਹਨ, ਉਨ੍ਹਾਂ ਦਾ ਵੀ ਮੈਂ ਧੰਨਵਾਦ ਕਰਦੀ ਹਾਂ। ਦੂਸਰੇ ਪਾਸੇ ਮੈਂ ਇਹ ਗੱਲ ਕਹਿਣੀ ਚਾਹੁੰਦੀ ਹਾਂ ਕਿ ਪਿਛਲੇ ਸਾਲ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਵੱਲੋਂ ਤਕਰੀਬਨ 70 ਕਰੋੜ ਦੇ ਕੰਮ ਸਾਡੇ ਇਲਾਕੇ ਵਿੱਚ ਸ਼ੁਰੂ ਕੀਤੇ ਗਏ ਅਤੇ ਲੋਕ ਹੈਰਾਨ ਹੋ ਗਏ ਕਿ 70 ਕਰੋੜ ਦੇ ਕੰਮ ਹੋਏ ਹਨ। ਜਿੱਥੇ ਹਸਪਤਾਲ ਬਣਿਆ, ਮੇਰਾ ਖਿਆਲ ਹੈ ਕਿ ਸਾਰੇ ਪੰਜਾਬ ਦੇ ਕਿਸੇ ਸ਼ਹਿਰ ਵਿੱਚ ਉਸ ਤਰ੍ਹਾਂ ਦਾ ਹਸਪਤਾਲ ਨਹੀਂ ਬਣਿਆ। 9 ਕਰੋੜ ਰੁਪਏ ਨਾਲ ਬਿਲਡਿੰਗ ਉਸਾਰੀ ਅਤੇ ਦੋ-ਢਾਈ ਕਰੋੜ ਰੁਪਏ ਦੇ ਉਥੇ ਇੰਸਟਰੂਮੈਂਟਸ ਭੇਜੇ ਗਏ। ਵਿਰੋਧੀ ਧਿਰ ਉਸ ਨੂੰ ਵੀ ਦੇਖ ਕੇ ਝੱਲ ਨਾ ਸਕਿਆ। ਮੈਂ ਹੈਰਾਨ ਹੋਈ, ਬਾਦਲ ਸਾਹਿਬ ਹੈਰਾਨ ਹੋਏ ਜਦੋਂ ਉਸ ਨੇ ਐਲਾਨ ਕੀਤਾ ਕਿ ਜਿਸ ਦਿਨ ਬਾਦਲ ਸਾਹਿਬ ਸਬ-ਡਿਵੀਜ਼ਨ ਦਾ ਉਦਘਾਟਨ ਕਰਨਗੇ, ਜਿਹੜੀ ਸਾਢੇ ਤਿੰਨ ਕਰੋੜ ਰੁਪਏ ਨਾਲ ਬਣੀ, ਉਹ ਵੀ ਇੱਕ ਨਮੂਨੇ ਦੀ ਬਣੀ, 9 ਕਰੋੜ ਦੇ ਹਸਪਤਾਲ ਦਾ ਉਦਘਾਟਨ ਕਰਨਗੇ ਜਾਂ ਉਥੇ ਡੀ.ਐਸ.ਪੀ. ਦੀ ਬਿਲਡਿੰਗ ਜਾਂ ਦਫਤਰ ਦਾ ਨੀਂਹ ਪੱਥਰ ਰੱਖਣਗੇ, ਉਸ ਦਿਨ ਉਹ ਕਾਲੀਆਂ ਝੰਡੀਆਂ ਦਿਖਾਉਣਗੇ। ਮੈਂ ਇਹ ਗੱਲ ਤਾਂ ਕਹੀ ਹੈ ਕਿ ਵਿਰੋਧੀਆਂ ਨੂੰ, ਕਾਂਗਰਸ ਵਾਲਿਆਂ ਨੂੰ ਭਾਉਂਦਾ ਨਹੀਂ ਕਿ ਪੰਜਾਬ ਦਾ ਵਿਕਾਸ ਹੋਵੇ। ਉਨ੍ਹਾਂ ਨੂੰ ਚੰਗਾ ਨਹੀਂ ਲਗਦਾ ਕਿ ਸੜਕਾਂ ਬਣਨ, ਪੁਲ ਬਣਨ, ਨਹਿਰਾਂ ਦੀ ਖੁਦਾਈ ਹੋਵੇ, ਸਫਾਈ ਹੋਵੇ, ਨਹਿਰਾਂ ਦੇ ਵਿੱਚ ਮਜ਼ਬੂਤੀ ਹੋਵੇ ਜਾਂ ਦਰਿਆ ਜਿਹੜੇ ਹਨ, ਉਨ੍ਹਾਂ ਤੇ ਬੰਨ੍ਹ ਲੱਗਣ, ਉਨ੍ਹਾਂ ਨੂੰ ਮਜ਼ਬੂਤ ਕੀਤਾ ਜਾਵੇ। ਉਹ ਤਾਂ ਹਮੇਸ਼ਾ ਪੰਜਾਬ ਨੂੰ ਰੋਲ ਕੇ ਰਾਜ਼ੀ ਹਨ, ਪੰਜਾਬ ਨੂੰ ਕਰਜ਼ਾਈ ਕਰਕੇ ਰਾਜ਼ੀ ਹਨ। ਪੰਜਾਬ ਦੀ ਇਸ ਮਿੱਟੀ ਨੂੰ ਬਰਬਾਦ ਕਰਕੇ ਰਾਜ਼ੀ ਹਨ। ਪੰਜਾਬ ਦੀ ਖੁਸ਼ਹਾਲੀ ਨੂੰ ਤਬਾਹ ਕਰਕੇ ਰਾਜ਼ੀ ਹਨ। ਉਹ ਨਹੀਂ ਚਾਹੁੰਦੇ ਕਿ ਪੰਜਾਬ ਵਿੱਚ ਅਮਨ ਰਹੇ, ਸ਼ਾਂਤੀ ਰਹੇ, ਭਾਈਚਾਰਕ ਸਾਂਝ ਰਹੇ ਜਾਂ ਕੋਈ ਵਰਗ ਸੁਖੀ ਵੱਸੇ ਜਾਂ ਧਰਮ ਫਲੋਰਿਸ਼ ਹੋ ਸਕਣ। ਮੈਂ ਜਿੱਥੇ ਬਾਦਲ ਸਾਹਿਬ ਦਾ

[ਬੀਬੀ ਜਗੀਰ ਕੌਰ]

ਧੰਨਵਾਦ ਕਰਦੀ ਹਾਂ, ਉਥੇ ਡਾਕਟਰ ਚੀਮਾ ਸਾਹਿਬ ਜੀ ਨੇ ਸਰਬਸੰਮਤੀ ਦੇ ਨਾਲ ਪਾਸ ਕਰਨ ਵਾਸਤੇ ਜੋ ਗਵਰਨਰ ਸਾਹਿਬ ਦੇ ਧੰਨਵਾਦ ਦਾ ਮਤਾ ਲਿਆਂਦਾ ਹੈ, ਉਸ ਤੇ ਆਪਣੇ ਇਹ ਸ਼ਬਦ ਕਹਿ ਕੇ ਉਸਦੀ ਪ੍ਰੋੜ੍ਹਤਾ ਕਰਦੀ ਹਾਂ। ਮੇਰੇ ਕੋਲੋਂ ਜੇ ਕੋਈ ਵੀ ਮਰਿਆਦਾ ਦੇ ਖਿਲਾਫ ਸ਼ਬਦ ਨਿਕਲਿਆ ਹੋਵੇ ਤਾਂ ਖਿਮਾ ਦੀ ਜਾਚਕ ਹਾਂ ਕਿਉਂਕਿ ਕਈ ਵਾਰੀ ਬੋਲਦਿਆਂ ਬੋਲਦਿਆਂ ਕੋਈ ਵਾਧੂ ਸ਼ਬਦ ਵੀ ਨਿਕਲ ਸਕਦਾ ਹੈ। ਅੰਤ ਵਿਚ ਮੈਂ ਗਵਰਨਰ ਸਾਹਿਬ ਦਾ ਧੰਨਵਾਦ ਕਰਦੀ ਹਾਂ ਅਤੇ ਇਸ ਨੂੰ ਪਾਸ ਕਰਨ ਵਾਸਤੇ ਪੁਰਜ਼ੋਰ ਅਪੀਲ ਕਰਦੀ ਹਾਂ।

ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ (ਸ਼੍ਰੀ ਸੋਮ ਪ੍ਰਕਾਸ਼) : ਚੇਅਰਮੈਨ ਸਾਹਿਬ, ਮੈਂ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਨੇ ਜਿਹੜਾ 11 ਮਾਰਚ ਨੂੰ ਇਸ ਮਹਾਨ ਸਦਨ ਵਿਚ ਭਾਸ਼ਣ ਦਿੱਤਾ ਤੇ ਡਾਕਟਰ ਦਲਜੀਤ ਸਿੰਘ ਚੀਮਾ ਜੀ ਨੇ ਧੰਨਵਾਦ ਪ੍ਰਸਤਾਵ ਕੀਤਾ ਤੇ ਸ਼੍ਰੀ ਮਨੋਰੰਜਨ ਕਾਲੀਆ ਨੇ ਉਸ ਦੀ ਪ੍ਰੋੜ੍ਹਤਾ ਕੀਤੀ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਜਿਹੜਾ ਭਾਸ਼ਣ ਰਾਜਪਾਲ ਜੀ ਨੇ ਦਿੱਤਾ ਉਸ ਦੇ ਵਿੱਚ ਪੰਜਾਬ ਸਰਕਾਰ ਦੀਆਂ ਪ੍ਰਾਪਤੀਆਂ, ਪੰਜਾਬ ਸਰਕਾਰ ਦਾ ਪੰਜਾਬ ਦੀ ਧਰਤੀ ਲਈ ਸੰਕਲਪ, ਰਾਜ ਲਈ ਸੇਵਾ ਦੀ ਪ੍ਰਤੀਬੱਧਤਾ ਤੇ ਪੰਜਾਬ ਨੂੰ ਅੱਗੇ ਲੈ ਕੇ ਜਾਣ ਲਈ ਬਹੁਤ ਕੁਝ ਕਿਹਾ ਗਿਆ ਹੈ। ਇਸ ਵਿਚ ਜਿਹੜਾ ਸਾਡਾ ਸੰਘੀ ਢਾਂਚਾ ਹੈ, ਉਸ ਨੂੰ ਜੋ ਖੋਰਾ ਲੱਗਣ ਦੀ ਗੱਲ ਕਹੀ ਗਈ ਹੈ, ਇਹ ਬਹੁਤ ਗੰਭੀਰ ਮਸਲਾ ਹੈ, ਦੇਸ਼ ਦੇ ਸੰਵਿਧਾਨ ਦੇ ਨਿਰਮਾਤਾਵਾਂ ਨੇ ਬਹੁਤ ਕਲੀਅਰ ਕੱਟ ਇਕ ਸਟੇਟ ਲਿਸਟ, ਇਕ ਯੂਨੀਅਨ ਲਿਸਟ ਤੇ ਕੰਨਕਰੰਟ ਲਿਸਟ ਬਣਾਈ ਸੀ, ਮਤਲਬ ਇਹ ਸੀ ਕਿ ਸਾਰੀਆਂ ਸਟੇਟਾਂ ਤਰੱਕੀ ਕਰਨ, ਪ੍ਰਫੁੱਲਤ ਹੋਣ ਤੇ ਸੈਂਟਰ ਸਰਕਾਰ ਉਨ੍ਹਾਂ ਨੂੰ ਪ੍ਰਫੁਲਤ ਹੋਣ ਦਾ ਮੌਕਾ ਦੇਵੇ ਪਰੰਤੂ ਅਫਸੋਸ ਦੀ ਗੱਲ ਕਿ ਸਮੇਂ ਦੇ ਨਾਲ-ਨਾਲ ਸੈਂਟਰ ਦੀ ਸਰਕਾਰ ਨੇ ਇਸ ਤਰ੍ਹਾਂ ਦੇ ਕਾਨੂੰਨ ਬਣਾਉਣੇ ਸ਼ੁਰੂ ਕੀਤੇ ਜਿਸ ਦੇ ਨਾਲ ਰਾਜ ਸਰਕਾਰਾਂ ਕਮਜ਼ੋਰ ਹੋਈਆਂ ਤੇ ਦੇਸ਼ ਦੀ ਏਕਤਾ ਤੇ ਅਖੰਡਤਾ ਨੂੰ ਖਤਰਾ ਪਿਆ।

ਇਹ ਸਾਨੂੰ ਸਾਰੇ ਲੋਕਾਂ ਨੂੰ ਸੋਚਣ ਦੀ ਲੋੜ ਹੈ। ਚੇਅਰਮੈਨ ਸਾਹਿਬ, ਇੱਕ ਸਾਲ ਪਹਿਲਾਂ ਪੰਜਾਬ ਦੇ ਬਹਾਦਰ ਲੋਕਾਂ ਨੇ ਇੱਕ ਇਤਿਹਾਸਕ ਫੈਸਲਾ ਕੀਤਾ, ਇੱਕ ਨਿਰਣਾਇਕ ਫੈਸਲਾ ਕਰਕੇ ਪੰਜਾਬ ਵਿਚ ਦੁਬਾਰਾ ਅਕਾਲੀ ਭਾਜਪਾ ਸਰਕਾਰ ਬਣਾਈ, ਇਸ ਸਰਕਾਰ ਨੇ ਲੋਕਾਂ ਦੇ ਪਾਸ ਵਿਕਾਸ ਦੇ ਨਾਂ ਤੇ, ਤਰੱਕੀ ਦੇ ਨਾਂ ਤੇ ਅਤੇ ਆਪਸੀ ਭਾਈਚਾਰੇ ਦੇ ਨਾਂ ਤੇ ਵੋਟਾਂ ਮੰਗੀਆਂ ਸਨ। ਬਹੁਤ ਸਾਲਾਂ ਬਾਅਦ ਇੱਕ ਟਰੈਂਡ (trend) ਚੇਂਜ ਕੀਤਾ ਜੋ ਚੱਲ ਰਿਹਾ ਸੀ ਕਿ ਇੱਕ ਵਾਰੀ ਕਾਂਗਰਸ ਸਰਕਾਰ ਆਵੇਗੀ, ਇੱਕ ਵਾਰੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਆਵੇਗੀ, ਉਸ ਨੂੰ ਝੁਠਲਾ ਕੇ ਦੁਬਾਰਾ ਇੱਥੇ ਅਕਾਲੀ ਭਾਜਪਾ ਸਰਕਾਰ ਬਣਾ ਕੇ ਇੱਕ ਨਿਰਣਾਇਕ ਗੱਲ ਪੰਜਾਬ ਦੇ ਬਹਾਦਰ ਲੋਕਾਂ ਨੇ ਕੀਤੀ

ਔਰ ਲੋਕਾਂ ਦੀ ਸੋਚ ਵਿੱਚ ਤਬਦੀਲੀ ਵੀ ਆਈ ਹੈ। ਅੱਜ ਲੋਕ ਸਿਰਫ ਵਿਕਾਸ ਦੇ ਨਾਂ ਤੇ ਸੋਚਦੇ ਹਨ ਅੱਜ ਜਾਤ ਪਾਤ ਦੀ ਗੱਲ ਘਟੀ ਹੈ, ਅੱਜ ਧਰਮ ਦੇ ਨਾਂ ਤੇ ਵੀ ਵੋਟਾਂ ਨਹੀਂ ਪੈਂਦੀਆਂ। ਅੱਜ ਲੋਕੀਂ ਚਾਹੁੰਦੇ ਹਨ, ਜਿਵੇਂ ਅੰਨਾ ਹਜ਼ਾਰੇ ਜੀ ਨੇ ਮੂਵਮੈਂਟ ਚਲਾਈ ਸੀ, ਜਿਵੇਂ ਸਵਾਮੀ ਰਾਮਦੇਵ ਜੀ ਨੇ ਮੂਵਮੈਂਟ ਚਲਾਈ ਸੀ, ਉਸ ਮੂਵਮੈਂਟ ਦਾ ਕੀ ਹੋਇਆ, ਉਹ ਵੱਖਰੀ ਗੱਲ ਹੈ ਪ੍ਰੰਤੂ ਉਸ ਦੇ ਨਾਲ ਲੋਕਾਂ ਦੀ ਸੋਚ ਵਿੱਚ ਤਬਦੀਲੀ ਆਈ ਹੈ, ਲੋਕੀਂ ਸਾਫ-ਸੁਥਰਾ ਪ੍ਰਸ਼ਾਸਨ ਚਾਹੁੰਦੇ ਹਨ, ਲੋਕੀਂ ਲੜਾਈ ਝਗੜਾ ਨਹੀਂ ਚਾਹੁੰਦੇ, ਲੋਕੀਂ ਆਪਸ ਵਿੱਚ ਵਿਰੋਧ ਭਾਵਨਾ ਨਹੀਂ ਚਾਹੁੰਦੇ। ਇਹ ਜਿਹੜੀ ਵੱਡੀ ਜਿੱਤ ਹੋਈ ਹੈ ਇਸ ਵਿੱਚ ਜਿੱਥੇ ਸਾਰੇ ਲੋਕਾਂ ਦਾ ਬਹੁਤ ਵੱਡਾ ਯੋਗਦਾਨ ਹੈ ਉਥੇ ਬਹੁਤ ਵੱਡਾ ਯੋਗਦਾਨ ਦੁਆਬੇ ਦੀ ਜਨਤਾ ਦਾ ਹੈ। ਦੁਆਬੇ ਦਾ ਇਲਾਕਾ, ਜਿਹੜਾ ਐਸ.ਸੀਜ. ਦਾ ਇਲਾਕਾ ਮੰਨਿਆ ਗਿਆ ਹੈ, ਅਨੁਸੂਚਿਤ ਜਾਤੀਆਂ ਦੇ ਇਲਾਕੇ ਦਾ ਗੜ੍ਹ ਕਿਹਾ ਜਾਂਦਾ ਹੈ, ਉਥੇ ਕਾਂਗਰਸ ਦਾ ਸਭ ਤੋਂ ਵੱਡਾ ਹੋਲਡ ਸੀ, ਉਨ੍ਹਾਂ ਦਾ ਗੜ੍ਹ ਮੰਨਿਆ ਜਾਂਦਾ ਸੀ ਪ੍ਰੰਤੂ ਜਲੰਧਰ ਸ਼ਹਿਰ ਦੀਆਂ 9 ਦੀਆਂ 9 ਸੀਟਾਂ ਜਿੱਤ ਕੇ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਜਿੱਥੇ ਗਰੀਬ ਲੋਕਾਂ ਦੀ, ਦਲਿਤ ਲੋਕਾਂ ਦੀ ਨਬਜ਼ ਪਛਾਣੀ ਹੈ, ਉਥੇ ਇਨ੍ਹਾਂ ਨੇ ਉਨ੍ਹਾਂ ਨੂੰ ਮਾਣ ਵੀ ਬਹੁਤ ਜ਼ਿਆਦਾ ਦਿੱਤਾ ਹੈ। ਦੁਆਬੇ ਦੇ ਵਿਚੋਂ ਜਿੰਨੇ ਵੀ ਐਮ.ਐਲ.ਏ. ਜਿੱਤ ਕੇ ਆਏ ਹਨ, ਤੁਸੀਂ ਧਿਆਨ ਨਾਲ ਵੇਖੋ ਕਿ ਸਾਰੇ ਜਾਂ ਮੰਤਰੀ ਹਨ ਜਾਂ ਮੁੱਖ ਸੰਸਦੀ ਸਕੱਤਰ ਹਨ, ਇਹ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਉਚੀ ਤੇ ਸੁੱਚੀ ਸੋਚ ਸਦਕਾ ਹੈ ਔਰ ਉਨ੍ਹਾਂ ਨੇ ਦਲਿਤ ਲੋਕਾਂ ਨੂੰ ਮਾਣ ਵੀ ਦਿੱਤਾ ਹੈ।

ਜਿੰਨੀਆਂ ਵੀ ਚੰਗੀਆਂ ਸਕੀਮਾਂ ਪੰਜਾਬ ਵਿਚ ਗਰੀਬ ਲੋਕਾਂ ਲਈ, ਦਲਿਤ ਲੋਕਾਂ ਲਈ ਸ਼ੁਰੂ ਹੋਈਆਂ ਉਹ ਸਿਰਫ ਤੇ ਸਿਰਫ ਅਕਾਲੀ ਭਾਜਪਾ ਦੀ ਜਦੋਂ ਸਰਕਾਰ ਬਣੀ ਹੈ, ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਸ਼ੁਰੂ ਕੀਤੀਆਂ ਹਨ, ਉਨ੍ਹਾਂ ਦਾ ਉਚੇਚਾ ਧਿਆਨ ਹੈ, ਸ਼ਗਨ ਦੀ ਸਕੀਮ ਜਿਸ ਵਿਚ 2 ਲੱਖ 60 ਹਜ਼ਾਰ ਲਾਭ ਪਾਤਰੀ ਹੁਣ ਤੱਕ ਲਾਭ ਲੈ ਚੁੱਕੇ ਹਨ, ਬੱਚੀਆਂ ਨੂੰ ਸ਼ਗਨ ਦੀ ਸਕੀਮ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਸ਼ੁਰੂ ਕੀਤੀ, ਪੈਨਸ਼ਨ ਦੀ ਸਕੀਮ ਜਿਸ ਵਿਚ 18 ਲੱਖ 52 ਹਜ਼ਾਰ ਲਾਭ ਪਾਤਰੀ ਹਨ, ਇਸ ਵਿੱਚ ਬੁਢਾਪਾ ਪੈਨਸ਼ਨ ਦਿੱਤੀ ਜਾਂਦੀ ਹੈ, ਅੰਗਹੀਣ ਲੋਕਾਂ ਨੂੰ ਪੈਨਸ਼ਨ ਮਿਲਦੀ ਹੈ, ਵਿਧਵਾਵਾਂ ਨੂੰ ਪੈਨਸ਼ਨ ਮਿਲਦੀ ਹੈ, ਆਸ਼ਰਿਤ ਬੱਚਿਆਂ ਨੂੰ ਪੈਨਸ਼ਨ ਮਿਲਦੀ ਹੈ, ਇਹ ਸਭ ਤੋਂ ਪਹਿਲਾਂ ਸਰਦਾਰ ਪਰਕਾਸ਼ ਸਿੰਘ ਬਾਦਲ ਨੇ ਸ਼ੁਰੂ ਕੀਤੀ ਸੀ ਔਰ ਆਟਾ ਦਾਲ ਸਕੀਮ ਗਰੀਬ ਲੋਕਾਂ ਲਈ ਬਣਾਈ ਅਤੇ ਇਸ ਸਕੀਮ ਤਹਿਤ 15.4 ਲੱਖ ਲੋਕ ਲਾਭਪਾਤਰੀ ਹਨ। ਇਸ ਨਾਲ ਇਹ ਗਰੀਬ ਲੋਕਾਂ ਦੇ ਮਸੀਹਾ ਬਣੇ ਹਨ ਅਤੇ ਸਾਰੇ ਪੰਜਾਬ ਦੇ ਗਰੀਬ ਲੋਕ ਇਨ੍ਹਾਂ ਨਾਲ ਜੁੜੇ ਹਨ। ਅੱਜ ਧਰਮਸ਼ਾਲਾਵਾਂ ਦੀ ਸਕੀਮ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਸ਼ੁਰੂ ਕੀਤੀ ਹੈ। ਸਕੂਲਾਂ-ਕਾਲਜਾਂ ਵਿੱਚ ਇਕਨਾਮੀਕਲੀ ਵੀਕਰ ਸਟੂਡੈਂਟਸ ਲਈ 25% ਸੀਟਾਂ ਤੇ ਦਾਖਲਾ ਸਕੀਮ ਇੱਕ ਬੜਾ ਵਧੀਆ ਕਦਮ ਚੁੱਕਿਆ ਗਿਆ ਹੈ ਜਿਸ ਨਾਲ ਇਕਨਾਮੀਕਲੀ

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਵੀਕਰ ਗਰੀਬ ਲੋਕਾਂ ਨੂੰ ਚੰਗੀਆਂ ਸੰਸਥਾਵਾਂ, ਸਕੂਲਾਂ-ਕਾਲਜਾਂ ਵਿੱਚ ਪੜ੍ਹਨ ਦਾ ਮੌਕਾ ਮਿਲਿਆ ਹੈ। ਕਾਂਗਰਸ ਨੇ ਹਮੇਸ਼ਾ ਹੀ ਗਰੀਬ ਲੋਕਾਂ ਨਾਲ ਡਰਾਮਾ ਕੀਤਾ ਹੈ, ਉਨ੍ਹਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕੀਤਾ ਹੈ, ਉਨ੍ਹਾਂ ਦਾ ਸੋਸ਼ਣ ਕੀਤਾ ਹੈ।

ਡਾਕਟਰ ਭੀਮ ਰਾਓ ਅੰਬੇਦਕਰ ਸਾਹਿਬ ਜਿਨ੍ਹਾਂ ਕਰਕੇ ਅਸੀਂ ਸਾਰੇ ਦਲਿਤ ਲੋਕ ਵਿਧਾਨ ਸਭਾ ਵਿੱਚ ਬੈਠੇ ਹਾਂ, ਉਨ੍ਹਾਂ ਨੇ ਸਾਨੂੰ ਪੁਲੀਟੀਕਲ ਰਿਜ਼ਰਵੇਸ਼ਨ ਦਿੱਤੀ। ਇਸ ਕਰਕੇ ਅਸੀਂ ਲੋਕ ਵਿਧਾਨ ਸਭਾ ਵਿੱਚ ਚੁਣ ਕੇ ਆਉਂਦੇ ਹਾਂ। ਮੁਆਫ ਕਰਨਾ, ਜੇਕਰ ਰਿਜ਼ਰਵੇਸ਼ਨ ਨਾ ਹੁੰਦੀ ਤਾਂ ਸ਼ਾਇਦ ਜਿਹੜੇ ਅਸੀਂ 34 ਐਮ.ਐਲ.ਏ. ਹਾਂ, ਇਨ੍ਹਾਂ ਵਿਚੋਂ 3-4 ਹੀ ਐਮ.ਐਲ.ਏ. ਹੋ ਸਕਦੇ ਸੀ। ਇਹ ਡਾਕਟਰ ਅੰਬੇਦਕਰ ਸਾਹਿਬ ਦੀ ਮਹਾਨ ਕਿਰਪਾ ਹੈ ਜਿਸ ਕਰਕੇ ਅਸੀਂ ਇੱਥੇ ਆਏ ਹਾਂ। ਉਨ੍ਹਾਂ ਨੇ ਸਾਨੂੰ ਜਿਊਣ ਦਾ ਢੰਗ ਦੱਸਿਆ ਅਤੇ ਸਵੈ-ਮਾਣ ਨਾਲ ਜੀਊਣ ਦੀ ਗੱਲ ਦੱਸੀ। ਸੰਵਿਧਾਨ ਦੇ ਨਿਰਮਾਤਾ ਡਾਕਟਰ ਅੰਬੇਦਕਰ ਬਾਰੇ ਮੈਂ ਸਮਝਦਾ ਹਾਂ ਕਿ ਸਾਰੀ ਦੁਨੀਆਂ ਵਿੱਚ ਇੱਕੋ ਹੀ ਅਜਿਹੇ ਇਨਸਾਨ ਹੋਏ ਹਨ ਜਿਨ੍ਹਾਂ ਨੂੰ ਆਪਣੇ ਜੀਵਨ ਵਿੱਚ ਤਾਂ ਪ੍ਰਸਿੱਧੀ ਮਿਲੀ ਹੀ ਪਰ ਆਪਣੀ ਮੌਤ ਤੋਂ ਬਾਅਦ ਹੋਰ ਵੀ ਜ਼ਿਆਦਾ ਪ੍ਰਸਿੱਧੀ ਮਿਲੀ ਹੈ। ਅੱਜ ਡਾਕਟਰ ਅੰਬੇਦਕਰ ਸਾਹਿਬ ਦਾ ਜਦੋਂ ਜਨਮ ਦਿਨ ਮਨਾਉਣਾ ਹੋਵੇ ਤਾਂ ਕਈ ਮਹੀਨੇ ਪਹਿਲਾਂ ਹੀ ਤਿਆਰੀਆਂ ਕਰਕੇ ਮਹੱਲਿਆਂ ਵਿੱਚ, ਪਿੰਡਾਂ ਵਿੱਚ, ਸ਼ਹਿਰਾਂ ਵਿੱਚ ਉਨ੍ਹਾਂ ਦਾ ਜਨਮ ਦਿਨ ਮਨਾਇਆ ਜਾਂਦਾ ਹੈ। ਇਨਾ ਵੱਡਾ ਮਾਣ ਸਾਰੀ ਦੁਨੀਆਂ ਵਿੱਚ ਸ਼ਾਇਦ ਹੀ ਕਿਸੇ ਨੂੰ ਮਿਲਿਆ ਹੋਵੇ। ਪਰੰਤੂ ਅੱਜ ਡਾਕਟਰ ਅੰਬੇਦਕਰ ਸਾਹਿਬ ਨੂੰ ਆਦਰਸ਼ ਮੰਨਣ ਦਾ ਇੱਕ ਰਿਵਾਜ ਹੀ ਬਣ ਗਿਆ ਹੈ। ਉਹ ਲੋਕ ਜਿਨ੍ਹਾਂ ਨੇ ਉਨ੍ਹਾਂ.ਦੇ ਜੀਵਨ ਵਿੱਚ ਉਨ੍ਹਾਂ ਨੂੰ ਜ਼ਲੀਲ ਕਰਨ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਦਾ ਅਪਮਾਨ ਕਰਨ ਦੀ ਕੋਸ਼ਿਸ਼ ਕੀਤੀ, ਅੱਜ ਉਹ ਉਨ੍ਹਾਂ ਦੇ ਚਿੱਤਰ ਸਾਹਮਣੇ ਦੀਵੇ ਵੀ ਜਗਾਉਂਦੇ ਹਨ, ਹਾਰ ਵੀ ਪਾਉਂਦੇ ਹਨ। ਡਾਕਟਰ ਅੰਬੇਦਕਰ ਸਾਹਿਬ ਨੇ ਦੋ ਵਾਰੀ ਚੋਣ ਲੜੀ ਸਾਲ 1952 ਅਤੇ 1953 ਵਿੱਚ ਕਾਂਗਰਸ ਨੇ ਸਾਰਾ ਜ਼ੋਰ ਲਗਾ ਕੇ ਪਹਿਲੀ ਚੋਣ ਸਾਲ 1952 ਵਿੱਚ ਉਨ੍ਹਾਂ ਨੂੰ ਹਰਾਇਆ ਤਾਂ ਕਿ ਉਹ ਲੋਕ ਸਭਾ ਵਿੱਚ ਨਾ ਜਾ ਸਕਣ, ਜਿਨ੍ਹਾਂ ਕਰਕੇ ਅੱਜ ਅਸੀਂ 1000 ਦਲਿਤ ਐਮ.ਐਲ.ਏ. ਸਾਰੇ ਹਿੰਦੁਸਤਾਨ ਵਿੱਚ ਹਾਂ, ਐਮ.ਪੀ. ਹਾਂ। ਜਿਨ੍ਹਾਂ ਕਰਕੇ ਇੱਕ ਲੱਖ ਪੰਚ ਅਤੇ ਸਰਪੰਚ ਅਤੇ ਮਿਉਂਸਪੈਲਟੀਆਂ ਦੇ ਮੈਂਬਰ ਹਨ, ਉਨ੍ਹਾਂ ਨੂੰ ਲੋਕ ਸਭਾ ਵਿੱਚ ਕਾਂਗਰਸ ਨੇ ਮੌਕਾ ਨਹੀਂ ਦਿੱਤਾ ਸਾਲ 1953 ਵਿੱਚ ਦੁਬਾਰਾ ਜ਼ਿਮਨੀ ਚੋਣ ਵਿੱਚ ਕਾਂਗਰਸ ਨੇ ਉਨ੍ਹਾਂ ਨੂੰ 8000 ਵੋਟਾਂ ਨਾਲ ਹਰਾਇਆ। ਅੱਜ ਉਹ ਕਾਂਗਰਸ ਵਾਲੇ ਜਿੰਨਾ ਮਰਜ਼ੀ ਕਹਿਣ ਕਿ ਅਸੀਂ ਡਾਕਟਰ ਅੰਬੇਦਕਰ ਨੂੰ ਆਪਣਾ ਆਦਰਸ਼ ਮੰਨਦੇ ਹਾਂ ਪਰੰਤੂ ਉਨ੍ਹਾਂ ਦਾ ਕਿਰਦਾਰ ਇਸ ਤਰ੍ਹਾਂ ਦਾ ਸੀ। ਡਾਕਟਰ ਅੰਬੇਦਕਰ ਸਾਹਿਬ ਦਾ ਜਨਮ ਮੱਧ ਪ੍ਰਦੇਸ਼ ਵਿੱਚ ਮਉ ਵਿਖੇ ਹੋਇਆ। ਮਿਲਟਰੀ ਹੈਡਕੁਆਰਟਰ ਆਫ ਵਾਰਜ਼, ਜੋ ਕਿ ਇੱਕ ਕੈਂਟ ਸੀ ਜਿੱਥੇ

ਉਨ੍ਹਾਂ ਦਾ ਜਨਮ ਹੋਇਆ। ਉਸ ਥਾਂ ਦੀ ਕਦੇ ਕਿਸੇ ਨੇ ਸਾਰ ਨਹੀਂ ਲਈ। ਜਦੋਂ ਦੇਸ਼ ਵਿੱਚ ਅਟਲ ਬਿਹਾਰੀ ਵਾਜਪਾਈ ਸਾਹਿਬ ਦੀ ਸਰਕਾਰ ਬਣੀ, ਉਸ ਵਕਤ ਉਹ ਜਗ੍ਹਾ ਐਕੁਆਇਰ ਹੋਈ ਅਤੇ ਉਥੇ 20 ਕਰੋੜ ਰੁਪਏ ਦੀ ਲਾਗਤ ਨਾਲ ਵੱਡਾ ਸਮਾਰਕ ਬਣਿਆ। ਅੱਜ ਮੱਧ ਪ੍ਰਦੇਸ਼ ਵਿੱਚ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਹੈ। ਉਥੇ ਉਨ੍ਹਾਂ ਦੇ ਜਨਮ ਦਿਨ ਤੇ ਇੱਕ ਵੱਡਾ ਕੁੰਭ ਲਗਦਾ ਹੈ, ਮੇਲਾ ਲਗਦਾ ਹੈ। ਲੱਖਾਂ ਲੋਕ ਉਥੇ ਆਉਂਦੇ ਹਨ। ਉਨ੍ਹਾਂ ਦੇ ਰਹਿਣ ਅਤੇ ਖਾਣ-ਪੀਣ ਦਾ ਪ੍ਰਬੰਧ ਮੱਧ ਪ੍ਰਦੇਸ਼ ਦੀ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਕਰਦੀ ਹੈ। ਉਨ੍ਹਾਂ ਨੂੰ ਭਾਰਤ ਰਤਨ ਅਵਾਰਡ ਮਰਨ ਤੋਂ 50 ਸਾਲ ਬਾਅਦ ਮਿਲਿਆ। ਕਾਂਗਰਸ ਦੀ ਸਰਕਾਰ ਨੇ ਕਦੇ ਨਹੀਂ ਸੋਚਿਆ ਕਿ ਅੰਬੇਦਕਰ ਸਾਹਿਬ ਨੂੰ ਅਸੀਂ ਭਾਰਤ ਰਤਨ ਅਵਾਰਡ ਦੇਈਏ। ਇਹ ਵੀ ਜਦੋਂ ਵੀ.ਪੀ. ਸਿੰਘ ਜੀ ਦੀ ਸਰਕਾਰ ਬਣੀ ਉਸ ਵਕਤ ਸਾਰੀਆਂ ਦੂਜੀਆਂ ਪਾਰਟੀਆਂ ਨੇ ਸੋਚ ਕੇ ਫੈਸਲਾ ਕੀਤਾ ਕਿ ਉਨ੍ਹਾਂ ਨੂੰ ਭਾਰਤ ਰਤਨ ਦਾ ਅਵਾਰਡ ਦੇਈਏ। ਇਸੇ ਤਰ੍ਹਾਂ ਜਿੱਥੇ ਉਨ੍ਹਾਂ ਨੇ ਆਖਰੀ ਸਾਹ ਲਿਆ, ਦਿੱਲੀ ਵਿੱਚ ਆਸਿਫ ਅਲੀ ਰੋਡ ਉਤੇ ਉਹ ਜ਼ਮੀਨ ਵੀ ਅਟਲ ਬਿਹਾਰੀ ਵਾਜਪਾਈ ਜੀ ਦੀ ਸਰਕਾਰ ਵੇਲੇ ਐਕੁਆਇਰ ਕੀਤੀ ਗਈ ਅਤੇ ਉਥੇ ਸਮਾਰਕ ਬਣਾਇਆ ਗਿਆ।

ਇਸ ਸਦਨ ਵਿੱਚ ਪਿਛਲੇ 2-3 ਦਿਨਾਂ ਵਿੱਚ ਜੋ ਮੰਦਭਾਗੀਆਂ ਘਟਨਾਵਾਂ ਹੋਈਆਂ ਹਨ ਅਤੇ ਬਾਹਰ ਜਿਹੜੀ ਮੌਕ ਅਸੈਂਬਲੀ ਕਾਂਗਰਸ ਵਾਲਿਆਂ ਨੇ ਬਣਾਈ ਹੈ ਉਸ ਨੂੰ ਸਾਰਿਆਂ ਨੇ ਨਿੰਦਿਆਂ ਹੈ। ਪ੍ਰੈਸ, ਮੀਡੀਆ ਅਤੇ ਲੋਕਾਂ ਨੇ ਵੀ ਉਸ ਨੂੰ ਨਿੰਦਿਆਂ ਹੈ। 16 ਤਰੀਕ ਦੀ ਟ੍ਰਿਬਿਊਨ ਅਖਬਾਰ ਉਸ ਬਾਰੇ ਲਿਖਿਆ ਗਿਆ ਸੀ - Congress MLAs ended up making mockery of themselves. ਇਸ ਤਰ੍ਹਾਂ ਆਪਣਾ ਮਜ਼ਾਕ ਉਨ੍ਹਾਂ ਨੇ ਆਪ ਬਣਾਇਆ। ਲਿਖਿਆ ਹੈ ਕਿ "Congress MLAs ended up making mockery of themselves by staging a parallel Vidhan Sabha after they walked out of the Assembly right in the beginning of the Session this morning." ਉਨ੍ਹਾਂ ਨੇ ਸਪੀਕਰ ਦੀ ਕੁਰਸੀ ਦਾ ਅਪਮਾਨ ਕੀਤਾ। ਲੋਕਤੰਤਰ ਦੀ ਹੱਤਿਆ ਕੀਤੀ, ਲੋਕਤੰਤਰ ਨੂੰ ਸ਼ਰਮਸਾਰ ਕੀਤਾ ਔਰ ਅਜਿਹਾ ਕਰਨ ਉਪਰੰਤ ਨਾ ਕੋਈ ਉਨ੍ਹਾਂ ਨੂੰ ਪਛਤਾਵਾ ਹੈ ਤੇ ਨਾ ਹੀ ਸ਼ਰਮਿੰਦਗੀ ਹੈ। ਇਸ ਕਰਕੇ ਸਦਨ ਵਿੱਚ ਸਾਰੇ ਮੈਂਬਰਾਂ ਨੇ ਵਾਰ ਵਾਰ ਇਹ ਗੱਲ ਕਹੀ ਹੈ ਕਿ ਇਹ ਮੌਕਾ ਹੈ ਜਦੋਂ ਸਾਨੂੰ ਸਖਤੀ ਕਰਨੀ ਚਾਹੀਦੀ ਹੈ। ਇੱਥੇ ਦੀਆਂ ਪ੍ਰੰਪਰਾਵਾਂ ਦੀ ਰਾਖੀ ਕਰਨੀ ਚਾਹੀਦੀ ਹੈ। ਜੇ ਇਸ ਤਰ੍ਹਾਂ ਦੀ ਹੁਲੜਬਾਜ਼ੀ ਹੁੰਦੀ ਰਹੀ, ਜੇ ਅਸੀਂ ਸਖਤੀ ਨਾ ਕੀਤੀ ਤਾਂ ਇਸ ਤੋਂ ਬਾਅਦ ਹੋਰ ਵੀ ਕੋਈ ਘਟਨਾਵਾਂ ਵਾਪਰ ਸਕਦੀਆਂ ਹਨ ਜਿਸ ਤੋਂ ਸਾਨੂੰ ਸਾਰਿਆਂ ਨੂੰ ਸ਼ਰਮਾਸਾਰ ਹੋਣਾ ਪਵੇਗਾ । ਕਾਂਗਰਸ ਵਾਲਿਆਂ ਨੂੰ ਇੱਕ ਸਾਲ ਪਹਿਲਾਂ ਆਸ ਸੀ ਕਿ ਉਨ੍ਹਾਂ ਦੀ ਸਰਕਾਰ ਬਣੇਗੀ ਪਰ ਉਹ ਹਾਰ ਗਏ ਤੇ ਉਨ੍ਹਾਂ ਨੇ ਇਹ ਹਾਰ ਹਾਲੇ ਤੱਕ ਸਵੀਕਾਰ ਨਹੀਂ ਕੀਤੀ। ਜਦੋਂ ਸੌਂਦੇ ਹਨ ਤਾਂ ਸਰਕਾਰ ਦੇ ਸੁਪਨੇ ਲੈਂਦੇ ਹਨ। ਕੋਈ ਸੁਪਨੇ ਵਿੱਚ ਮੰਤਰੀ ਬਣਿਆ ਹੁੰਦਾ ਹੈ, ਕੋਈ ਚੀਫ ਪਾਰਲੀਮੈਂਟਰੀ ਸੈਕਟਰੀ ਬਣਿਆ ਹੁੰਦਾ ਹੈ, ਕੋਈ ਮੁੱਖ

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਮੰਤਰੀ ਤੇ ਕੋਈ ਡਿਪਟੀ ਚੀਫ ਮਨਿਸਟਰ ਬਣਿਆ ਹੁੰਦਾ ਹੈ। ਪਰ ਜਦੋਂ ਅੱਖ ਖੁਲਦੀ ਹੈ ਤਾਂ ਮੂੰਹ ਤੇ ਚੂੰਢੀਆਂ ਤੇ ਚਪੇੜਾਂ ਮਾਰ ਕੇ ਦੇਖਦੇ ਹਨ ਕਿ ਇਹ ਸੁਪਨਾ ਹੈ ਜਾਂ ਹਕੀਕਤ ਹੈ, ਅਸੀਂ ਸੁੱਤੇ ਬੈਠੇ ਹਾਂ ਜਾਗਦੇ ਬੈਠੇ ਹਾਂ । ਉਹ ਅਸਲੀਅਤ ਨੂੰ ਮੰਨ ਨਹੀਂ ਸਕੇ। ਜਿਵੇਂ ਮੁੰਗੇਰੀ ਲਾਲ ਦੇ ਸੁਪਨਿਆਂ ਵਾਂਗ ਉਹ ਹਾਲੇ ਵੀ ਸਰਕਾਰ ਬਣਾਉਣ ਦੀ ਗੱਲ ਕਰਦੇ ਹਨ। ਮੈਂ ਫਗਵਾੜੇ ਤੋਂ ਚੋਣ ਲੜੀ। ਮੈਂ 15000 ਵੋਟਾਂ ਨਾਲ ਜਿੱਤਿਆ । ਮੇਰੇ ਵਿਰੁੱਧ ਜੋ ਕਾਂਗਰਸ ਦਾ ਕੈਂਡੀਡੇਟ ਸੀ, ਉਹ ਮੇਰੇ ਮੁਹੱਲੇ ਵਿੱਚ ਮੇਰੇ ਸਾਹਮਣੇ ਹੀ ਰਹਿੰਦਾ ਹੈ। ਜਿਸ ਦਿਨ ਵੋਟਾਂ ਦੀ ਗਿਣਤੀ ਹੋਣੀ ਸੀ, ਉਨ੍ਹਾਂ ਨੇ ਰਾਤ ਨੂੰ ਪੰਜ ਜੀਪਾਂ ਸ਼ਿੰਗਾਰ ਕੇ ਮੰਗਵਾਈਆਂ ਕਿ ਸਵੇਰੇ ਅਸੀਂ ਜਲੂਸ ਕੱਢਣਾ ਹੈ। ਢੋਲਾਂ ਵਾਲੇ ਮੰਗਵਾ ਲਏ। ਦੋ ਹਜ਼ਾਰ ਬੰਦੇ ਦਾ ਹੋਟਲ ਵਿੱਚ ਖਾਣਾ ਰੱਖ ਦਿੱਤਾ। ਸਾਡੇ ਵਰਕਰ ਕਹਿਣ ਲੱਗੇ ਕਿ ਜੀ ਇਹ ਕੀ ਕਰੀ ਜਾਂਦੇ ਹਨ ਤੇ ਸਾਡਾ ਕੀ ਬਣੂੰ। ਮੈਂ ਕਿਹਾ ਕਿ ਤੁਹਾਨੂੰ ਆਪਣੇ ਕੰਮ ਤੇ ਮਿਹਨਤ ਤੇ ਯਕੀਨ ਰੱਖਣਾ ਚਹੀਦਾ ਹੈ। ਜਦੋਂ ਸਵੇਰੇ ਗਿਣਤੀ ਹੋਈ ਤਾਂ ਉਹ ਪਹਿਲੇ ਰਾਉਂਡ ਵਿੱਚ ਹੀ ਹਾਰਨ ਲੱਗੇ ਤੇ 15000 ਵੋਟਾਂ ਤੋਂ ਹਾਰ ਗਏ। ਉਹੀ ਜੀਪਾਂ ਸਾਡੇ ਵੱਲ ਆ ਗਈਆਂ ਤੇ ਉਹੀ ਢੋਲ ਸਾਡੇ ਵੱਲ ਵੱਜਣ ਲੱਗ ਪਏ। ਇਨ੍ਹਾਂ ਦੀ ਮਾਨਸਿਕਤਾ ਇਹ ਹੈ, ਸੋਚ ਹੀ ਇਸ ਤਰ੍ਹਾਂ ਦੀ ਹੈ। ਮੁੰਗੇਰੀ ਲਾਲ ਦੇ ਇਹ ਸੁਪਨੇ ਲੈਂਦੇ ਹਨ, ਇਸ ਕਰਕੇ ਇਸ ਸੌਦਾ ਕੀਤਾ ਕੀ ਜਾ ਸਕਦਾ ਹੈ? ਵਿਕਾਸ ਦੇ ਕੰਮਾਂ ਬਾਰੇ ਬਹੁਤ ਕੁਝ ਕਿਹਾ ਗਿਆ ਹੈ। ਮੈਂ ਕੋਈ ਹੋਰ ਵਿਸ਼ਾ ਲੈਣਾ ਚਾਹਾਂਗਾ ਕਿ ਸਰਕਾਰ ਨੇ ਆਪਣੇ ਅਮੀਰ ਸਭਿਆਚਾਰ ਸੰਭਾਲਣ ਦੀ ਗੱਲ ਕੀਤੀ ਹੈ ਔਰ ਸਭਿਆਚਾਰ ਦੇ ਪ੍ਰਸਾਰ ਦੀ ਗੱਲ ਕੀਤੀ ਹੈ। ਪੰਜਾਬ ਵਿੱਚ ਜਿੱਥੇ ਬੰਦਾ ਸਿੰਘ ਬਹਾਦਰ ਜੀ ਦਾ ਮੈਮੋਰੀਅਲ ਅਸਥਾਨ ਬਣਿਆ। ਵੱਡੇ ਅਤੇ ਛੋਟੇ ਘੱਲੂਘਾਰੇ ਦੀਆਂ ਯਾਦਗਾਰਾਂ ਦਾ ਨਿਰਮਾਣ ਹੋਇਆ, ਉਥੇ ਇੱਕ ਬਹੁਤ ਵੱਡੀ ਪਹਿਲਕਦਮੀ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਨੇ ਕੀਤੀ ਹੈ ਕਿ ਕਰਤਾਰਪੁਰ ਵਿਖੇ ਇੱਕ ਜੰਗ-ਏ-ਅਜ਼ਾਦੀ ਯਾਦਗਾਰ ਬਣਾਉਣੀ ਹੈ ਜਿਸ ਤੇ ਭਾਵੇਂ 200-300 ਜਾਂ 400 ਕਰੋੜ ਰੁਪਿਆ ਵੀ ਲੱਗੇ, ਜਿਵੇਂ ਕਿ ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ, ਜਿੰਨਾ ਵੀ ਪੈਸਾ ਲੱਗੇ, ਉਹ ਲਗਾਉਣਾ ਹੈ ਅਤੇ ਇੱਕ ਵਧੀਆ ਯਾਦਗਾਰ ਬਣਾਉਣੀ ਹੈ ਤਾਂ ਕਿ ਪੰਜਾਬ ਦਾ ਜੋ ਦੇਸ਼ ਨੂੰ ਅਜ਼ਾਦੀ ਦਿਵਾਉਣ ਵਿੱਚ ਯੋਗਦਾਨ ਹੈ, ਉਹ ਆਉਣ ਵਾਲੀਆਂ ਨਸਲਾਂ ਨੂੰ ਅਸੀਂ ਦੱਸ ਸਕੀਏ। ਇਸ ਦੀ ਜੋ ਇੰਪਲੀਮੈਂਟੇਸ਼ਨ ਕਮੇਟੀ ਹੈ, ਇਸ ਦੇ ਚੇਅਰਮੈਨ 'ਅਜੀਤ' ਅਖਬਾਰ ਦੇ ਚੀਫ਼ ਐਡੀਟਰ ਸਰਦਾਰ ਬਰਜਿੰਦਰ ਸਿੰਘ ਹਮਦਰਦ ਹਨ। ਮੈਨੂੰ ਵੀ ਮਾਣ ਹੈ ਕਿ ਮੈਂ ਉਸ ਕਮੇਟੀ ਦਾ ਮੈਂਬਰ ਹਾਂ। ਉਨਾਂ ਨੇ ਬਹੁਤ ਮੀਟਿੰਗਾਂ ਉਸ ਬਾਰੇ ਕੀਤੀਆਂ ਹਨ ਤੇ ਬਹੁਤ ਮਿਹਨਤ ਕਰ ਰਹੇ ਹਨ। ਬਹੁਤ ਜਲਦੀ ਹੀ ਉਥੇ ਕੰਮ ਸ਼ੁਰੂ ਹੋਣ ਵਾਲਾ ਹੈ ਤੇ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਇਸ ਗੱਲ ਲਈ ਵਧਾਈ ਦੇ ਪਾਤਰ ਹਨ। ਇਸਦੇ ਨਾਲ ਹੀ ਇਹ ਫੈਸਲਾ ਕਿ ਗੁਰੂ ਰਵੀਦਾਸ ਮਹਾਰਾਜ ਜੀ ਦੇ ਨਾਂ ਤੇ ਖੁਰਾਲਗੜ੍ਹ ਵਿਖੇ ਬਹੁਤ ਵੱਡੀ ਯਾਦਗਾਰ

ਬਣਾਉਣੀ ਹੈ। ਭਗਵਾਨ ਬਾਲਮੀਕ ਜੀ ਦੇ ਨਾਂ ਤੇ ਯਾਦਗਾਰ ਬਣਾਉਣੀ ਹੈ। ਇਨ੍ਹਾਂ ਦਾ ਦਲਿਤ ਲੋਕਾਂ ਪ੍ਰਤੀ ਜੋ ਪਿਆਰ ਤੇ ਤੜਪ ਹੈ, ਇਹ ਉਸ ਨੂੰ ਦਰਸਾਉਂਦਾ ਹੈ। ਅਸੀਂ ਇਸ ਬਾਰੇ ਸੁਆਮੀ ਵਿਵੇਕਾਨੰਦ ਜੀ ਦਾ 150ਵਾਂ ਜਨਮ ਦਿਨ ਮਨਾ ਰਹੇ ਹਾਂ। ਇਹ ਵੀ ਫੈਸਲਾ ਕੀਤਾ ਹੈ, ਗਵਰਨਰ ਸਾਹਿਬ ਸਾਹਿਬ ਦੇ ਐਡਰੈਸ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਸੁਆਮੀ ਵਿਵੇਕਾਨੰਦ ਜੀ ਦੀ ਇੱਕ ਯਾਦਗਾਰ ਬਣਾਉਣ ਦਾ ਫੈਸਲਾ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਕੀਤਾ ਹੈ। ਇਸ ਦੇ ਵਾਸਤੇ ਇੱਕ ਸੈਲੀਬਰੇਸ਼ਨ ਕਮੇਟੀ ਬਣੀ ਹੈ ਜਿਸਦੇ ਚੇਅਰਮੈਨ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਆਪ ਹਨ। ਉਨ੍ਹਾਂ ਨੇ ਇਹ ਫੈਸਲਾ ਕੀਤਾ ਹੈ ਕਿ ਜਿਹੜੀ ਸੜਕ ਅੰਮ੍ਰਿਤਸਰ ਤੋਂ ਵਾਹਗੇ ਨੂੰ ਤੇ ਲਾਹੌਰ ਨੂੰ ਜਾਂਦੀ ਹੈ, ਉਸ ਦਾ ਨਾਂ ਸੁਆਮੀ ਵਿਵੇਕਾਨੰਦ ਜੀ ਦੇ ਨਾਂ ਤੇ ਰੱਖਿਆ ਜਾਵੇਗਾ । ਇਹ ਬਹੁਤ ਵੱਡੀ ਗੱਲ ਹੈ।

ਉਨ੍ਹਾਂ ਦਾ ਜਨਮ ਦਿਨ 12 ਜਨਵਰੀ ਨੂੰ ਅਸੀਂ ਮਨਾਉਂਦੇ ਹਾਂ, ਔਰ ਉਸ ਦਿਨ ਜਿਸ ਨੂੰ ਅਸੀਂ ਯੂਥ ਡੇਅ ਦੇ ਤੌਰ ਤੇ ਮਨਾਉਂਦੇ ਹਾਂ, ਅਸੀਂ ਇਹ ਫੈਸਲਾ ਕੀਤਾ ਹੈ ਕਿ ਇਸ ਦਿਨ ਭਰੂਣ ਹੱਤਿਆ ਵਿਰੁੱਧ ਕੰਮ ਕਰਨ ਵਾਲੀਆਂ ਸੰਸਥਾਵਾਂ ਜਾਂ ਇੰਡਵਿਜੁਅਲਜ਼ ਨੂੰ ਅਤੇ ਨਸ਼ਿਆਂ ਦੇ ਵਿਰੁੱਧ ਕੰਮ ਕਰਨ ਵਾਲੇ ਲੋਕਾਂ ਨੂੰ ਜਾਂ ਪਰਿਆਵਰਣ ਦੇ ਖੇਤਰ ਵਿੱਚ ਜਿਹੜੇ ਲੋਕ ਜਾਂ ਸੰਸਥਾਵਾਂ ਕੰਮ ਕਰਦੇ ਹਨ ਉਨ੍ਹਾ ਨੂੰ ਤਿੰਨ ਇਨਾਮ 1-1 ਲੱਖ ਰੁਪਏ ਦੇ ਦੇਣੇ ਹਨ। ਉਹ ਸੁਆਮੀ ਵਿਵੇਕਾਨੰਦ ਜੀ ਦੇ ਨਾਂ ਤੇ ਹਰ ਸਾਲ ਦਿਆ ਕਰਨੇ ਹਨ ਤਾਂ ਕਿ ਲੋਕਾਂ ਨੂੰ ਨਸ਼ਿਆਂ ਦੇ ਵਿਰੁੱਧ, ਲੋਕਾਂ ਨੂੰ ਪਰਿਆਵਰਣ ਸਬੰਧੀ ਲੜਾਈ ਲੜਨ ਲਈ ਔਰ ਭਰੂਣ ਹੱਤਿਆ ਦੇ ਵਿਰੁੱਧ ਕੰਮ ਕਰਨ ਲਈ ਉਤਸ਼ਾਹਿਤ ਕੀਤਾ ਜਾਵੇ, ਇਹ ਵੀ ਅਸੀਂ ਫੈਸਲਾ ਕੀਤਾ ਹੈ। ਪੰਡਿਤ ਜਵਾਹਰ ਲਾਲ ਨਹਿਰੂ ਜੀ ਨੇ ਸਵਾਮੀ ਵਿਵੇਕਾਨੰਦ ਜੀ ਬਾਰੇ ਕਿਹਾ ਸੀ ਕਿ He is one of the foremost and greatest founder of Indian National Movement. ਸੁਆਮੀ ਵਿਵੇਕਾਨੰਦ ਜੀ ਜਿਨ੍ਹਾਂ ਨੇ ਯੂਨੀਵਰਸਲ ਬਰਦਰਹੁੱਡ ਅਤੇ ਹਾਰਮੋਨੀ ਦਾ ਸੰਦੇਸ਼ ਸਾਰੀ ਦੁਨੀਆਂ ਨੂੰ ਦਿੱਤਾ, ਉਨ੍ਹਾਂ ਬਾਰੇ ਪੰਜਾਬ ਸਰਕਾਰ ਬਹੁਤ ਵੱਡਾ ਕੰਮ ਕਰ ਰਹੀ ਹੈ। ਸੁਆਮੀ ਵਿਵੇਕਾਨੰਦ ਜੀ ਬਹੁਤ ਵੱਡੇ ਇਨਸਾਨ ਹੋਏ ਹਨ, ਬਹੁਤ ਮਹਾਨ ਵਿਅਕਤੀ ਹੋਏ ਹਨ। ਜਿਨ੍ਹਾਂ ਬਾਰੇ ਸ੍ਰੀ ਰਵਿੰਦਰ ਨਾਥ ਟੈਗੋਰ ਨੇ ਕਿਹਾ ਸੀ ਕਿ ਜੇ ਤੁਸੀਂ ਭਾਰਤ ਨੂੰ ਜਾਨਣਾ ਚਾਹੁੰਦੇ ਹੋ ਤਾਂ ਸੁਆਮੀ ਵਿਵੇਕਾਨੰਦ ਜੀ ਨੂੰ ਪੜ੍ਹੋ। ਮਹਾਂਤਮਾ ਗਾਂਧੀ ਜੀ ਨੇ ਕਿਹਾ ਸੀ ਕਿ ਸੁਆਮੀ ਵਿਵੇਕਾਨੰਦ ਜੀ ਦੇ ਵਿਚਾਰਾਂ ਨੂੰ ਪੜ੍ਹ ਕੇ ਉਨ੍ਹਾਂ ਦਾ ਭਾਰਤ ਲਈ ਪਿਆਰ ਹਜ਼ਾਰ ਗੁਣਾ ਵਧੇਗਾ। ਉਹ ਸੁਆਮੀ ਵਿਵਕਾਨੰਦ ਜੀ ਜਿਨ੍ਹਾਂ ਨੇ ਕਿਹਾ ਸੀ ਮੈਂ ਕਿਸੇ ਐਸੇ ਧਰਮ ਵਿਚ ਵਿਸ਼ਵਾਸ ਨਹੀਂ ਕਰਦਾ।

*4.27 ਵਜੇ ਬਾਅਦ ਦੁਪਹਿਰ

*(*ਇਸ ਸਮੇਂ ਸ਼੍ਰੀ ਮਨੋਰੰਜਨ ਕਾਲੀਆ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ।)*

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਜੋ ਕਿਸੇ ਨੂੰ ਰੋਟੀ ਨਾ ਦੇ ਸਕੇ। ਅਸੀਂ ਉਸ ਮਹਾਨ ਵਿਅਕਤੀ ਦਾ 150ਵਾਂ ਜਨਮ ਦਿਨ ਮਨਾ ਰਹੇ ਹਾਂ, ਉਨ੍ਹਾਂ ਨੇ ਕਿਹਾ ਸੀ ਕਿ ਕੋਈ ਵਿਅਕਤੀ ਜਿਹੜਾ ਆਪਣੇ ਬਿਮਾਰ ਗਵਾਂਢੀ ਨੂੰ ਛੱਡ ਕੇ ਦਵਾਈਆਂ ਦੇਣ ਦੀ ਥਾਂ ਮੰਦਰ ਵਿਚ ਪ੍ਰਸ਼ਾਦ ਚੜ੍ਹਾਉਣ ਜਾਂਦਾ ਹੈ, ਉਹ ਧਰਮਾਤਮਾ ਨਹੀਂ ਦੁਰਆਤਮਾ ਕਹੀ ਜਾ ਸਕਦੀ ਹੈ। ਸਵਾਮੀ ਜੀ ਮਹਾਨ ਵਿਅਕਤੀ ਸਨ ਜਿਨ੍ਹਾਂ ਦੀ ਸੋਚ ਸੀ ਕਿ ਨਵਾਂ ਭਾਰਤ ਖੇਤ-ਖਲਿਆਣਾ, ਲੋਹਾਰ ਦੀ ਭੱਠੀ, ਗਰੀਬਾਂ ਦੀਆਂ ਝੌਪੜੀਆਂ, ਕਾਰਖਾਨਿਆਂ ਦੀਆਂ ਚਿਮਨੀਆਂ ਦੇ ਧੂੰਏਂ ਵਿਚੋਂ ਪੈਦਾ ਹੋਵੇਗਾ। ਉਸ ਮਹਾਨ ਵਿਅਕਤੀ ਨੂੰ ਯਾਦਗਾਰ ਬਣਾ ਕੇ ਬਹੁਤ ਵੱਡਾ ਮਾਣ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੇ ਦਿੱਤਾ ਹੈ ਔਰ ਇਹ ਵਧਾਈ ਦੇ ਪਾਤਰ ਹਨ। ਮੈਂ ਜ਼ਿਕਰ ਕਰਨਾ ਚਾਹਾਂਗਾ ਕਿ ਪੰਜਾਬ ਸਰਕਾਰ ਨੇ ਸ਼ਹਿਰਾਂ ਦੇ ਵਿਕਾਸ ਲਈ ਬਹੁਤ ਵੱਡਾ ਕੰਮ ਕੀਤਾ ਹੈ। ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਨੇ ਇਹ ਫੈਸਲਾ ਕੀਤਾ ਹੈ ਕਿ ਅਸੀਂ ਸਾਰੇ ਸ਼ਹਿਰਾਂ ਦਾ ਵਿਕਾਸ ਕਰਨਾ ਹੈ। ਪੰਜਾਬ ਵਿਚ 1 ਕਰੋੜ ਚਾਰ ਲੱਖ ਲੋਕ ਸ਼ਹਿਰਾਂ ਵਿੱਚ ਰਹਿੰਦੇ ਹਨ ਔਰ 2025 ਤੱਕ ਸ਼ਹਿਰਾਂ ਦੀ ਜਿਹੜੀ ਅਬਾਦੀ ਹੈ ਉਹ 50 ਫੀਸਦੀ ਹੋਣ ਦੀ ਸੰਭਾਵਨਾ ਹੈ, ਇਸ ਕਰਕੇ ਪੰਜਾਬ ਸਰਕਾਰ ਨੇ ਫੈਸਲਾ ਕੀਤਾ ਕਿ ਆਉਣ ਵਾਲੇ ਤਿੰਨ ਸਾਲਾਂ ਦੇ ਵਿੱਚ ਅਸੀਂ ਸ਼ਹਿਰਾਂ ਨੂੰ ਪੂਰਨ ਤੌਰ ਤੇ 100 ਫੀਸਦੀ ਸੀਵਰੇਜ, 100 ਫੀਸਦੀ ਸਾਫ-ਸੁਥਰਾ ਪਾਣੀ ਦੇਣਾ ਹੈ। ਸੜਕਾਂ ਬਣਾਉਣੀਆਂ ਔਰ ਬਿਜਲੀ ਦਾ ਪ੍ਰਬੰਧ ਕਰਨਾ ਹੈ, ਇਸ ਲਈ 6,393 ਕਰੋੜ ਰੁਪਏ ਖਰਚ ਕੀਤੇ ਜਾਣਗੇ, ਜਿਨ੍ਹਾਂ ਦੇ ਵਿਚੋਂ 5,200 ਕਰੋੜ ਰੁਪਏ ਦਾ ਪ੍ਰਬੰਧ ਪੰਜਾਬ ਸਰਕਾਰ ਨੇ ਕੀਤਾ ਹੈ ਔਰ ਇਹ ਪੱਕਾ ਇਰਾਦਾ ਕੀਤਾ ਹੈ ਆਉਣ ਵਾਲੇ 3 ਸਾਲਾਂ ਦੇ ਵਿੱਚ ਜਿਹੜੀਆਂ ਬੇਸਿਕ ਸਹੂਲਤਾਂ ਸ਼ਹਿਰਾਂ ਦੇ ਵਿੱਚ ਲੋੜੀਂਦੀਆਂ ਹਨ, ਉਨਾਂ ਸਾਰੀਆਂ ਬਾਰੇ ਮੈਂ ਗੱਲ ਕੀਤੀ ਸੀ ਕਿ ਬਾਦਲ ਸਾਹਿਬ ਨੇ ਬਹੁਤ ਵੱਡਾ ਮਾਣ ਦਿੱਤਾ ਹੈ ਕਿ ਪੰਜਾਬ ਦੇ ਦਲਿਤ ਲੋਕਾਂ ਨੂੰ, ਦੁਆਬੇ ਵਾਲੇ ਐਮ.ਐਲ.ਏਜ਼ ਨੂੰ ਮੰਤਰੀ ਬਣਾਇਆ ਜਾਂ ਸੀ.ਪੀ.ਐਸ. ਬਣਾਇਆ। ਉਥੇ ਭਾਰਤੀ ਜਨਤਾ ਪਾਰਟੀ ਨੇ ਬਹੁਤ ਵੱਡਾ ਇਤਿਹਾਸਕ ਕੰਮ ਕੀਤਾ, ਭਗਤ ਚੂਨੀ ਲਾਲ ਜੀ ਨੂੰ ਜਿਹੜੇ ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਹਨ ਉਨ੍ਹਾਂ ਨੂੰ ਪਾਰਟੀ ਦਾ ਨੇਤਾ ਬਣਾ ਕੇ ਬਹੁਤ ਵੱਡਾ ਮਾਣ ਦਲਿਤ ਲੋਕਾਂ ਨੂੰ ਦਿੱਤਾ ਹੈ ਔਰ ਇਹ ਗੱਲ ਕੁਝ ਚਿਰ ਪਹਿਲਾਂ ਕਦੇ ਸੋਚੀ ਵੀ ਨਹੀਂ ਜਾ ਸਕਦੀ ਸੀ। ਅੱਜ ਪਾਰਟੀਆਂ ਦੀ ਸੋਚ ਤਬਦੀਲ ਹੋਈ ਹੈ ਔਰ ਜਦੋਂ ਦਲਿਤਾਂ ਨੂੰ ਆਪਣੇ ਸੀਨੇ ਨਾਲ ਲਾਉਣ ਦੀ ਗੱਲ ਪਾਰਟੀਆਂ ਸੋਚਦੀਆਂ ਹਨ ਤਾਂ ਇਹ ਲੋਕ ਵੀ ਉਨਾਂ ਹੀ ਪਿਆਰ ਸਤਿਕਾਰ ਦਿੰਦੇ ਹਨ।

ਪ੍ਰਾਪਰਟੀ ਟੈਕਸ ਦੀ ਗੱਲ, ਇਸ ਬਾਰੇ ਬਾਹਰ ਵੀ ਨਾਹਰੇ ਮਾਰਦੇ ਹਨ, ਇੱਥੇ ਵੀ ਗੱਲ ਉਠੀ ਹੈ, ਪ੍ਰਾਪਰਟੀ ਟੈਕਸ ਕੋਈ ਅਸੀਂ ਖੁਸ਼ੀ ਨਾਲ ਨਹੀਂ ਲਗਾਇਆ । ਸੈਂਟਰ ਸਰਕਾਰ ਨੇ ਮਜਬੂਰ ਕੀਤਾ ਸਾਰੀਆਂ ਸਟੇਟਾਂ ਨੂੰ ਕਿ ਜਦੋਂ ਤੱਕ ਤੁਸੀਂ ਪ੍ਰਾਪਰਟੀ ਟੈਕਸ ਨਹੀਂ ਲਗਾਉਂਦੇ

ਉਨਾ ਚਿਰ ਤੁਹਾਨੂੰ ਕੋਈ ਗਰਾਂਟ ਨਹੀਂ ਦੇਣੀ। ਪੰਜਾਬ ਨੂੰ ਇਸ ਸਾਲ ਵਿਚ 1640 ਕਰੋੜ ਰੁਪਏ ਮਿਲਣੇ ਸੀ ਜਿਸ ਵਿਚੋਂ ਸਿਰਫ 481 ਕਰੋੜ ਰੁਪਏ ਮਿਲੇ ਹਨ। 1159 ਕਰੋੜ ਅਸੀਂ ਪ੍ਰਾਪਤ ਨਹੀਂ ਕਰ ਸਕੇ ਕਿਉਂਕਿ ਅਸੀਂ ਪ੍ਰਾਪਰਟੀ ਟੈਕਸ ਨਹੀਂ ਲਗਾਇਆ ਸੀ। ਸੈਂਟਰ ਗੌਰਮਿੰਟ ਦੀ ਇਹ ਡਿਕਟੇਟ ਹੈ, ਉਨ੍ਹਾਂ ਦੀ ਮਰਜ਼ੀ ਹੈ ਕਿ ਤੁਸੀਂ ਜੇ ਟੈਕਸ ਲਗਾਉਗੇ ਤਾਂ ਅਸੀਂ ਤੁਹਾਨੂੰ ਗਰਾਂਟਾਂ ਰਿਲੀਜ਼ ਕਰਾਂਗੇ। ਇਸ ਰੂਲਜ਼ ਅੰਡਰ ਪੰਜਾਬ ਨੇ ਟੈਕਸ ਲਇਆ ਸੀ ਔਰ ਜਿੰਨਾ ਬਾਹਰ ਵਾਵਰੋਲਾ ਪਿਆ ਹੈ, ਉਨਾ ਟੈਕਸ ਲੱਗਿਆ ਨਹੀਂ ਹੈ। ਇਹ ਟੈਕਸ ਬਹੁਤ ਘੱਟ ਹੈ, ਇਸ ਦੇ ਬਾਰੇ ਭਗਤ ਚੂਨੀ ਲਾਲ ਜੀ ਨੇ, ਸਥਾਨਕ ਸਰਕਾਰ ਮੰਤਰੀ ਜੀ ਨੇ ਫੈਸਲਾ ਕੀਤਾ, ਇਸ ਸਾਰੇ ਤੇ ਅਸੀਂ ਵਿਚਾਰ ਕਰੀਏ ਔਰ ਲੋਕਾਂ ਨੂੰ ਦੱਸੀਏ ਕਿ ਟੈਕਸ ਜ਼ਿਆਦਾ ਨਹੀਂ ਹੈ। ਜੋ ਵੀ ਪਲੈਨਿੰਗ ਕਮਿਸ਼ਨ ਦੀ ਲੋੜ ਹੋਵੇ, ਜੋ ਵੀ ਕਾਰਵਾਈ ਕਰਨ ਦੀ ਲੋੜ ਹੋਵੇ, ਆਉਣ ਵਾਲੇ ਦਿਨਾਂ ਵਿੱਚ ਅਸੀਂ ਕਰਾਂਗੇ ਤਾਂ ਕਿ ਲੋਕਾਂ ਦੇ ਵਿੱਚੋਂ ਜਿਹੜੇ ਵੀ ਪੈਸੇ ਇਕੱਠੇ ਹੋਣੇ ਹਨ, ਉਹ ਉਨ੍ਹਾਂ ਸ਼ਹਿਰਾਂ ਦੇ ਵਿਕਾਸ ਲਈ ਹੀ ਖਰਚ ਹੋਣੇ ਹਨ। ਮੰਤਰੀ ਜੀ ਇਸ ਬਾਰੇ ਗੰਭੀਰ ਹਨ, ਡਿਪਟੀ ਸੀ.ਐਮ. ਸਰਦਾਰ ਸੁਖਬੀਰ ਸਿੰਘ ਬਾਦਲ ਨੇ ਇਸ ਸਬੰਧੀ ਇੱਕ ਦਿਨ ਪਹਿਲਾਂ ਮੀਟਿੰਗ ਕੀਤੀ ਸੀ। ਉਸ ਦੇ ਵਿੱਚ ਕਈ ਫੈਸਲੇ ਕੀਤੇ ਗਏ ਹਨ। ਇਸ ਸਾਰੇ ਸਿਸਟਮ ਨੂੰ ਦੇਖ ਕੇ ਲੋਕਾਂ ਨੂੰ ਜਾਗ੍ਰਿਤ ਵੀ ਕਰਾਂਗੇ, ਲੋਕਾਂ ਕੋਲ ਸਾਰੀ ਗੱਲ ਲੈ ਕੇ ਜਾਵਾਂਗੇ ਤਾਂ ਕਿ ਇਹ ਪਤਾ ਲੱਗ ਸਕੇ ਕਿ ਪੰਜਾਬ ਸਰਕਾਰ ਨੇ ਜਿਹੜਾ ਵੀ ਟੈਕਸ ਲਇਆ ਹੈ, ਸੈਂਟਰ ਦੇ ਕਹਿਣ ਤੇ ਲਾਇਆ ਹੈ, ਕਾਂਗਰਸ ਸਰਕਾਰ ਦੇ ਕਹਿਣ ਤੇ ਲਾਇਆ ਹੈ ਔਰ ਅਸੀਂ ਪੰਜਾਬ ਦੇ ਲੋਕਾਂ ਦੀ ਤਰੱਕੀ ਲਈ ਪੰਜਾਬ ਦੇ ਵਿਕਾਸ ਦੇ ਲਈ ਪੂਰਨ ਤੌਰ ਤੇ ਵਚਨਬੱਧ ਹਾਂ। ਅਸੀਂ ਜਿਹੜੇ ਸਾਰੇ ਰਿਫਾਰਮਜ਼ ਕੀਤੇ ਹਨ, ਜਿਹੜੇ ਸੈਂਟਰ ਗੌਰਮਿੰਟ ਵਾਲੇ ਕਹਿੰਦੇ ਹਨ, ਅਸੀਂ ਪੰਜਾਬ ਰੈਂਟ ਐਕਟ 1995 ਨੂੰ ਲਾਗੂ ਕੀਤਾ ਹੈ ਔਰ ਬਹੁ-ਮੰਜ਼ਲੀ ਇਮਾਰਤਾਂ ਨੂੰ ਅੱਗ ਤੋਂ ਸੁਰੱਖਿਆ ਪ੍ਰਦਾਨ ਕਰਨ ਲਈ Prevention and Control of Fire Act, 2012 ਨੂੰ ਲਾਗੂ ਕਰਕੇ ਜਿਹੜਾ ਸ਼ਹਿਰਾਂ ਵਿੱਚ ਵੱਡੀਆਂ ਬਿਲਡਿੰਗਾਂ ਹਨ, ਉਨ੍ਹਾਂ ਨੂੰ ਸੇਵ ਕਰਨ ਲਈ ਬਹੁਤ ਵਧੀਆ ਕਾਨੂੰਨ ਬਣਾਇਆ ਹੈ ਔਰ ਲੁਧਿਆਣਾ ਸ਼ਹਿਰ, ਜਿਥੇ ਜ਼ਿਆਦਾ ਆਵਾਜਾਈ ਦੀ ਤਕਲੀਫ ਹੈ, ਉਥੇ ਮੈਟਰੋ ਰੇਲ ਚਲਾਉਣ ਲਈ 9,840 ਕਰੋੜ ਰੁਪਏ ਦੀ ਇੱਕ ਸਕੀਮ ਬਣਾਈ ਹੈ, ਸੈਂਟਰ ਨੂੰ ਭੇਜੀ ਹੈ। ਇਸ ਦੇ ਨਾਲ ਹੀ ਅੰਮ੍ਰਿਤਸਰ, ਜਲੰਧਰ ਤੇ ਲੁਧਿਆਣਾ ਸ਼ਹਿਰ ਵਿੱਚ ਟਰਾਂਸਪੋਰਟ ਸਿਸਟਮ ਦੇ ਸੁਧਾਰ ਕਰਨ ਲਈ 350 ਬੱਸਾਂ ਹੋਰ ਖਰੀਦਣ ਦੀ ਗੱਲ ਚੱਲੀ ਹੈ। ਉਸ ਵਿਚੋਂ 40 ਬੱਸਾਂ ਅਸੀਂ ਖਰੀਦ ਚੁੱਕੇ ਹਾਂ, 310 ਬੱਸਾਂ ਹੋਰ ਖਰੀਦਣੀਆਂ ਹਨ। ਇਸ ਦੇ ਨਾਲ ਹੀ ਸ਼ਹਿਰਾਂ ਵਿੱਚ ਐਨਰਜੀ ਐਫੀਸ਼ਿਐਂਟ ਲਾਈਟਾਂ ਲਾ ਕੇ ਜਿਥੇ ਬਿਜਲੀ ਦੀ ਬੱਚਤ ਕਰਨੀ ਹੈ, ਉਥੇ ਜਿਹੜੀਆਂ ਕਮੇਟੀਆਂ ਹਨ, ਕਾਰਪੋਰੇਸ਼ਨਾਂ ਹਨ, ਉਨ੍ਹਾਂ ਨੂੰ ਵੀ 20 ਕਰੋੜ ਦਾ ਫਾਇਦਾ ਹੋਵੇਗਾ। ਮੁੱਖ ਮੰਤਰੀ ਜੀ ਨੇ ਬੋਲਣਾ ਹੈ, ਅੰਤ ਵਿੱਚ ਮੈਂ ਇਹੀ ਬੇਨਤੀ ਕਰਦਾ ਹਾਂ ਕਿ ਜਿਹੜਾ ਮਤਾ ਡਾਕਟਰ ਦਲਜੀਤ ਸਿੰਘ ਚੀਮਾ ਜੀ ਨੇ ਲਿਆਂਦਾ

[ਮੁੱਖ ਸੰਸਦੀ ਸਕੱਤਰ, ਸਥਾਨਕ ਸਰਕਾਰ]

ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ, ਕਾਲੀਆ ਸਾਹਿਬ ਨੇ ਉਸ ਦੀ ਪ੍ਰੋੜ੍ਹਤਾ ਕੀਤੀ ਸੀ। ਅਸੀਂ ਸਾਰੇ ਰਲ ਕੇ, ਯੂਨੈਨੀਮਸ ਹੋ ਕੇ ਗਵਰਨਰ ਸਾਹਿਬ ਦਾ ਧੰਨਵਾਦ ਕਰੀਏ। ਉਨ੍ਹਾਂ ਨੇ ਬਹੁਤ ਵਧੀਆ ਇਥੇ ਭਾਸ਼ਣ ਦਿੱਤਾ ਹੈ। ਬਹੁਤ ਵਧੀਆ ਉਨ੍ਹਾਂ ਦਾ ਭਾਸ਼ਣ ਸੀ ਜਿਸ ਦਾ ਅਸੀਂ ਧੰਨਵਾਦ ਕਰਦੇ ਹਾਂ। ਧੰਨਵਾਦ, ਜੈ ਹਿੰਦ।

**ਸਰਦਾਰ ਇਕਬਾਲ ਸਿੰਘ ਝੂੰਦਾਂ (ਅਮਰਗੜ੍ਹ):** ਮਾਨਯੋਗ ਚੇਅਰਮੈਨ ਸਾਹਿਬ, ਮੈਂ ਸਭ ਤੋਂ ਪਹਿਲਾਂ ਤੁਹਾਡਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਜੋ ਸਰਦਾਰ ਦਲਜੀਤ ਸਿੰਘ ਚੀਮਾ ਸਾਹਿਬ ਵੱਲੋਂ ਗਵਰਨਰ ਐਡਰੈਸ ਤੇ ਮਤਾ ਰੱਖਿਆ ਗਿਆ ਹੈ, ਉਸ ਦੇ ਹੱਕ ਵਿੱਚ ਬੋਲਣ ਲਈ ਬਹਿਸ ਵਿੱਚ ਸ਼ਾਮਲ ਹੋਣ ਦਾ ਮੌਕਾ ਦਿੱਤਾ ਹੈ। ਮਾਨਯੋਗ ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਨੇ ਆਪਣੇ ਐਡਰੈਸ ਵਿੱਚ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਾਲੀ ਸਰਕਾਰ ਦੀਆਂ ਪ੍ਰਾਪਤੀਆਂ ਦਾ ਅਤੇ ਕੀਤੇ ਹੋਏ ਕੰਮਾਂ ਦਾ ਔਰ ਪੰਜਾਬ ਦੇ ਦਰਪੇਸ਼ ਮਸਲਿਆਂ ਦਾ ਜ਼ਿਕਰ ਕੀਤਾ ਹੈ ਔਰ ਸਾਨੂੰ ਇਸ ਗੱਲ ਦਾ ਵੀ ਮਾਣ ਹੈ ਕਿ ਪੰਜਾਬ ਆਪਣੇ ਸੀਮਤ ਸਾਧਨਾਂ ਦੇ ਕਾਰਨ ਵੀ ਅੱਜ ਤਰੱਕੀਆਂ ਅਤੇ ਬੁਲੰਦੀਆਂ ਨੂੰ ਛੂਹ ਰਿਹਾ ਹੈ। ਅੱਜ ਸਰਦਾਰ ਪਰਕਾਸ਼ ਸਿੰਘ ਬਾਦਲ ਸਾਹਿਬ ਦੀ ਦੂਰ-ਅੰਦੇਸ਼ੀ ਔਰ ਯੋਗ ਅਗਵਾਈ ਸਦਕਾ ਜੋ ਕੇਂਦਰ ਵਿੱਚ ਕਾਂਗਰਸ ਦੀ ਸਰਕਾਰ ਹੋਣ ਦੇ ਬਾਵਜੂਦ ਸਟੇਟਾਂ ਦੀਆਂ ਕਾਂਗਰਸ ਸਰਕਾਰਾਂ ਵੀ ਪ੍ਰਾਪਤ ਨਹੀਂ ਕਰ ਸਕੀਆਂ, ਜਿਨ੍ਹਾਂ ਨੂੰ ਕਿ ਵੱਡੇ ਸਹਿਯੋਗ ਵੀ ਮਿਲ ਰਹੇ ਹਨ ਪਰੰਤੂ ਘੱਟ ਸਹਿਯੋਗ ਦੇ ਬਾਵਜੂਦ ਵੀ ਸਰਦਾਰ ਪਰਕਾਸ਼ ਸਿਘ ਬਾਦਲ ਜੀ ਨੇ ਬੁਲੰਦੀਆਂ ਨੂੰ ਛੂਹਿਆ ਹੈ। ਚਾਹੇ ਅਸੀਂ ਐਜੂਕੇਸ਼ਨ ਦੀ ਗੱਲ ਕਰੀਏ, ਸਾਡੀ ਐਜੂਕੇਸ਼ਨ 2002 ਤੋਂ 2007 ਤੱਕ ਬਹੁਤ ਪਛੜ ਗਈ ਸੀ ।ਅਸੀਂ 14ਵੇਂ-15ਵੇਂ ਸਥਾਨ ਤੇ ਚਲੇ ਗਏ ਸੀ। ਸਰਦਾਰ ਪਰਕਾਸ਼ ਸਿੰਘ ਬਾਦਲ ਦੇ ਯਤਨਾਂ ਸਦਕਾ ਅਸੀਂ ਦੁਬਾਰਾ ਪਹਿਲੇ ਨੰਬਰ ਤੇ ਸਥਾਪਤ ਹੋਏ ਹਾਂ। ਸਾਡਾ ਬੁਨਿਆਦੀ ਢਾਂਚਾ ਜੋ ਸਾਲ 2002 ਤੋਂ ਲੈ ਕੇ 2007 ਤੱਕ ਸਾਰੀਆਂ ਸੜਕਾਂ ਪੰਜਾਬ ਦੀਆਂ ਟੁੱਟੀਆਂ ਪਈਆਂ ਸਨ। ਟਰੈਫਿਕ ਦੀਆਂ ਸਮੱਸਿਆਵਾਂ ਪੁਲਾਂ ਦੀਆਂ ਸਮੱਸਿਆਵਾਂ, ਬਹੁਤ ਕੁਝ ਆਪਾਂ ਦੇਖਿਆ ਹੈ। ਆਪਾਂ ਪਿਛਲੇ ਪੰਜਾਂ ਸਾਲਾਂ ਦੌਰਾਨ ਪੁਲਾਂ ਦਾ ਅਤੇ ਸੜਕਾਂ ਦਾ ਜਾਲ ਪੰਜਾਬ ਵਿੱਚ ਵਿਛਾਇਆ ਹੈ।

ਵਿਦੇਸ਼ਾਂ ਤੋਂ ਆਏ ਲੋਕ ਵੀ ਮਹਿਸੂਸ ਕਰਦੇ ਹਨ ਕਿ ਪੰਜਾਬ ਨੇ ਬੁਨਿਆਦੀ ਢਾਂਚੇ ਤੌਰ ਤੇ ਬਹੁਤ ਵੱਡੀ ਤਰੱਕੀ ਕੀਤੀ ਹੈ। ਸੋ, ਇਹ ਵਿਕਾਸ ਦੇ ਪ੍ਰਮੁੱਖ ਖੇਤਰ ਹਨ ਜਿਨ੍ਹਾਂ ਵਿੱਚ ਪੰਜਾਬ ਨੇ ਤਰੱਕੀਆਂ ਔਰ ਬੁਲੰਦੀਆਂ ਨੂੰ ਛੂਹਿਆ ਹੈ। ਮਾਨਯੋਗ ਚੇਅਰਮੈਨ ਸਾਹਿਬ, ਪੰਜਾਬ ਇੱਕ ਖੇਤੀ ਪ੍ਰਧਾਨ ਸੂਬਾ ਹੈ। ਪੰਜਾਬ ਦੇ 70% ਲੋਕ ਖੇਤੀ ਜਾਂ ਖੇਤੀ ਨਾਲ ਸਬੰਧਿਤ ਕਿੱਤੇ ਕਰਦੇ ਹਨ, ਚਾਹੇ ਉਹ ਦੁੱਧ ਦਾ ਖੇਤਰ ਹੈ, ਚਾਹੇ ਖੇਤੀ ਤੇ ਨਿਰਭਰ ਕਿੱਤਾ ਹੈ ਜਾਂ ਖੇਤ

ਮਜ਼ਦੂਰ ਹਨ। ਖੇਤੀ ਨੂੰ ਪੰਜਾਬ ਵਿੱਚ ਤਾਂ ਕੀ ਹਿੰਦੁਸਤਾਨ ਪੱਧਰ ਤੇ, ਜੇ ਆਪਾਂ ਇਹ ਮਹਿਸੂਸ ਕਰੀਏ, ਉਤਸ਼ਾਹਤ ਕਰਨ ਦੀ ਬਜਾਏ ਡਿਸਕਰੇਜ ਕੀਤਾ ਜਾਂਦਾ ਹੈ। ਜੋ ਭਾਅ ਫਸਲ ਦੇ ਪਿਛਲੇ 8 ਸਾਲਾਂ ਵਿੱਚ ਯੂ.ਪੀ.ਏ. ਦੀ ਸਰਕਾਰ ਵਿੱਚ ਵਧੇ ਹਨ, ਉਹ ਨਾਮਾਤਰ ਹਨ ਔਰ ਖਾਦ ਦੀਆਂ ਕੀਮਤਾਂ ਪਿਛਲੇ ਇੱਕ ਸਾਲ ਵਿੱਚ ਹੀ ਤਿੰਨ ਗੁਣਾ ਹੋ ਗਈਆਂ ਹਨ। ਡੀਜ਼ਲ ਦੇ ਭਾਅ ਪਿਛਲੇ 6-7 ਸਾਲਾਂ ਵਿੱਚ ਦੁੱਗਣੇ ਨਾਲੋਂ ਵੀ ਵਧ ਗਏ ਹਨ। ਸੋ, ਇਸ ਹਾਲਾਤ ਵਿੱਚ ਖੇਤੀ ਸੰਭਵ ਨਹੀਂ ਹੈ। ਸਰਦਾਰ ਤੋਤਾ ਸਿੰਘ ਜੀ ਨੇ ਵੀ ਆਪਣੇ ਭਾਸ਼ਣ ਵਿੱਚ ਜ਼ਿਕਰ ਕੀਤਾ ਹੈ ਪਰ ਮੈਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਸਾਡੇ ਜੋ ਖੇਤੀਬਾੜੀ ਸੁਸਾਇਟੀਆਂ ਪੰਪ ਚਲਾ ਰਹੀਆਂ ਹਨ ਔਰ ਉਥੋਂ ਸਾਡੇ ਕਿਸਾਨਾਂ ਨੂੰ ਉਧਾਰ ਡੀਜ਼ਲ ਦਿੱਤਾ ਜਾਂਦਾ ਹੈ। ਸੀ.ਐਮ. ਸਾਹਿਬ ਦੇ ਧਿਆਨ ਵਿੱਚ ਮੈਂ ਲਿਆਉਣਾ ਚਾਹੁੰਦਾ ਹਾਂ ਕਿ ਇਹ ਸਾਰੇ ਇੰਡੀਅਨ ਆਇਲ ਕਾਰਪੋਰੇਸ਼ਨ ਦੇ ਪੰਪ ਹਨ, ਸਾਡੇ ਸੰਗਰੂਰ ਜ਼ਿਲ੍ਹੇ ਵਿੱਚ ਵੀ ਭੂਦਨ, ਸੰਘਾਲਾ, ਬਨਤੌਰਾ, ਖੇੜੀ, ਸ਼ਾਜਲਾ, ਬਖਸ਼ੀਵਾਲਾ, ਪੱਖੋ, ਅਤੇ ਦਾਖਾਂ ਇੱਥੇ 8-9 ਪੰਪ ਲੱਗੇ ਹੋਏ ਹਨ, ਜਿਨ੍ਹਾਂ ਨਾਲ 4-4, 5-5 ਸੋਸਾਇਟੀਆਂ ਅੱਗੇ ਅਟੈਚ ਕੀਤੀਆਂ ਹੋਈਆਂ ਹਨ ਔਰ ਇਹ ਤਕਰੀਬਨ 8 ਪੰਪਾਂ ਨਾਲ ਘੱਟ ਤੋਂ ਘੱਟ, ਮੈਂ ਆਪਣੇ ਜ਼ਿਲ੍ਹੇ ਦੀ ਗੱਲ ਹੀ ਕਰ ਰਿਹਾ ਹਾਂ, 150-200 ਪਿੰਡਾਂ ਦੇ ਕਿਸਾਨ ਇਨ੍ਹਾਂ ਤੋਂ ਡੀਜ਼ਲ ਹਾਸਲ ਕਰ ਰਹੇ ਹਨ ਔਰ ਇਨ੍ਹਾਂ ਦੇ ਡੀਜਲ ਦੇ ਰੇਟ ਦਾ ਫਰਕ ਹੈ ਕਿਉਂਕਿ ਇਨ੍ਹਾਂ ਨੂੰ ਕੇਂਦਰ ਸਰਕਾਰ ਨੇ ਆਪਣੇ ਮਿਤੀ 8.1.13 ਦੇ ਨੋਟੀਫਿਕੇਸ਼ਨ ਰਾਹੀਂ ਬਲਕ ਕੰਜ਼ਿਊਮਰ ਦੀ ਲਿਸਟ ਵਿੱਚ ਪਾ ਦਿੱਤਾ ਹੈ। ਇਸ ਰੇਟ ਦਾ 10 ਰੁਪਏ ਪ੍ਰਤੀ ਲੀਟਰ ਦਾ ਡਿਫਰੈਂਸ ਹੈ ਔਰ ਇਨ੍ਹਾਂ ਐਗਰੀਕਲਚਰ ਸੁਸਾਇਟੀਆਂ ਨੂੰ ਕੋਈ ਰਾਹਤ ਦੇਣ ਦੀ ਬਜਾਏ ਕੇਂਦਰ ਸਰਕਾਰ ਹੁਣ 10 ਰੁਪਏ ਲੀਟਰ ਮਹਿੰਗਾ ਤੇਲ ਦੇ ਰਹੀ ਹੈ। ਸੁਸਾਇਟੀਆਂ ਵਿੱਚੋਂ ਗਰੀਬ ਕਿਸਾਨ ਤੇਲ ਲੈ ਰਹੇ ਹਨ। ਸੋ, ਮੈਂ ਸਮਝਦਾ ਹਾਂ ਕਿ ਇਹ ਇੱਕ ਬਹੁਤ ਵੱਡਾ ਧੱਕਾ ਗਰੀਬ ਕਿਸਾਨਾਂ ਨਾਲ ਕੀਤਾ ਜਾਂਦਾ ਹੈ। ਮੇਰੀ ਬੇਨਤੀ ਹੈ ਕਿ ਪੰਜਾਬ ਸਰਕਾਰ ਵੱਲੋਂ ਇਹ ਜ਼ਰੂਰ ਲਿਖ ਕੇ ਭੇਜਿਆ ਜਾਵੇ ਕਿਉਂਕਿ ਇਹ ਸੈਂਟਰਲ ਸਬਜੈਕਟ ਹੈ, ਕਰਨਾ ਉਨ੍ਹਾਂ ਨੇ ਹੈ ਤਾਂ ਕਿ ਆਪਾਂ ਆਪਣੀ ਜ਼ਿੰਮੇਵਾਰੀ ਸਹੀ ਢੰਗ ਨਾਲ ਨਿਭਾਅ ਸਕੀਏ ਅਤੇ ਕਿਸਾਨਾਂ ਨੂੰ ਕੋਈ ਰਾਹਤ ਮਿਲ ਸਕੇ ।

ਮਾਨਯੋਗ ਚੇਅਰਮੈਨ ਸਾਹਿਬ, ਮੈਂ ਪੇਂਡੂ ਵਿਕਾਸ ਦਾ ਜੋ ਅਹਿਮ ਖੇਤਰ ਹੈ, ਹੁਣ ਉਸ ਬਾਰੇ ਜ਼ਿਕਰ ਕਰਨਾ ਚਾਹੁੰਦਾ ਹਾ। ਮਾਨਯੋਗ ਮੁੱਖ ਮੰਤਰੀ ਸਾਹਿਬ ਦੀ ਸਰਕਾਰ ਦੇ ਦੌਰਾਨ ਅਸੀਂ ਬਹੁਤ ਵੱਡੀਆਂ ਉਪਲਬਧੀਆਂ ਪੇਂਡੂ ਖੇਤਰ ਵਿੱਚ ਕੀਤੀਆਂ ਹਨ। ਚਾਹੇ ਸਾਡੇ ਡੇਰੇ-ਢਾਣੀਆਂ ਦੇ ਰਸਤੇ ਪੱਕੇ ਕਰਨ ਦੀ ਹੈ, ਚਾਹੇ ਡੇਰਿਆਂ ਤੇ 24 ਘੰਟੇ ਬਿਜਲੀ ਦੇਣ ਦੀ ਗੱਲ ਹੈ, ਇਹ ਬਾਦਲ ਸਹਿਬ ਦੀ ਰਹਿਨੁਮਾਈ ਵਿੱਚ ਸਾਰੇ ਕਾਰਜ ਹੋਏ ਹਨ। ਸਾਡੇ ਪਿੰਡਾਂ ਦੀਆਂ ਗਲੀਆਂ ਨਾਲੀਆਂ ਨੂੰ ਪੱਕਾ ਵੀ ਕੀਤਾ ਗਿਆ ਹੈ ਔਰ ਇਸ ਦੇ ਨਾਲ ਨਾਲ ਸਾਡੇ ਪੇਂਡੂ ਸਕੂਲਾਂ ਦਾ ਬੁਨਿਆਦੀ ਢਾਂਚਾ ਵੀ ਵੱਡੇ ਪੱਧਰ ਤੇ ਵਿਕਸਤ ਹੋਇਆ ਹੈ, ਬਹੁਤ ਵੱਡੇ ਸੁਧਾਰ

[ਸਰਦਾਰ ਇਕਬਾਲ ਸਿੰਘ ਝੂੰਦਾਂ]

ਹੋਏ ਹਨ। ਦੋ ਅਹਿਮ ਮਸਲੇ ਹਨ, ਜਿਨ੍ਹਾਂ ਦਾ ਮੈਂ ਜ਼ਿਕਰ ਕਰਨਾ ਹੈ, ਇੱਕ ਤਾਂ ਸਾਡੇ ਟੋਭਿਆਂ ਦਾ ਮਸਲਾ ਹੈ। ਬਹੁਤ ਐਸੇ ਪਿੰਡ ਹਨ ਜਿਨ੍ਹਾਂ ਕੋਲ ਜਗ੍ਹਾ ਵੀ ਨਹੀਂ ਹੈ ਔਰ ਟੋਭੇ ਬਿਲਕੁਲ ਖਤਮ ਹੋ ਚੁੱਕੇ ਹਨ ਜਾਂ ਉਨ੍ਹਾਂ ਤੇ ਨਜਾਇਜ਼ ਕਬਜ਼ੇ ਹੋ ਚੁੱਕੇ ਹਨ। ਨਾ ਤਾਂ ਉਨ੍ਹਾਂ ਕਬਜ਼ਿਆਂ ਨੂੰ ਛੁਡਾਉਣ ਲਈ ਕੋਈ ਸਾਰਥਕ ਪ੍ਰਕਿਰਿਆ ਨਿਭਾਉਣ ਵਿੱਚ ਅਸੀਂ ਕਾਮਯਾਬ ਹੋ ਰਹੇ ਹਾਂ, ਨਾ ਪੰਚਾਇਤਾਂ ਨੂੰ ਡਰੇਨਾਂ ਵਿੱਚ ਪਾਣੀ ਪਾਉਣ ਦੀ ਇਜਾਜ਼ਤ ਦਿੱਤੀ ਜਾਂਦੀ ਹੈ ਕਿਉਂਕਿ ਉਸ ਨਾਲ ਪ੍ਰਦੂਸ਼ਣ ਦੀ ਪ੍ਰਾਬਲਮ ਖੜ੍ਹੀ ਹੋ ਜਾਂਦੀ ਹੈ ਔਰ ਨਾ ਹੀ ਪੰਚਾਇਤਾਂ ਜਗ੍ਹਾ ਖਰੀਦਣ ਦੇ ਸਮਰੱਥ ਹਨ। ਸੋ, ਇਸ ਹਾਲਾਤ ਵਿੱਚ ਮੇਰੇ ਹਲਕੇ ਦੇ ਹੀ ਘੱਟ ਤੋਂ ਘੱਟ 20 ਤੋਂ 25 ਪਿੰਡ ਐਸੇ ਹਨ ਜਿਨ੍ਹਾਂ ਵਿੱਚ ਬਾਰਸ਼ ਪੈਣ ਨਾਲ ਪਾਣੀ ਪਿੰਡਾਂ ਦੀਆਂ ਗਲੀਆਂ ਵਿੱਚ ਖੜ੍ਹਾ ਹੋ ਜਾਂਦਾ ਹੈ ਅਤੇ ਉਸ ਨੂੰ ਕਿਸੇ ਪਾਸੇ ਵੀ ਕੱਢਣ ਦਾ ਹੱਲ ਨਹੀਂ ਹੁੰਦਾ। ਇਸ ਖੇਤਰ ਵਿੱਚ ਜ਼ਰੂਰ ਕੋਈ ਸਾਰਥਕ ਯੋਜਨਾ ਪੇਂਡੂ ਵਿਕਾਸ ਡਿਪਾਰਟਮੈਂਟ ਵੱਲੋਂ ਜਾਂ ਸਰਕਾਰ ਵੱਲੋਂ ਲਿਆਉਣੀ ਚਾਹੀਦੀ ਹੈ ਜਿਸ ਨਾਲ ਇਸ ਬਹੁਤ ਵੱਡੀ ਸਮੱਸਿਆ ਦਾ ਹੱਲ ਸਮੁੱਚੇ ਪੰਜਾਬ ਵਿੱਚ ਸਦੀਵੀ ਤੌਰ ਤੇ ਕੀਤਾ ਜਾ ਸਕੇ। ਦੂਸਰੀ ਸਮੱਸਿਆ ਪਿੰਡਾਂ ਵਿੱਚ ਰੂੜੀਆਂ ਦੀ ਹੈ। ਰੂੜੀਆਂ ਦੀ ਜਗ੍ਹਾ ਦੀ ਘਾਟ ਕਾਰਨ ਵੀ ਪਿੰਡਾਂ ਵਿੱਚ ਗੰਦਗੀ ਬਹੁਤ ਵੱਡੇ ਪੱਧਰ ਤੇ ਫੈਲ ਰਹੀ ਹੈ। ਸੜਕਾਂ ਅਤੇ ਫਿਰਨੀਆਂ ਤੇ ਸਾਰੇ ਰੂੜੀਆਂ ਹਨ।

ਗਰੀਬ ਪਰਿਵਾਰਾਂ ਕੋਲ ਜਗ੍ਹਾ ਨਹੀਂ ਹੈ ਔਰ ਉਹ ਜਗ੍ਹਾ ਨਾ ਹੋਣ ਦੇ ਕਾਰਨ ਗਲੀਆਂ ਉਤੇ ਰੂੜੀਆਂ ਲਾਉਣ ਲਈ ਬੇਵੱਸ ਹਨ। ਸੋ, ਉਸ ਲਈ ਵੀ ਮੈਂ ਸਮਝਦਾ ਹਾਂ ਕਿ ਜ਼ਰੂਰ ਉਪਰਾਲਾ ਕਰਕੇ ਚਾਹੇ ਰੂੜੀਆਂ ਸਾਂਝੀ ਸ਼ਾਮਲਾਟ ਵਿੱਚ ਲਾਈਆਂ ਜਾਣ ਜਾਂ ਕੋਈ 5-10 ਮਰਲੇ ਜਗ੍ਹਾ ਖਰੀਦ ਕੇ ਉਥੇ ਛੋਟੇ ਪਿੰਡਾਂ ਵਿੱਚ ਇੱਕ ਰੂੜੀ ਲਾ ਕੇ ਜਾਂ ਵਡਿਆਂ ਵਿੱਚ ਇਸ ਤੋਂ ਵੱਧ ਜਗ੍ਹਾ ਖਰੀਦ ਕੇ ਇਸਦਾ ਕੋਈ ਹੱਲ ਕੀਤਾ ਜਾਵੇ, ਇਹ ਦੋ ਅਹਿਮ ਮੁੱਦੇ ਹਨ ਜੋ ਕਿ ਪੇਂਡੂ ਵਿਕਾਸ ਨੂੰ ਬਹੁਤ ਵੱਡੇ ਪੱਧਰ ਤੇ ਪ੍ਰਭਾਵਿਤ ਕਰ ਰਹੇ ਹਨ ਜਿਸ ਬਾਰੇ ਵਿਸ਼ੇਸ਼ ਯਤਨ ਸਰਕਾਰ ਵੱਲੋਂ ਜ਼ਰੂਰ ਕੀਤੇ ਜਾਣੇ ਚਾਹੀਦੇ ਹਨ। ਇਸ ਤੋਂ ਅੱਗੇ ਜੇਕਰ ਅਸੀਂ ਸਿਹਤ ਸੰਭਾਲ ਦੀ ਗੱਲ ਕਰੀਏ ਤਾਂ ਇਸ ਖੇਤਰ ਵਿੱਚ ਵੀ ਸਾਡੀ ਸਰਕਾਰ ਨੇ ਬਹੁਤ ਵੱਡੀਆਂ ਪ੍ਰਾਪਤੀਆਂ ਕੀਤੀਆਂ ਹਨ। ਭਾਈ ਘਨੱਈਆ ਸਕੀਮ ਵੀ ਸਾਡੀ ਸਰਕਾਰ ਵੱਲੋਂ ਗਰੀਬ ਕਿਸਾਨਾਂ ਵਾਸਤੇ ਚਲਾਈ ਗਈ ਹੈ। ਇਸ ਦੇ ਨਾਲ ਵੀ ਉਨ੍ਹਾਂ ਨੂੰ ਆਪਣਾ ਇਲਾਜ ਕਰਵਾਉਣ ਲਈ ਬਹੁਤ ਵੱਡੇ ਵੱਡੇ ਬੈਨੀਫਿਟ ਦਿੱਤੇ ਜਾਂਦੇ ਹਨ। ਇਸ ਦੇ ਨਾਲ ਨਾਲ ਹੋਰ ਸਕੀਮਾਂ ਚਲਾਉਣ ਨਾਲ ਕੈਂਸਰ ਦਾ ਵੀ ਅਸੀਂ ਸਰਵੇ ਕੀਤਾ ਜਿਸ ਨਾਲ ਅਸੀਂ ਕੈਂਸਰ ਦੇ ਪੇਸ਼ੈਂਟਾਂ ਨੂੰ ਪਛਾਣ ਕਰਨ ਵਿੱਚ ਕਾਮਯਾਬ ਹੋਏ ਹਾਂ। ਪਹਿਲੀ ਸਟੇਜ ਤੇ ਜਿਹੜੇ ਪੇਸ਼ੈਂਟ ਹਨ ਉਨ੍ਹਾਂ ਦਾ ਇਲਾਜ ਵੀ ਬਹੁਤ ਸੁਖਾਲੇ ਢੰਗ ਦੇ ਨਾਲ ਕੀਤਾ ਜਾ ਸਕਦਾ ਹੈ। ਇਹ ਵੀ ਕੰਮ ਸਰਦਾਰ ਪਰਕਾਸ਼ ਸਿੰਘ

ਜੀ ਬਾਦਲ ਦੇ ਯਤਨਾਂ ਦੇ ਸਦਕਾ ਹੀ ਹੋ ਸਕਿਆ ਹੈ। ਇਸ ਦੇ ਨਾਲ ਨਾਲ ਜੋ ਸਾਡੇ ਰਾਜ ਵਿੱਚ ਲੜਕੇ ਅਤੇ ਲੜਕੀਆਂ ਦੇ ਜਨਮ ਵਿੱਚ ਅਨੁਪਾਤ ਸੀ, ਮੈਂ ਸਮਝਦਾ ਹਾਂ ਕਿ ਇਸ ਖੇਤਰ ਵਿੱਚ ਵੀ ਸਾਡੀ ਸਰਕਾਰ ਨੇ ਬਹੁਤ ਵੱਡੀ ਪ੍ਰਾਪਤੀ ਕੀਤੀ ਹੈ। ਜਿਹੜਾ ਅਨੁਪਾਤ 1000 ਲੜਕਿਆਂ ਦੇ ਪਿੱਛੇ 796 ਲੜਕੀਆਂ ਦਾ ਸੀ, ਉਸ ਨੂੰ 846 ਤੇ ਲੈ ਕੇ ਆਏ ਹਾਂ। ਸੋ, ਇਹ ਵੀ ਮੈਂ ਸਮਝਦਾ ਹਾਂ ਕਿ ਚੰਗੀ ਜਾਗਰੂਕਤਾ, ਪਰਚਾਰ ਅਤੇ ਹਸਪਤਾਲਾਂ ਤੇ ਸਖਤੀ ਕਰਨ ਕਾਰਨ ਅਜਿਹਾ ਹੋਇਆ ਹੈ। ਇਹ ਵੀ ਚੰਗੀ ਸੋਚ ਅਤੇ ਸਿਹਤ ਦਾ ਪ੍ਰਤੀਕ ਹੈ ਜੋ ਸਾਡੀ ਸਰਕਾਰ ਨੇ ਕੀਤਾ ਹੈ। ਸੋ, ਅਸੀਂ ਇਹ ਕਾਰਜ ਸਫਲਤਾ ਪੂਰਵਕ ਢੰਗ ਨਾਲ ਨੇਪਰੇ ਚਾੜ੍ਹ ਰਹੇ ਹਾਂ। ਮੇਰੀ ਗੁਜਾਰਿਸ਼ ਹੈ ਕਿ ਇਹ ਬਹੁਤ ਅਹਿਮ ਖੇਤਰ ਹਨ ਜਿਨ੍ਹਾਂ ਨੂੰ ਸਾਡੀ ਸਰਕਾਰ ਨੇ ਛੂਹਿਆ ਹੈ ਔਰ ਸਰਕਾਰ ਦਾ ਕੋਈ ਵੀ ਐਸਾ ਵਿਕਾਸ ਦਾ ਪੱਖ ਨਹੀਂ ਹੈ ਜਿਹੜਾ ਅਸੀਂ ਛੱਡਿਆ ਹੈ। ਜਿੱਥੇ ਘੱਟ ਗਿਣਤੀਆਂ ਖਾਸ ਕਰਕੇ ਸ਼ਗਨ ਸਕੀਮ ਵਿੱਚ ਜਿੱਥੇ ਮੁਸਲਿਮ ਵਰਗ ਨੂੰ ਸ਼ਾਮਲ ਕੀਤਾ ਹੈ, ਇਕਨਾਮਿਕ ਬੈਕਵਰਡੇਨਸ ਨੂੰ ਸ਼ਾਮਲ ਕੀਤਾ ਗਿਆ ਹੈ ਔਰ ਇਸ ਦੇ ਨਾਲ ਬੀ.ਸੀ. ਵਰਗ ਨੂੰ ਵੀ ਸ਼ਾਮਲ ਕੀਤਾ ਗਿਆ ਹੈ। ਇਸ ਤਰ੍ਹਾਂ ਹੋਰ ਵੀ ਜੋ ਸਕੀਮਾਂ ਹਨ, ਉਨ੍ਹਾਂ ਨੂੰ ਨਿਰੰਤਰ ਐਸ.ਸੀ. ਵਰਗ ਲਈ ਜਾਰੀ ਰੱਖਿਆ ਗਿਆ ਹੈ। ਸਮੁੱਚੇ ਹਿੰਦੁਸਤਾਨ ਵਿੱਚ ਕੇਵਲ ਸਾਡੀ ਹੀ ਸਰਕਾਰ ਹੈ ਜੋ ਕਿ ਗਰੀਬਾਂ ਨੂੰ ਫਰੀ ਆਟਾ ਦਾਲ ਸਕੀਮ ਦੇ ਰਹੀ ਹੈ। ਇਥੋਂ ਤੱਕ ਕਿ ਕਿਸਾਨਾਂ ਨੂੰ ਮੁਫਤ ਬਿਜਲੀ ਵੀ ਦਿੱਤੀ ਜਾ ਰਹੀ ਹੈ। ਇਹੋ ਜਿਹੇ ਕਾਰਜ ਹਿੰਦੁਸਤਾਨ ਵਿੱਚ ਕੋਈ ਹੋਰ ਸਰਕਾਰ ਕਰਨ ਵਿੱਚ ਸਫਲ ਨਹੀਂ ਹੋਈ ਜੋ ਸਰਦਾਰ ਪਰਕਾਸ਼ ਸਿੰਘ ਬਾਦਲ ਨੂੰ ਲੋਕਾਂ ਵੱਲੋਂ ਸਿਹਰਾ ਮਿਲਿਆ ਹੈ। ਸੋ, ਇਸ ਲਈ ਸਾਰੀਆਂ ਸਕੀਮਾਂ ਨੂੰ ਲਾਹੇਵੰਦ ਚਲਾਉਣ ਲਈ ਸਾਨੂੰ ਭਾਵੇਂ ਕੇਂਦਰ ਵੱਲੋਂ ਬਹੁਤ ਘੱਟ ਸਹਿਯੋਗ ਮਿਲਦਾ ਹੈ, ਫਿਰ ਵੀ ਸਰਦਾਰ ਪਰਕਾਸ਼ ਸਿੰਘ ਬਾਦਲ ਲੋਕ ਹਿਤਾਂ ਨੂੰ ਬੜ੍ਹਾਵਾ ਦਿੰਦੇ ਹੋਏ ਆਪਣੇ ਸੀਮਤ ਸਾਧਨਾਂ ਨਾਲ ਇਨ੍ਹਾਂ ਸਕੀਮਾਂ ਨੂੰ ਜਾਰੀ ਰੱਖਣ ਵਿੱਚ ਕਾਮਯਾਬ ਹੋਏ ਹਨ, ਮੈਂ ਇਨ੍ਹਾਂ ਨੂੰ ਇਸ ਗੱਲ ਦੀ ਮੁਬਾਰਕਬਾਦ ਦਿੰਦਾ ਹਾਂ ਇਸ ਦੇ ਨਾਲ ਜੋ ਸਾਡੇ ਹਲਕੇ ਦੀਆਂ ਮੁਸ਼ਕਲਾਂ ਹਨ ਜਾਂ ਜੋ ਸਾਡੇ ਹੋਰ ਮਸਲੇ ਹਨ, ਉਨ੍ਹਾਂ ਨੂੰ ਮੈਂ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ। ਸਾਡੇ ਅਹਿਮਦਗੜ੍ਹ ਹਲਕੇ ਦੀਆਂ ਦੋ ਅਹਿਮ ਮੰਗਾਂ ਸਨ ਜੋ ਕਿ ਦੇਸ਼ ਦੀ ਅਜ਼ਾਦੀ ਵੇਲੇ ਤੋਂ ਲੈ ਕੇ ਹੁਣ ਤੱਕ ਚਲ ਰਹੀਆਂ ਸਨ। ਅਹਿਮਦਗੜ੍ਹ ਅਤੇ ਸਾਡੇ ਇਲਾਕੇ ਵਿੱਚ ਕੋਈ ਦਾਣਾ ਮੰਡੀ ਨਹੀਂ ਸੀ, ਉਹ ਵੀ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਦੀ ਕਿਰਪਾ ਕਰਕੇ 50 ਏਕੜ ਵਿੱਚ ਇਹ ਦਾਣਾ ਮੰਡੀ ਅੱਜ ਬਣਾਈ ਜਾ ਰਹੀ ਹੈ। ਸਮੁੱਚੇ ਇਲਾਕੇ ਦੀ ਬਹੁਤ ਹੀ ਸਾਲਾਂ ਤੋਂ ਲਟਕਦੀ ਮੰਗ ਪੂਰੀ ਹੋਈ ਹੈ। ਇਸ ਲਈ ਵੀ ਮੈਂ ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ ਕਰਦਾ ਹਾਂ। ਸਾਡੇ ਪੇਂਡੂ ਇਲਾਕੇ ਵਿੱਚ ਕੋਈ ਸਰਕਾਰੀ ਕਾਲਜ ਨਹੀਂ ਸੀ ਅਤੇ ਅਮਰਗੜ੍ਹ ਵਿਖੇ ਸਰਕਾਰੀ ਕਾਲਜ ਬਣ ਕੇ ਤਿਆਰ ਹੋ ਚੁੱਕਾ ਹੈ ਔਰ ਇਸ ਦੀਆਂ ਕਲਾਸਾਂ ਸ਼ੁਰੂ ਹੋ ਰਹੀਆਂ ਹਨ, ਉਸ ਲਈ ਮੈਂ ਮੁੱਖ ਮੰਤਰੀ

[ਸਰਦਾਰ ਇਕਬਾਲ ਸਿੰਘ ਝੂੰਦਾਂ]

ਸਾਹਿਬ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਅਤੇ ਇਸ ਦੇ ਨਾਲ ਹੀ ਮੈਂ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਬਿਲਡਿੰਗ ਤਿਆਰ ਹੈ ਅਤੇ ਇਸ ਸਾਲ ਉਥੇ ਕਲਾਸਾਂ ਹਰ ਹਾਲਤ ਵਿੱਚ ਸ਼ੁਰੂ ਕਰ ਦਿੱਤੀਆਂ ਜਾਣ। ਇਸ ਦੇ ਇਲਾਵਾ ਵੱਡਾ ਘੱਲੂਘਾਰਾ ਜੋ ਮਹਾਨ ਸ਼ਹਾਦਤਾਂ ਹੋਈਆਂ, ਉਹ ਸ਼ਹੀਦੀ ਯਾਦਗਾਰ ਵੀ ਸਾਡੇ ਇਲਾਕੇ ਵਿੱਚ ਸਥਾਪਿਤ ਹੈ। ਇਸ ਦੇ ਨਾਲ ਸਾਡੇ ਵਿਰਸੇ ਨੂੰ ਅਤੇ ਸਾਡੀਆਂ ਸ਼ਹਾਦਤਾਂ ਨੂੰ ਬਾਦਲ ਸਾਹਿਬ ਨੇ ਉਜਾਗਰ ਕੀਤਾ ਹੈ। ਤਿੰਨ ਹੋਰ ਵੱਡੇ ਇਤਿਹਾਸਕ ਕੰਮ ਜੋ ਸਾਡੇ ਇਲਾਕੇ ਵਿੱਚ ਹੋਏ ਹਨ, ਉਨ੍ਹਾਂ ਵਾਸਤੇ ਵੀ ਮੈਂ ਬਾਦਲ ਸਾਹਿਬ ਦਾ ਰਿਣੀ ਹਾਂ ਅਤੇ ਆਪਣੇ ਹਲਕੇ ਵੱਲੋਂ ਉਨ੍ਹਾਂ ਦਾ ਕੋਟਨਿ ਕੋਟਿ ਧੰਨਵਾਦ ਕਰਦਾ ਹਾਂ । ਮੈਂ ਇੰਨੀਆਂ ਬੇਨਤੀਆਂ ਕਰਦਾ ਹਾਂ ਅਤੇ ਗਵਰਨਰ ਸਾਹਿਬ ਦੇ ਐਡਰੈਸ ਤੇ ਜੋ ਚੀਮਾ ਸਾਹਿਬ ਵੱਲੋਂ ਮਤਾ ਰੱਖਿਆ ਗਿਆ ਹੈ, ਉਸਦੀ ਪ੍ਰੋੜ੍ਹਤਾ ਕਰਦਾ ਹਾਂ ਔਰ ਆਸ ਕਰਦਾ ਹਾਂ ਕਿ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ। ਬਾਦਲ ਸਾਹਿਬ ਨੇ ਉਸ ਦੇ ਉਪਰ ਜਵਾਬ ਵੀ ਦੇਣਾ ਹੈ ਜੋ ਪ੍ਰਾਪਤੀਆਂ ਸਾਡੀ ਸਰਕਾਰ ਦੀਆਂ ਹਨ ਜਿਸ ਕਾਰਨ ਸਾਡੀ ਸਰਕਾਰ ਦੁਬਾਰਾ ਰੀਪੀਟ ਹੋਈ ਹੈ, ਲੋਕਾਂ ਨੇ ਇਨ੍ਹਾਂ ਨੂੰ ਬਹੁਤ ਉਤਸ਼ਾਹ ਅਤੇ ਹੁੰਗਾਰੇ ਨਾਲ ਲਿਆ ਹੈ ਜਿਸ ਕਰਕੇ ਸਾਡੀ ਸਰਕਾਰ ਬੜੇ ਜ਼ੋਰਦਾਰ ਢੰਗ ਨਾਲ ਚੱਲ ਰਹੀ ਹੈ। ਮੈਂ ਇੰਨਾ ਸਭ ਕੁਝ ਕਹਿੰਦਾ ਹੋਇਆ ਮੈਂ ਆਪਣੀ ਬੇਨਤੀ ਸਮਾਪਤ ਕਰਦਾ ਹਾਂ ਅਤੇ ਤੁਹਾਡਾ ਇੱਕ ਵਾਰ ਫਿਰ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਅੰਤ ਵਿੱਚ ਆਪ ਜੀ ਦਾ ਬਹੁਤ ਬਹੁਤ ਧੰਨਵਾਦ।

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ (ਸ਼੍ਰੀ ਕੇ . ਡੀ. ਭੰਡਾਰੀ) :** ਚੇਅਰਮੈਨ ਸਾਹਿਬ, ਬਹੁਤ ਬਹੁਤ ਧੰਨਵਾਦ ਕਿਉਂਕਿ ਜਿਹੜਾ ਗਵਰਨਰ ਸਾਹਿਬ ਨੇ 11 ਮਾਰਚ ਨੂੰ ਭਾਸ਼ਣ ਦਿੱਤਾ ਸੀ, ਉਸ ਦੇ ਧੰਨਵਾਦੀ ਮਤੇ ਤੇ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਉਸ ਗਵਰਨਰ ਐਡਰੈਸ ਵਿੱਚ ਗਵਰਨਰ ਸਾਹਿਬ ਨੇ ਪਿਛਲੇ ਛੇ ਸਾਲ ਤੋਂ ਜੋ ਬਾਦਲ ਸਾਹਿਬ ਨੇ ਇੱਕ ਗੌਰਵਮਈ ਵਿਕਾਸ ਦਾ ਕੰਮ ਸ਼ੁਰੂ ਕੀਤਾ ਸੀ, ਉਸ ਦਾ ਵਰਣਨ ਬਹੁਤ ਹੀ ਵਿਸਥਾਰ ਵਿੱਚ ਕੀਤਾ ਹੈ। ਅੱਜ ਅਸੀਂ ਗੱਲ ਕਰੀਏ, ਸਾਲ 2007 ਤੋਂ 2012 ਤੱਕ ਜੋ ਪੰਜ ਸਾਲ ਵਿੱਚ ਬਾਦਲ ਸਾਹਿਬ ਦੀ ਸਰਕਾਰ ਨੇ ਬਹੁਤ ਵਧੀਆ ਕੰਮ ਕੀਤੇ, ਜੋ ਵਿਕਾਸ ਦੇ ਕੰਮ ਕੀਤੇ ਤੇ ਸਾਡਾ ਸਮਾਜਿਕ ਭਾਈਚਾਰਾ ਮਜ਼ਬੂਤ ਹੋਇਆ, ਉਸ ਦੀ ਬਦੌਲਤ 46 ਸਾਲਾਂ ਬਾਅਦ ਇੱਕ ਇਤਿਹਾਸ ਬਣਿਆ ਕਿ ਪੰਜਾਬ ਦੇ ਲੋਕਾਂ ਨੇ ਸਾਬਤ ਕਰ ਦਿੱਤਾ ਕਿ ਆਉਣ ਵਾਲਾ ਸਮਾਂ ਵਿਕਾਸ ਦਾ ਸਮਾਂ ਹੈ ਅਤੇ ਸਮਾਜਿਕ ਭਾਈਚਾਰਕ ਏਕਤਾ ਮਜ਼ਬੂਤ ਕਰਨ ਦਾ ਸਮਾਂ ਹੈ ਜਿਸ ਦੀ ਮਿਸਾਲ ਸਾਡੇ ਕੋਲ ਬੈਠੇ ਹਨ, ਹਿੰਦੁਸਤਾਨ ਦੇ ਮਹਾਨ ਲੀਡਰ ਸੰਤ ਸਿਆਸਤਦਾਨ ਸਰਦਾਰ ਪਰਕਾਸ਼ ਸਿੰਘ ਜੀ ਬਾਦਲ। ਮੈਂ ਆਪਣੇ ਆਪ ਨੂੰ ਬੜੇ ਭਾਗਾਂ ਵਾਲਾ ਮਹਿਸੂਸ ਕਰਦਾ ਹਾਂ ਕਿ ਜਦੋਂ ਮੈਂ ਸਾਲ 2007 ਵਿੱਚ ਐਮ. ਐਲ. ਏ. ਬਣਿਆ ਤਾਂ ਮੈਨੂੰ ਚੀਫ

ਪਾਰਲੀਮੈਂਟਰੀ ਸੈਕਟਰੀ ਬਣਾਇਆ ਗਿਆ। ਬਾਦਲ ਸਾਹਿਬ ਨੇ ਮੈਨੂੰ ਆਪਣੇ ਨਾਲ ਐਕਸਾਈਜ਼ ਐਂਡ ਟੈਕਸੇਸ਼ਨ ਵਿੱਚ ਰੱਖਿਆ। ਇਸ ਤੋਂ ਬਾਅਦ ਸਾਲ 2012 ਵਿੱਚ ਜਦੋਂ ਮੈਂ ਐਮ.ਐਲ.ਏ. ਬਣਿਆ ਤਾਂ ਸਾਰੇ ਲੋਕਾਂ ਨੇ ਕਿਆਸ ਲਗਾਏ ਕਿ ਕਾਂਗਰਸ ਪਾਰਟੀ ਦੀ ਸਰਕਾਰ ਬਣਨੀ ਹੈ। ਲੇਕਿਨ ਪੰਜਾਬ ਦੇ ਵੀਰ ਲੋਕਾਂ ਨੇ ਮਨ ਬਣਾਇਆ ਕਿ ਅਸੀਂ ਵਿਕਾਸ ਨੂੰ ਵੋਟ ਪਾਉਣੀ ਹੈ, ਅਸੀਂ ਬਾਦਲ ਸਾਹਿਬ ਨੂੰ ਵੋਟ ਪਾਉਣੀ ਹੈ । 46 ਸਾਲ ਦਾ ਇਤਿਹਾਸ ਬਣਿਆ ਅਤੇ ਬਾਦਲ ਸਾਹਿਬ ਪੰਜਵੀਂ ਵਾਰ ਮੁੱਖ ਮੰਤਰੀ ਬਣੇ। ਸਾਡੀ ਪਾਰਟੀ ਨੂੰ ਫਿਰ ਜ਼ੁੰਮੇਵਾਰੀ ਦਿੱਤੀ। ਦੂਸਰੀ ਵਾਰੀ ਬਤੌਰ ਸੀ. ਪੀ. ਐਸ. ਬਾਦਲ ਸਾਹਿਬ ਨੇ ਮੈਨੂੰ ਆਪਣੇ ਨਾਲ ਲਗਾ ਕੇ ਸਹਿਕਾਰਤਾ ਵਿਭਾਗ ਵਿੱਚ ਰੱਖਿਆ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਬਾਦਲ ਸਾਹਿਬ ਤੋਂ ਬਹੁਤ ਕੁਝ ਸਿੱਖਣ ਨੂੰ ਮਿਲਿਆ। ਜਿੰਨੀ ਇਨ੍ਹਾਂ ਦੀ ਸੋਚ ਹੈ, ਡਿਸਿਪਲਨ ਹੈ, ਦਿਆਨਤਦਾਰੀ ਹੈ, ਸਾਨੂੰ ਬਹੁਤ ਹੀ ਮਾਣ ਹੈ ਕਿ ਅਸੀਂ ਇਸ ਮਹਾਨ ਲੀਡਰ ਦੇ ਲੜ ਲਗ ਕੇ ਪੰਜਾਬ ਦੀ ਸੇਵਾ ਕਰ ਰਹੇ ਹਾਂ। ਜੋ ਇਨ੍ਹਾਂ ਦਿਨਾਂ ਵਿੱਚ ਸਾਡੀ ਇਸ ਅਸੰਬਲੀ ਵਿੱਚ ਹੋਇਆ, ਮੈਂ ਇਸ ਨੂੰ ਇੱਕ ਬਹੁਤ ਹੀ ਦੁਖਦਾਈ ਘਟਨਾ ਕਹਿ ਸਕਦਾ ਹਾਂ। ਕਾਂਗਰਸ ਪਾਰਟੀ ਵਾਲੇ ਆਪਣੀ ਹਾਰ ਨੂੰ ਪਚਾ ਨਹੀਂ ਰਹੇ । ਚੋਣਾਂ ਤੋਂ ਪਹਿਲਾਂ ਇਨ੍ਹਾਂ ਨੇ ਆਪਣੇ ਆਪਣੇ ਮੰਤਰੀ ਬਣਾ ਲਏ ਸੀ । ਇਲਾਕੇ ਵੰਡ ਲਏ ਸੀ । ਆਪਣੇ ਆਪਣੇ ਸੈਕਟਰੀ ਬਣਾ ਲਏ ਸੀ ਪਰ ਹੁੰਦਾ ਉਹ ਹੈ ਜੋ ਉਸ ਵਿਧਾਤਾ ਨੂੰ ਮਨਜ਼ੂਰ ਹੁੰਦਾ ਹੈ, ਵੋਟਰ ਨੂੰ ਮਨਜ਼ੂਰ ਹੁੰਦਾ ਹੈ । ਵੋਟਰ ਤੇ ਵਿਧਾਤਾ ਕਿਸੇ ਇਨਸਾਨ ਨੂੰ ਕਿਸੇ ਪਾਲੇਟੀਸ਼ੀਅਨ ਨੂੰ ਅਰਸ਼ ਤੋਂ ਫਰਸ਼ ਲੈ ਜਾਂਦੇ ਹਨ ਤੇ ਫਰਸ਼ ਤੋਂ ਅਰਸ਼ ਤੇ ਲੈ ਜਾਂਦੇ ਹਨ । ਜੋ ਇਨ੍ਹਾਂ ਲੋਕਾਂ ਨਾਲ ਸਾਡੇ ਪੰਜਾਬ ਦੇ ਲੋਕਾਂ ਨੇ ਕਰਕੇ ਵਿਖਾਇਆ ਕਿ ਤੁਸੀਂ ਜੋ ਸਾਲ 2002 ਤੋਂ ਸਾਲ 2007 ਤੱਕ ਪੰਜਾਬ ਦੇ ਲੋਕਾਂ ਨਾਲ ਕੀਤਾ ਸੀ, ਅਸੀਂ ਤੁਹਾਨੂੰ ਮੁੜ ਕੇ ਇੱਥੇ ਨਹੀਂ ਆਉਣ ਦੇਣਾ। ਮੈਨੂੰ ਪੂਰਨ ਵਿਸ਼ਵਾਸ ਹੈ ਜਿਸ ਤਰ੍ਹਾਂ ਨਾਲ ਬਾਦਲ ਸਾਹਿਬ ਦੀ ਸੋਚ ਹੈ, ਜਿਸ ਤਰ੍ਹਾਂ ਪੰਜਾਬ ਦੇ ਲੋਕ ਇਨ੍ਹਾਂ ਨੂੰ ਆਪਣਾ ਮਸੀਹਾ ਮੰਨਦੇ ਹਨ, ਉਹ ਸਮਝਦੇ ਹਨ ਕਿ ਇਨ੍ਹਾਂ ਦੇ ਮਨ ਵਿੱਚ ਕੋਈ ਜਾਤੀਵਾਦ ਨਹੀਂ ਹੈ, ਕੋਈ ਪਾਰਟੀਬਾਜ਼ੀ ਨਹੀਂ ਹੈ । ਮੈਂ ਅਖਬਾਰ ਵਿੱਚ ਪੜ੍ਹ ਰਿਹਾ ਸੀ, ਬੜਾ ਦੁੱਖ ਲੱਗਾ ਕਿ ਇਨ੍ਹਾਂ ਦੇ ਨਵੇਂ ਬਣੇ ਪ੍ਰਧਾਨ ਨੇ ਇਹ ਬਿਆਨ ਦਿੱਤਾ ਕਿ ਤੁਸੀਂ ਕਿਸੇ ਵੀ ਐਮ. ਐਲ. ਏ. ਨੇ ਮੁੱਖ ਮੰਤਰੀ ਕੋਲ ਨਹੀਂ ਜਾਣਾ। ਜੇ ਜਾਣਾ ਵੀ ਹੈ ਤੇ ਚਾਰ-ਪੰਜ ਦਾ ਗਰੁੱਪ ਬਣਾ ਕੇ ਜਾਣਾ ਹੈ। ਇਹ ਕੀ ਸੋਚ ਇਨ੍ਹਾਂ ਲੋਕਾਂ ਦੀ ਹੈ? ਇਲਾਕੇ ਦਾ ਇਹ ਕੀ ਵਿਕਾਸ ਕਰਵਾਉਣਗੇ? ਇਹ ਲੋਕਾਂ ਦੇ ਕੀ ਕੰਮ ਕਰਵਾਉਣਗੇ? ਜਿਸ ਪ੍ਰਧਾਨ ਦੀ ਇਹ ਸੋਚ ਹੈ, ਉਸ ਪਾਰਟੀ ਦੇ ਐਮ.ਐਲ.ਏ. ਸਾਹਿਬਾਨ ਲੋਕਾਂ ਦੇ ਕੀ ਕੰਮ ਕਰਨਗੇ, ਇਹ ਸੋਚਣ ਦਾ ਵਿਸ਼ਾ ਹੈ। ਇਹ ਲੋਕਾਂ ਨੇ ਸਾਬਤ ਕਰ ਦਿੱਤਾ ਹੈ। ਦਸੂਹੇ ਵਿੱਚ ਉਪ ਚੁਨਾਉ ਹੋਇਆ । ਸਾਡੇ ਬਹੁਤ ਹੀ ਪਿਆਰੇ ਦੋਸਤ ਸ਼ਾਹੀ ਸਾਹਿਬ ਇਸ ਧਰਤੀ ਤੇ ਨਹੀਂ ਰਹੇ ਲੇਕਿਨ 47000 ਵੋਟਾਂ ਦੇ ਫਰਕ ਦਾ ਜੋ ਫਤਵਾ ਦਿੱਤਾ, ਉਸ ਪਿੱਛੇ ਸੋਚ ਬਾਦਲ ਸਾਹਿਬ ਦੀ ਸੀ । ਜਿਹੜਾ ਹੁਣ ਪਿੱਛੇ ਜਿਹੇ

[ਮੁੱਖ ਸੰਸਦੀ ਸਕੱਤਰ, ਸਹਿਕਾਰਤਾ]

ਮੋਗੇ ਵਿੱਚ ਉਪ ਚੁਨਾਉ ਹੋਇਆ । ਮੈਨੂੰ ਵੀ ਜਾਣ ਦਾ ਮੌਕਾ ਮਿਲਿਆ । ਪਹਿਲਾਂ ਲੋਕ ਮਹਿਸੂਸ ਕਰਦੇ ਸੀ ਕਿ ਜੈਨ ਸਾਹਿਬ ਨੇ ਗਲਤੀ ਕੀਤੀ ਹੈ ਲੇਕਿਨ ਜਿਸ ਦਿਨ ਤੋਂ ਸਰਦਾਰ ਪਰਕਾਸ਼ ਸਿੰਘ ਜੀ ਬਾਦਲ ਮੋਗੇ ਵਿੱਚ ਪਹੁੰਚੇ ਤੇ ਇੱਕ ਹਵਾ ਬਣੀ । ਇਨ੍ਹਾਂ ਦੀ ਸ਼ਖਸੀਅਤ ਨੂੰ ਲੋਕਾਂ ਨੇ ਇੰਨਾ ਮਾਣ ਸਤਿਕਾਰ ਕੀਤਾ ਕਿ ਇਹ ਸੀਟ 19,000 ਵੋਟ ਤੇ ਜਿੱਤ ਕੇ ਜੈਨ ਸਾਹਿਬ ਨੂੰ ਆਪਣੀ ਪਾਰਟੀ ਵਿੱਚ ਲੈ ਕੇ ਆਏ । ਕਾਂਗਰਸ ਪਾਰਟੀ ਦਾ ਦੋਹਰਾ ਚਿਹਰਾ ਹੈ। ਕਾਂਗਰਸ ਪਾਰਟੀ ਦੇ ਪੂਰਵ ਮੰਤਰੀ ਜਿਨ੍ਹਾਂ ਨੇ ਛੇ ਚੁਨਾਉ ਲੜੇ। ਅੱਜ ਉਹ ਵੋਟ ਵੀ ਕਟਵਾ ਚੁੱਕੇ ਹਨ, ਉਨ੍ਹਾਂ ਦੇ ਉਪਰ ਕੇਸ ਵੀ ਚੱਲ ਰਹੇ ਹਨ। ਉਨ੍ਹਾਂ ਨੇ ਬਹੁਤ ਵੱਡਾ ਕਰਾਈਮ ਕੀਤਾ ਕਿ ਇਲੈਕਸ਼ਨ ਕਮਿਸ਼ਨ ਨੂੰ ਵੀ ਗਲਤ ਇਨਫਰਮੇਸ਼ਨ ਦਿੱਤੀ । 6 ਚੁਣਾਵ ਲੜਨ ਦੇ ਵਿੱਚ ਉਨ੍ਹਾਂ ਕੋਲ ਹਿੰਦੁਸਤਾਨ ਦੀ ਨਾਗਰਿਕਤਾ ਵੀ ਨਹੀਂ ਸੀ ਲੇਕਿਨ ਫਿਰ ਵੀ 6 ਚੁਣਾਵ ਲੜੇ । ਚੇਅਰਮੈਨ ਸਾਹਿਬ, ਮੈਂ ਤੁਹਾਡੇ ਰਾਹੀਂ ਬਾਦਲ ਸਾਹਿਬ ਨੂੰ ਦਰਖਾਸਤ ਕਰਾਂਗਾ ਕਿ ਜਿਹੜੀ ਵੀ ਕਾਰਵਾਈ ਉਨ੍ਹਾਂ ਦੇ ਖਿਲਾਫ ਬਣਦੀ ਹੈ, ਉਹ ਹੋਣੀ ਚਾਹੀਦੀ ਹੈ । ਮਿਤੀ 13.3.2013 ਨੂੰ ਜੋ ਇਸ ਵਿਧਾਨ ਸਭਾ ਵਿੱਚ ਜਾਖੜ ਸਾਹਿਬ ਨੇ ਕੀਤਾ ਹੈ, ਉਹ ਠੀਕ ਨਹੀਂ ਕੀਤਾ। ਮੈਂ ਜਾਖੜ ਸਾਹਿਬ ਦੀ ਬਹੁਤ ਕਦਰ ਕਰਦਾ ਹਾਂ, ਉਹ ਕਾਂਗਰਸ ਪਾਰਟੀ ਦੇ ਬਹੁਤ ਹੀ ਵਧੀਆ ਕਾਬਲ ਐਮ.ਐਲ.ਏ. ਸਾਹਿਬ ਹਨ ਅਤੇ ਆਪੋਜ਼ੀਸ਼ਨ ਦੇ ਲੀਡਰ ਵੀ ਹਨ। ਲੇਕਿਨ 13 ਤਾਰੀਖ ਤੋਂ ਬਾਅਦ ਸਾਡੇ ਸਾਰਿਆਂ ਦੇ ਮਨ ਵਿੱਚ ਉਨ੍ਹਾਂ ਦੇ ਪ੍ਰਤੀ ਪਿਆਰ ਮੁਹੱਬਤ ਵਿੱਚ ਬਹੁਤ ਹੀ ਕਮੀ ਆਈ ਹੈ ਕਿਉਂਕਿ ਜੋ ਉਨ੍ਹਾਂ ਨੇ ਕੰਮ ਕੀਤਾ ਹੈ, ਹਿੰਦੁਸਤਾਨ ਵਿੱਚ ਅਸੀਂ ਔਰਤ ਨੂੰ ਦੇਵੀ ਦੇ ਸਮਾਨ ਸਮਝਦੇ ਹਾਂ, ਅਸੀਂ ਦੁਰਗਾ ਮਾਂ ਵਾਂਗ ਉਸ ਦੀ ਪੂਜਾ ਕਰਦੇ ਹਾਂ ਲੇਕਿਨ ਇਨ੍ਹਾਂ ਨੇ ਉਸ ਅਬਲਾ ਲੜਕੀ ਨੂੰ, ਉਸ ਪੀੜ੍ਹਿਤ ਲੜਕੀ ਨੂੰ ਇਥੇ ਲਿਆਉਣ ਦੀ ਕੋਸ਼ਿਸ਼ ਕੀਤੀ । ਕੀ ਉਸ ਲੜਕੀ ਦੀ ਇੱਥੇ ਨੁਮਾਇਸ਼ ਕਰਵਾਉਣੀ ਸੀ? ਜੇ ਸੀ.ਐਮ. ਨੂੰ ਤੁਸੀਂ ਮਿਲਾਉਣਾ ਸੀ ਤਾਂ ਸੀ.ਐਮ. ਸਾਹਿਬ ਤਾਂ ਇੰਨੇ ਦਰਿਆਦਿਲ ਹਨ ਕਿ ਤੁਸੀਂ ਜਦੋਂ ਮਰਜ਼ੀ ਉਨ੍ਹਾਂ ਨੂੰ ਫੋਨ ਕਰੋ ਅਤੇ ਘਰ ਜਾ ਕੇ ਮਿਲ ਸਕਦੇ ਸੀ ਲੇਕਿਨ ਉਨ੍ਹਾਂ ਨੇ ਉਸ ਤੋਂ ਬਾਅਦ ਡਰਾਮਾ ਕੀਤਾ, ਇਸ ਚੇਅਰ ਦੀ ਬੇਕਦਰੀ ਕੀਤੀ, ਇਨ੍ਹਾਂ ਨੌਜਵਾਨਾਂ ਨਾਲ (ਵਾਚ ਐਂਡ ਵਾਰਡ ਸਟਾਫ ਵੱਲ ਇਸ਼ਾਰਾ) ਧੱਕਾਮੁੱਕੀ ਕੀਤੀ ਔਰ ਉਸ ਤੋਂ ਬਾਅਦ ਸਭ ਤੋਂ ਬੇਸ਼ਰਮੀ ਦੀ ਗੱਲ ਇਹ ਹੈ ਕਿ ਜਿਹੜੀ ਇਥੇ ਮੌਕ ਅਸੰਬਲੀ ਦਾ ਆਯੋਜਨ ਕਰ ਰਹੇ ਹਨ, ਇਹ ਅਸੀਂ ਕਾਲਜਾਂ ਵਿੱਚ ਕਰਦੇ ਸੀ ਲੇਕਿਨ ਅੱਜ ਜਿਹੜੇ ਇਹ 45-46 ਲੋਕ ਸਾਡੀ ਇਸ ਅਸੰਬਲੀ ਨੂੰ ਕਿਸ ਤਰ੍ਹਾਂ ਨਾਲ ਖਰਾਬ ਕਰ ਰਹੇ ਹਨ, ਇਨ੍ਹਾਂ ਨੂੰ ਲੋਕਾਂ ਨੇ ਬਖਸ਼ਣਾ ਨਹੀਂ । ਜਦੋਂ ਇਹ ਲੋਕਾਂ ਵਿੱਚ ਜਾਣਗੇ ਤਾਂ ਇਨ੍ਹਾਂ ਨੂੰ ਜਵਾਬ ਦੇਣਾ ਪਵੇਗਾ ਕਿ ਤੁਸੀਂ ਸਾਡੇ ਕੁਐਸਚਨਾਂ ਦੇ ਜਵਾਬ ਕਿਉਂ ਨਹੀਂ ਲਏ । ਇਨ੍ਹਾਂ ਨੂੰ ਮਹਿਸੂਸ ਹੋਵੇਗਾ । ਹੁਣ ਤਾਂ ਇਹ ਆਪਣੇ ਮੱਕੜ ਜਾਲ ਵਿੱਚ ਫਸ ਗਏ ਹਨ ਲੇਕਿਨ ਜੋ ਅੱਜ ਸੀ.ਐਮ. ਸਾਹਿਬ ਨੇ ਦਰਿਆ

ਦਿਲੀ ਵਿਖਾਈ ਹੈ। ਅਸੀਂ ਚਾਹਾਂਗੇ ਕਿ ਆਪਣੇ ਆਪ ਨੂੰ ਸੁਧਾਰ ਕੇ ਜਿਹੜਾ ਪਰਸੋਂ ਸਾਡੇ ਕਾਬਲ ਦੋਸਤ ਢੀਂਡਸਾ ਸਾਹਿਬ ਨੇ ਬਜਟ ਪੇਸ਼ ਕਰਨਾ ਹੈ, ਉਸ ਦੇ ਵਿੱਚ ਹਿੱਸਾ ਲੈ ਕੇ ਉਸ ਬਜਟ ਨੂੰ ਪਾਸ ਕਰਵਾਉਣ । ਜਦੋਂ ਅਸੀਂ ਆ ਰਹੇ ਸੀ ਤਾਂ ਇਹ ਬਾਹਰ ਬੈਠ ਕੇ ਨਾਅਰੇ ਲਗਾਉਂਦੇ ਸੀ ਕਿ ਪ੍ਰਾਪਰਟੀ ਟੈਕਸ – ਹਾਏ ਹਾਏ, ਪ੍ਰਾਪਰਟੀ ਟੈਕਸ-ਹਾਏ ਹਾਏ । ਮੈਂ ਕਹਿੰਦਾ ਹਾਂ ਕਿ ਸਾਡੇ ਨਾਲ ਪਾਰਲੀਮੈਂਟ ਚੱਲੋ। ਅਸੀਂ ਤੁਹਾਡੇ ਨਾਲ ਜਾ ਕੇ ਮੂਹਰੇ ਬੈਠਾਂਗੇ। ਜਾ ਕੇ ਪੀ.ਐਮ. ਸਾਹਿਬ ਦੇ ਘਰ ਅੱਗੇ ਧਰਨਾ ਲਗਾਓ ਕਿ ਜਿਹੜਾ ਤੁਸੀਂ ਐਕਟ ਬਣਾਇਆ ਸੀ, ਉਸ ਦੇ ਵਿੱਚ ਇਹ ਕਿਉਂ ਲਿਖਿਆ ਗਿਆ ਕਿ ਉਸ ਸਟੇਟ ਨੂੰ ਪੈਸਾ ਦਿੱਤਾ ਜਾਵੇਗਾ, ਜਿਥੇ ਪ੍ਰਾਪਰਟੀ ਟੈਕਸ ਲੱਗਿਆ ਹੋਵੇਗਾ। ਇਹ ਬਾਦਲ ਸਾਹਿਬ ਨੇ ਕੋਈ ਚਾਅ ਨਾਲ ਨਹੀਂ ਲਗਾਇਆ। ਪਿਛਲੇ ਪੰਜ ਸਾਲਾਂ ਦੌਰਾਨ ਹਜ਼ਾਰਾਂ ਕਰੋੜ ਰੁਪਏ ਦੀ ਜਿਹੜੀ ਸਾਨੂੰ ਗਰਾਂਟ ਮਿਲਣੀ ਸੀ, ਉਹ ਵਿਅਰਥ ਗਈ ਹੈ । ਬੁੱਧਵਾਰ ਸਾਡੀ ਆਪਣੀ ਪਾਰਟੀ ਦੇ ਐਮ.ਐਲ.ਏ. ਸਾਹਿਬਾਨ ਦੀ ਮਿੱਤਲ ਸਾਹਿਬ ਦੇ ਘਰ ਮੀਟਿੰਗ ਹੋਈ ਸੀ, ਜਿਸ ਵਿੱਚ ਅਸੀਂ ਫੈਸਲਾ ਕੀਤਾ ਸੀ ਕਿ ਜਿਹੜਾ ਇਹ ਪੇਚੀਦਾ ਮਸਲਾ ਬਣਿਆ ਹੈ, ਇਸ ਨੂੰ ਸਰਲ ਕਰਕੇ, ਬਾਕੀ ਸਟੇਟਾਂ ਕੋਲੋਂ ਸਟੇਟਮੈਂਟ ਮੰਗਵਾ ਕੇ ਕਿ ਉਥੇ ਕਿਸ ਤਰ੍ਹਾਂ ਨਾਲ ਪ੍ਰਾਪਰਟੀ ਟੈਕਸ ਲੱਗਿਆ ਹੈ, ਅਸੀਂ ਉਸ ਤਰੀਕੇ ਨਾਲ ਲਗਾਉਣ ਦੀ ਕੋਸ਼ਿਸ਼ ਕਰੀਏ । ਅਸੀਂ ਪੰਜਾਬ ਦੇ ਲੋਕਾਂ ਨੂੰ ਇਹ ਵਿਸ਼ਵਾਸ ਦਿਵਾਉਂਦੇ ਹਾਂ ਕਿ ਜਿਹੜਾ ਇਹ ਟੈਕਸ ਹੋਏਗਾ, ਇਹ ਬਿਲਕੁਲ ਸਿੰਪਲੀਫਾਈ ਤਰੀਕੇ ਨਾਲ ਹੋਵੇਗਾ । ਮੈਂ ਧੰਨਵਾਦ ਕਰਦਾ ਹਾਂ ਸੀ.ਐਮ. ਸਾਹਿਬ ਦਾ, ਜਿਨ੍ਹਾਂ ਨੇ ਸੋਮ ਪ੍ਰਕਾਸ਼ ਜੀ ਦੇ ਅਧੀਨ ਕਮੇਟੀ ਬਣਾਈ ਹੈ ਅਤੇ ਅਸੀਂ 4-5 ਹੋਰ ਸਟੇਟਾਂ ਕੋਲੋਂ ਫਾਰਮੂਲਾ ਮੰਗਵਾ ਕੇ ਇਸ ਨੂੰ ਸਿੰਪਲੀਫਾਈ ਕਰਾਂਗੇ । ਬਹੁਤ ਹੀ ਪੰਜਾਬ ਦੀਆਂ ਜਿਹੜੀਆਂ ਵਿਕਾਸ ਦੀਆਂ ਗੱਲਾਂ ਹੋਈਆਂ ਹਨ ਕਿਉਂਕ ਮੇਰੇ ਕੋਲ ਸੀ.ਐਮ. ਸਹਿਬ ਦਾ ਸਹਿਕਾਰਤਾ ਮਹਿਕਮਾ ਹੈ । ਮੈਂ ਮਹਿਸੂਸ ਕਰਦਾ ਹਾਂ ਕਿ ਅੱਜ ਪੰਜਾਬ ਵਿੱਚ ਸਹਿਕਾਰਤਾ ਦੀ ਬਹੁਤ ਵੱਡੀ ਲਹਿਰ ਚੱਲ ਰਹੀ ਹੈ। ਪਹਿਲਾਂ ਸਾਡੇ ਜਲੰਧਰ ਦਾ ਮਿਲਕ ਪਲਾਂਟ ਘਾਟੇ ਵਿੱਚ ਜਾ ਰਿਹਾ ਸੀ । ਮੈਨੂੰ ਹੁਣ ਦੱਸਣ ਵਿੱਚ ਖ਼ੁਸ਼ੀ ਮਹਿਸੂਸ ਹੋ ਰਹੀ ਹੈ ਕਿ ਉਸ ਮਿਲਕ ਪਲਾਂਟ ਵਿੱਚ ਬਹੁਤ ਵੱਡੀ ਪਰਾਫਿਟ ਦੀ ਆਸ ਬਣ ਗਈ ਹੈ। ਮੁਹਾਲੀ ਦਾ ਮਿਲਕ ਪਲਾਂਟ ਹੈ, ਲੁਧਿਆਣੇ ਦਾ ਮਿਲਕ ਪਲਾਂਟ ਹੈ ਲਗਭਗ 7500 ਕੋਆਪ੍ਰੇਟਿਵ ਸੋਸਾਇਟੀਆਂ ਸਾਨੂੰ ਦੁੱਧ ਦੇ ਰਹੀਆਂ ਹਨ ਅਤੇ ਭਾਈ ਘਨੱਈਆ ਸਿਹਤ ਸੇਵਾ ਸਕੀਮ ਅਧੀਨ ਅਸੀਂ 1.20 ਲੱਖ ਪਰਿਵਾਰਾਂ ਨੂੰ ਡੇਢ ਲੱਖ ਦੇ ਲੋੜੀਂਦੇ ਇਲਾਜ ਲਈ ਹਰੇਕ ਲਾਭਪਾਤਰ ਨੂੰ ਮੁਫਤ ਇਲਾਜ ਮੁਹੱਈਆ ਕਰਵਾਇਆ ਗਿਆ। ਕੋਆਪ੍ਰੇਟਿਵ ਮਹਿਕਮੇ ਵਿੱਚ ਸਾਡੀ ਸਰਕਾਰ ਨੇ ਬਹੁਤ ਵੱਡੇ ਹੰਭਲੇ ਮਾਰੇ ਹਨ । ਮੈਂ ਇਸ ਲਈ ਸੀ. ਐਮ. ਸਾਹਿਬ ਨੂੰ ਬਹੁਤ ਹੀ ਵਧਾਈ ਦਿੰਦਾ ਹਾਂ। ਸਰਕਾਰਾਂ ਉਹੀ ਬਚਦੀਆਂ ਹਨ, ਜਿਹੜੀਆਂ ਆਪਣੇ ਪੁਰਾਤਨ ਸਮੇਂ ਨੂੰ ਯਾਦ ਰੱਖਦੀਆਂ ਹਨ, ਸ਼ਹੀਦਾਂ ਨੂੰ ਯਾਦ ਕਰਦੀਆਂ ਹਨ। ਬਾਦਲ ਸਾਹਿਬ ਨੇ ਜਿਹੜਾ ਸਭਿਆਚਾਰ ਸਮਾਗਮ, ਜਿਹੜਾ ਵਿਰਾਸਤ- ਏ -ਖਾਲਸਾ,

[ਮੁੱਖ ਸੰਸਦੀ ਸਕੱਤਰ, ਸਹਿਕਾਰਤਾ]

ਗੁਰੂ ਰਵਿਦਾਸ ਮਹਾਰਾਜ ਜੀ ਦੇ ਨਾਮ ਤੇ ਯੂਨੀਵਰਸਿਟੀ, ਸਵਾਮੀ ਵਿਵੇਕਾ ਨੰਦ ਜੀ ਦੀ ਡੇਢ ਸੌ ਸਾਲਾ ਯਾਦਗਾਰ ਅਸੀਂ ਮਨਾ ਰਹੇ ਹਾਂ, ਉਸ ਦੇ ਵਾਸਤੇ ਵੀ ਕਰਤਾਰਪੁਰ ਵਿੱਚ ਪ੍ਰਾਵਧਾਨ ਕੀਤਾ ਹੈ, ਉਸ ਦੇ ਲਈ ਮੈਂ ਸੀ.ਐਮ. ਸਾਹਿਬ ਦਾ ਬਹੁਤ ਹੀ ਧੰਨਵਾਦ ਕਰਦਾ ਹਾਂ। ਮੈਨੂੰ ਇਹ ਦੱਸਣ ਵਿੱਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਸਾਡੇ ਹੋਰ ਵੀ ਕਈ ਗੁਰਤਾ ਗੱਦੀ ਦੇ ਤ੍ਰੈ-ਸ਼ਤਾਬਦੀ ਜਸ਼ਨਾਂ ਦੇ ਪ੍ਰਾਜੈਕਟ, ਛੋਟਾ ਘੱਲੂਘਾਰਾ ਅਤੇ ਵੱਡਾ ਘੱਲੂਘਾਰਾ ਯਾਦਗਾਰਾਂ ਬਣਾਈਆਂ ਹਨ, ਇਹ ਚੀਜ਼ਾਂ ਕਰਕੇ ਆਪਣੇ ਧਰਮ ਦੇ ਨਾਲ, ਆਪਣੀ ਸੰਸਕ੍ਰਿਤੀ ਦੇ ਨਾਲ, ਵਿਰਸੇ ਨਾਲ ਤੇ ਸਭਿਆਚਾਰ ਨਾਲ ਸਾਡੇ ਨੌਜਵਾਨਾਂ ਨੂੰ ਜੋੜਨ ਲਈ ਬਹੁਤ ਵੱਡਾ ਸਾਡੇ ਸੀ.ਐਮ. ਸਾਹਿਬ ਨੇ ਪ੍ਰਯਾਸ ਕੀਤਾ ਹੈ। ਇਸ ਪਾਰਟੀ (ਆਪੋਜ਼ੀਸ਼ਨ ਬੈਂਚਾਂ ਵੱਲ ਇਸ਼ਾਰਾ) ਨੇ ਅਜਿਹਾ ਕਦੇ ਸੋਚਿਆ ਵੀ ਨਹੀਂ ਸੀ, ਇਨਸਾਨ ਉਹ ਹੀ ਸੋਚਦਾ ਹੈ ਜਿਹੜਾ ਖੁਦ ਆਪ ਧਾਰਮਿਕ ਹੋਵੇ । ਬਾਦਲ ਸਾਹਿਬ ਦੀ ਜਿਹੜੀ ਸੋਚ ਹੈ, ਉਹ ਧਰਮ ਪੱਖੀ ਹੈ ਅਤੇ ਸਾਨੂੰ ਬਾਦਲ ਸਾਹਿਬ ਉਤੇ ਬਹੁਤ ਮਾਣ ਹੈ।

ਵੱਡੀ ਖੁਸ਼ੀ ਦੀ ਗੱਲ ਇਹ ਹੈ ਕਿ ਮਲੂਕਾ ਸਾਹਿਬ ਨੇ ਇੱਕ ਵੱਡਾ ਰੈਵੋਲਿਊਸ਼ਨ ਸਾਡੇ ਸਿੱਖਿਆ ਵਿਭਾਗ ਦੇ ਵਿੱਚ ਲਿਆਂਦਾ ਹੈ ਅਤੇ ਪਿੱਛੇ ਜਿਹਾ ਹਿੰਦੁਸਤਾਨ ਦੀ ਸਰਕਾਰ ਵਿੱਚ ਸਾਰੇ ਮਨਿਸਟਰ ਸਾਹਿਬਾਨ ਦੀ ਰਿਪੋਰਟ ਵੀ ਆਈ ਸੀ ਤੇ ਸਭ ਤੋਂ ਵਧੀਆ ਨੰਬਰ ਇਨ੍ਹਾਂ ਦੇ ਆਏ ਅੱਠ ਨੰਬਰ ਸਾਡੇ ਮਲੂਕਾ ਸਾਹਿਬ ਨੂੰ ਮਿਲੇ ਹਨ, ਉਸ ਨਾਲ ਮਲੂਕਾ ਸਾਹਿਬ ਦੀ ਬਹੁਤ ਹੀ ਵੱਡੀ ਸ਼ਾਨ ਹੈ ਕਿ ਜਿਹੜਾ ਐਜੂਕੇਸ਼ਨ ਦੇ ਵਿੱਚ ਉਨ੍ਹਾਂ ਨੇ ਪੁਲਾਂਘਾਂ ਪੁੱਟੀਆਂ ਹਨ। 53180 ਅਧਿਆਪਕ ਆਨ ਮੈਰਿਟ ਸਾਡੀ ਸਰਕਾਰ ਨੇ ਆਪਣੀ ਪਿਛਲੀ ਟਰਮ ਵਿੱਚ ਭਰਤੀ ਕੀਤੇ ਹਨ। ਅੱਜ ਸਕੂਲਾਂ ਵਿੱਚ ਸਾਇੰਸ ਲੈਬਾਰਟਰੀਆਂ ਬਣ ਰਹੀਆਂ ਹਨ, ਲਾਇਬਰੇਰੀਆਂ ਖੁਲ੍ਹ ਰਹੀਆਂ ਹਨ। ਬਾਦਲ ਸਾਹਿਬ ਨੇ 'ਮਾਈ ਭਾਗੋ ਸਕੀਮ' ਦੇ ਅਧੀਨ ਜਿਹੜੇ ਸਾਈਕਲ ਵੰਡੇ ਹਨ, ਉਸ ਦੇ ਨਾਲ ਪੜ੍ਹਾਈ ਦਾ ਵਿਸਤਾਰ ਹੋ ਰਿਹਾ ਹੈ। ਅੱਜ ਸਰਕਾਰੀ ਸਕੂਲਾਂ ਵਿੱਚ ਬੱਚਿਆਂ ਦੀ ਮਿਆਦ ਵਧ ਰਹੀ ਹੈ, ਲੋਕ ਸਾਡੇ ਕੋਲ ਆ ਰਹੇ ਹਨ। ਉਸ ਦਾ ਇੱਕੋ ਹੀ ਕਾਰਨ ਹੈ ਕਿ ਸਕੂਲਾਂ ਦਾ ਜਿਹੜਾ ਇਨਫਰਾਸਟ੍ਰਕਚਰ, ਅਧਿਆਪਕਾਂ ਦੀ ਐਜੂਕੇਸ਼ਨ ਅਤੇ ਕੁਆਲਿਟੀ ਐਜੂਕੇਸ਼ਨ ਸਕੂਲਾਂ ਵਿੱਚ ਬਹੁਤ ਵਧੀਆ ਮਿਲ ਰਹੀ ਹੈ ਔਰ ਚਾਰ ਯੂਨੀਵਰਸਿਟੀਆਂ ਹੋਰ ਪੰਜਾਬ ਵਿੱਚ ਖੁਲ੍ਹ ਰਹੀਆਂ ਹਨ। ਡੀ.ਏ.ਵੀ. ਯੂਨੀਵਰਸਿਟੀ ਦਾ ਅਗਲੇ ਮਹੀਨੇ ਉਦਘਾਟਨ ਹੋ ਰਿਹਾ ਹੈ। ਮੈਂ ਸੀ. ਐਮ. ਸਹਿਬ ਨੂੰ ਬਹੁਤ ਹੀ ਵਧਾਈ ਦਿੰਦਾ ਹਾਂ ਕਿ ਉਨ੍ਹਾਂ ਨੇ ਉਸ ਯੂਨੀਵਰਸਿਟੀ ਨੂੰ ਬਹੁਤ ਹੀ ਵਧੀਆ ਤਰੀਕੇ ਨਾਲ ਪਰਮਿਸ਼ਨ ਦਿੱਤੀ ਹੈ ਕਿਉਂਕਿ ਅੱਜ ਦੇ ਸਮੇਂ ਵਿੱਚ ਨਲੰਦਾ ਯੂਨੀਵਰਸਿਟੀ ਹੈ ਤੇ ਹੁਣ ਲੋੜ ਹੈ, ਡੀ.ਏ.ਵੀ. ਯੂਨੀਵਰਸਿਟੀ ਬਣਾਉਣਾ। ਸਾਡੇ ਸਾਰਿਆਂ ਵਾਸਤੇ ਬਹੁਤ ਹੀ ਮਾਣ ਤੇ ਗੌਰਵ ਦੀ ਗੱਲ ਹੈ ਔਰ ਅਗਲੇ ਮਹੀਨੇ ਉਸ ਦਾ ਸ਼ੁਭ ਅਰੰਭ ਵੀ ਸ਼ਾਇਦ ਸੀ. ਐਮ. ਸਾਹਿਬ ਹੀ

ਕਰਨਗੇ । ਅੱਜ ਪੰਜਾਬ ਵਿੱਚ ਜੋ ਪੁਲਿਸ ਦੇ ਹਾਲਾਤ ਵਧੀਆ ਬਣੇ ਹਨ, ਸਾਰੇ ਮੁਹੱਲਿਆਂ ਵਿੱਚ ਬੀਟ ਸਿਸਟਮ ਹੈ, ਦੋ-ਦੋ ਮੁਲਾਜ਼ਮ ਮੁਹੱਲੇ ਵਿੱਚ ਘੁੰਮਦੇ ਹਨ, ਲੋਕਾਂ ਨੂੰ ਪੁੱਛਦੇ ਹਨ ਕਿ ਤੁਹਾਨੂੰ ਕੋਈ ਪ੍ਰਾਬਲਮ ਤਾਂ ਨਹੀਂ ਹੈ ਔਰ ਥਾਣਿਆਂ ਦੇ ਜੋ ਹਾਲਾਤ ਹਨ, ਉਹ ਅੱਗੇ ਤੋਂ ਕਾਫੀ ਸੁਧਰੇ ਹਨ, ਸਾਂਝ ਸੁਧਾਰ ਕੇਂਦਰ ਬਣਾਏ ਗਏ ਹਨ । ਹਰ ਇੱਕ ਇਨਸਾਨ ਨੂੰ ਉਥੇ ਪੂਰੇ ਤਰੀਕੇ ਨਾਲ ਰਿਲੀਫ ਮਿਲਦੀ ਹੈ, ਆਪਣੀ ਗੱਲ ਕਹਿਣ ਦਾ ਮੌਕਾ ਮਿਲਦਾ ਹੈ, ਲੋਕਾਂ ਨੂੰ ਇਨਸਾਫ ਪ੍ਰਾਪਤ ਹੁੰਦਾ ਹੈ।

ਮੈਂ ਮਿੱਤਲ ਸਾਹਿਬ ਨੂੰ ਵੀ ਵਧਾਈ ਦਿੰਦਾ ਹਾਂ ਕਿ ਜਿਨ੍ਹਾਂ ਨੇ ਆਪਣੇ ਮਹਿਕਮੇ ਵਿੱਚ ਬਹੁਤ ਹੀ ਵਧੀਆ ਕੰਮ ਕੀਤੇ ਹਨ ਪਿਛੇ ਜਿਹੇ ਉਨ੍ਹਾਂ ਨੇ ਕੈਂਸਰ ਸਬੰਧੀ ਜਾਗਰੂਕਤਾ ਕੈਂਪ ਵੀ ਲਗਵਾਇਆ, ਘਰ ਵਿੱਚ ਜਾ ਕੇ ਲੋਕਾਂ ਨੂੰ ਪ੍ਰੇਰਿਤ ਕੀਤਾ ਕਿ ਤੁਹਾਨੂੰ ਇਸ ਤਰ੍ਹਾਂ ਦਾ ਕੋਈ ਸਿੰਪਟਮ ਹੈ ਤਾਂ ਹਸਪਤਾਲ ਵਿਖੇ ਜਾ ਕੇ ਇਲਾਜ ਕਰਵਾਉ। ਵਿਸ਼ੇਸ਼ ਤੌਰ ਤੇ ਸੀ.ਐਮ. ਸਾਹਿਬ ਨੇ ਉਪਰਾਲਾ ਕੀਤਾ ਹੈ। 108 ਨੰਬਰ ਐਂਬੂਲੈਂਸ ਹੈ ਉਸ ਦਾ ਆਮ ਲੋਕਾਂ ਨੂੰ ਬਹੁਤ ਵੱਡਾ ਫਾਇਦਾ ਹੋਇਆ ਹੈ। ਆਮ ਲੋਕ ਫੋਨ ਕਰ ਦਿੰਦੇ ਹਨ ਤੇ ਵੀਹ ਮਿੰਟਾਂ ਵਿੱਚ ਤੁਹਾਡੇ ਘਰ ਦੇ ਮੂਹਰੇ ਐਂਬੂਲੈਂਸ ਆ ਜਾਂਦੀ ਹੈ । ਮੈਂ ਸੀ.ਐਮ. ਸਾਹਿਬ ਨੂੰ ਇਸ ਗੱਲ ਦੀ ਬਹੁਤ ਵਧਾਈ ਦਿੰਦਾ ਹਾਂ ਕਿਉਂਕਿ 100 ਬਿਸਤਰਿਆਂ ਦਾ ਨਵਾਂ ਕੇਂਦਰ ਡਾਈਗਨੋਸਟਿਕ ਟਰੀਟਮੈਂਟ ਸੈਂਟਰ ਤੇ ਸੁਪਰ ਸਪੈਸ਼ਲਿਟੀ ਹਸਪਤਾਲ ਜਿਹੜਾ ਗੁਰੂ ਨਾਨਕ ਦੇਵ ਹਸਪਤਾਲ ਅੰਮ੍ਰਿਤਸਰ ਵਿਖੇ ਖੁੱਲ੍ਹਣ ਜਾ ਰਿਹਾ ਹੈ, ਇਹ ਸਾਡੇ ਵਾਸਤੇ ਬਹੁਤ ਹੀ ਮਾਣ ਦੀ ਗੱਲ ਹੈ।

ਮੈਂ ਜੋਸ਼ੀ ਸਾਹਿਬ ਦਾ ਬਹੁਤ ਹੀ ਧੰਨਵਾਦ ਕਰਦਾ ਹਾਂ ਕਿ ਜਲੰਧਰ ਵਿਚ ਫੋਕਲ ਪੁਆਇੰਟ ਸਬੰਧੀ ਲੋਕਾਂ ਦੀ ਬਹੁਤ ਹੀ ਪ੍ਰਾਚੀਨ ਮੰਗ ਸੀ ਔਰ ਸੀ. ਐਮ. ਸਾਹਿਬ ਦੀ ਗੱਲ ਨੂੰ ਇਨ੍ਹਾਂ ਨੇ ਪ੍ਰਵਾਨ ਕੀਤਾ ਹੈ, ਉਹ ਵੀਹ ਸਾਲ ਪੁਰਾਣੀ ਮੰਗ ਨੂੰ ਜੋਸ਼ੀ ਸਾਹਿਬ ਨੇ ਪੂਰਾ ਕੀਤਾ ਹੈ। ਇਨਹਾਂਸਮੈਂਟ ਦਾ ਜਿਹੜਾ ਮੁੱਦਾ ਸੀ ਉਸ ਨੂੰ ਖਤਮ ਕੀਤਾ ਹੈ ਤੇ ਅੱਜ ਜਿੰਨੇ ਵੀ ਇੰਡਸਟਰੀਲਿਸਟ ਹਨ, ਉਹ ਆਪਣੇ ਪਲਾਟਾਂ ਦੀ ਰਜਿਸਟਰੀ ਕਰਵਾ ਸਕਦੇ ਹਨ, ਪਲਾਟਾਂ ਨੂੰ ਟਰਾਂਸਫਰ ਕਰਵਾ ਸਕਦੇ ਹਨ। ਇੱਕ ਬਹੁਤ ਵੱਡਾ ਹੈਂਡ ਟੂ ਕਲੱਸਟਰ ਲਗਭਗ 90 ਕਰੋੜ ਰੁਪਏ ਦਾ ਜਿਹੜਾ ਪ੍ਰਾਜੈਕਟ ਸੀ, ਉਹ ਮਾਨਯੋਗ ਇੰਡਸਟਰੀ ਮਨਿਸਟਰ ਜੋਸ਼ੀ ਸਾਹਿਬ ਨੇ ਬਹੁਤ ਹੀ ਮਿਹਨਤ ਕਰਕੇ ਪ੍ਰਵਾਨ ਕੀਤਾ ਹੈ । ਮੈਂ ਜੋਸ਼ੀ ਸਾਹਿਬ ਕੋਲੋਂ ਇਹ ਚਾਹਾਂਗਾ ਕਿ ਸਾਡੇ ਜਲੰਧਰ ਸ਼ਹਿਰ ਵਿੱਚ ਹੋਰ ਵੀ ਫੋਕਲ ਪੁਆਇੰਟ ਦਾ ਨਿਰਮਾਣ ਕੀਤਾ ਜਾਵੇ ਕਿਉਂਕਿ ਜਲੰਧਰ ਹੁਣ ਇੱਕ ਬਹੁਤ ਵੱਡਾ ਇੰਡਸਟਰੀ ਦਾ ਹੱਬ ਬਣਨ ਜਾ ਰਿਹਾ ਹੈ । ਇਸ ਕਰਕੇ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਤੁਸੀਂ ਉਥੇ ਕੋਈ ਵੀ ਜਗ੍ਹਾ ਵੇਖ ਕੇ ਸਾਡੇ ਜਿਹੜੇ ਉਥੇ ਦੇ ਉਦਯੋਗਪਤੀ ਹਨ, ਉਨ੍ਹਾਂ ਵਾਸਤੇ ਕੋਈ ਹੋਰ ਫੋਕਲ ਪੁਆਇੰਟ ਖੋਲ੍ਹੋ ਕਿਉਂਕਿ ਆਮ ਕਲੋਨੀਆਂ ਵਿੱਚ ਕੰਮ ਜਿਹੜੇ ਚਲਾ ਰਹੇ ਹਨ, ਉਸ ਨਾਲ ਉਨ੍ਹਾਂ ਦਾ ਗੁਜ਼ਰ-ਬਸਰ ਹੋ ਰਿਹਾ ਹੈ। ਮੈਂ ਤੁਹਾਨੂੰ ਇਹ ਪ੍ਰਾਰਥਨਾ ਕਰਾਂਗਾ ਕਿ ਤੁਸੀਂ ਇੰਡਸਟਰੀ ਨੂੰ ਗਰੋਅ ਕਰਨ ਵਾਸਤੇ ਬਹੁਤ ਵੱਡੇ

[ਮੁੱਖ ਸੰਸਦੀ ਸਕੱਤਰ, ਸਹਿਕਾਰਤਾ]

ਕਦਮ ਚੁੱਕੇ ਹਨ ਲੇਕਿਨ ਕੋਈ ਫੋਕਲ ਪੁਆਇੰਟ ਉਥੇ ਬਣ ਜਾਵੇ ਤਾਂ ਤੁਹਾਡਾ ਨਾਂ ਵੀ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਜਾਵੇਗਾ। ਮੈਂ ਧੰਨਵਾਦ ਕਰਦਾ ਹਾਂ, ਭਗਤ ਚੂਨੀ ਲਾਲ ਜੀ ਦਾ ਜਿਨ੍ਹਾਂ ਨੇ ਇੱਕ ਸਾਲ ਵਿਚ ਬਹੁਤ ਹੀ ਵਧੀਆ ਕੰਮ ਕੀਤੇ ਹਨ, ਜਲੰਧਰ ਸ਼ਹਿਰ ਹੀ ਨਹੀਂ, ਪੂਰੇ ਪੰਜਾਬ ਦੇ ਸ਼ਹਿਰਾਂ ਵਿੱਚ 100 ਪ੍ਰਤੀਸ਼ਤ ਸੀਵਰੇਜ ਦਾ ਕੰਮ ਚਲ ਰਿਹਾ ਹੈ। ਮੈਂ ਦੱਸਣਾ ਚਾਹੁੰਦਾ ਹਾਂ ਕਿ ਮੰਦਰ ਦੀ ਖੂਬਸੂਰਤੀ ਵਾਸਤੇ ਜੋਸ਼ੀ ਸਾਹਿਬ ਨੇ 2.5 ਕਰੋੜ ਰੁਪਿਆ ਸੀ.ਐਮ.ਕੋਲੋ ਪ੍ਰਵਾਨ ਕਰਵਾਇਆ ਸੀ, ਉਹ ਵੀ ਮਿਲ ਗਿਆ ਹੈ ।

ਮੈਂ ਸੀ.ਐਮ. ਸਾਹਿਬ ਅੱਗੇ ਬੇਨਤੀ ਕਰਾਂਗਾ ਕਿ ਮੇਰੇ ਹਲਕੇ ਵਿੱਚ ਚਾਰ ਰੇਲਵੇ ਫਾਟਕ ਪੈਂਦੇ ਹਨ ਔਰ 120 ਗੱਡੀਆਂ ਆਉਂਦੀਆਂ ਹਨ ਅਤੇ 120 ਗੱਡੀਆਂ ਜਾਂਦੀਆਂ ਹਨ ਔਰ 16 ਫਾਟਕ ਬੰਦ ਰਹਿੰਦੇ ਹਨ । ਮੈਂ ਤੁਹਾਨੂੰ ਹੱਥ ਜੋੜ ਕੇ ਪ੍ਰਾਰਥਨਾ ਕਰਾਂਗਾ ਕਿ ਚੰਦਨ ਨਗਰ ਦਾ ਜਿਹੜਾ ਅੰਡਰ ਬਰਿੱਜ ਹੈ, ਉਸ ਦੀ ਸਾਰੀ ਡੀ.ਪੀ.ਆਰ. ਮੈਂ ਆਪ ਜੀ ਨੂੰ ਪੇਸ਼ ਕੀਤੀ ਹੈ। ਆਪ ਜੀ ਨੂੰ ਬੇਨਤੀ ਹੈ ਕਿ ਇਸ ਨੂੰ ਪ੍ਰਵਾਨ ਕਰਵਾ ਦਿਓ । ਇਸ ਨਾਲ ਮੇਰੇ ਇਲਾਕੇ ਨੂੰ ਹੀ ਨਹੀਂ ਸਗੋਂ ਪੂਰੇ ਸ਼ਹਿਰ ਨੂੰ ਟ੍ਰੈਫਿਕ ਦੀ ਸਮੱਸਿਆ ਤੋਂ ਨਿਜਾਤ ਮਿਲੇਗੀ ।

ਅੱਜ ਸਾਡਾ ਨੌਜਵਾਨ ਨਸ਼ੇ ਵੱਲ ਜਾ ਰਿਹਾ ਹੈ ਪਰ ਜਦੋਂ ਤੋਂ ਖੇਡ ਮਹਿਕਮਾ ਸਾਡੇ ਬਹੁਤ ਹੀ ਸਤਿਕਾਰਯੋਗ ਡਿਪਟੀ ਸੀ.ਐਮ. ਸਾਹਿਬ ਕੋਲ ਆਇਆ ਹੈ, ਇਸ ਮਹਿਕਮੇ ਨੇ ਬਹੁਤ ਵੱਡੀਆਂ ਪੁਲਾਂਘਾਂ ਪੁੱਟੀਆਂ ਹਨ। ਪਹਿਲਾਂ ਤਾਂ 127 ਕਰੋੜ ਰੁਪਏ ਦੀ ਲਾਗਤ ਨਾਲ 6 ਹਾਕੀ ਸਟੇਡੀਅਮ ਅਤੇ 8 ਬਹੁ ਮੰਤਵੀ ਸਟੇਡੀਅਮ ਬਣ ਰਹੇ ਹਨ, ਉਸ ਤੋਂ ਬਾਅਦ ਹਰ ਸਾਲ ਕਬੱਡੀ ਦਾ ਟੂਰਨਾਮੈਂਟ ਕਰਵਾਇਆ ਜਾਂਦਾ ਹੈ। ਇਹ ਪੂਰੇ ਪੰਜਾਬ ਹੀ ਨਹੀਂ, ਪੂਰੇ ਬ੍ਰਹਿਮੰਡ ਵਿੱਚ ਸਰਦਾਰ ਸੁਖਬੀਰ ਸਿੰਘ ਬਾਦਲ ਜੀ ਨੇ ਕਬੱਡੀ ਦੀ ਖੇਡ ਜਿਹੜੀ ਸਾਡੀ ਮਾਂ ਖੇਡ ਹੈ, ਇਸ ਦੇ ਨਾਂ ਨੂੰ ਚਮਕਾਇਆ ਹੈ। ਇਸ ਨਾਲ ਸਾਡੇ ਨੌਜਵਾਨ ਨੂੰ ਸੇਧ ਮਿਲੀ ਹੈ । 5000 ਮਲਟੀ ਜ਼ਿਮ ਵੰਡੇ ਗਏ ਹਨ ਅਤੇ 9000 ਖੇਡ ਕਿੱਟਾਂ ਵੰਡੀਆਂ ਗਈਆਂ ਹਨ । ਇਹ ਕੋਈ ਛੋਟੀ ਗੱਲ ਨਹੀਂ ਹੈ।

**ਸ਼੍ਰੀ ਸਭਾਪਤੀ :** ਭੰਡਾਰੀ ਸਾਹਿਬ, ਜ਼ਰਾ ਸ਼ਾਰਟ ਕਰੋ।

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ :** ਸਿਰਫ਼ ਦੋ ਮਿੰਟ ਜੀ । ਤਿੰਨ ਥਰਮਲ ਪਲਾਂਟ ਜਿਹੜੇ ਕਿ ਗੋਇੰਦਵਾਲ ਸਾਹਿਬ, ਤਲਵੰਡੀ ਸਾਬੋ ਅਤੇ ਰਾਜਪੁਰਾ ਵਿੱਚ ਲੱਗਣ ਵਾਲੇ ਹਨ ਉਸ ਨਾਲ ਸਾਡੇ ਪੰਜਾਬ ਨੂੰ ਬਹੁਤ ਵੱਡੀ ਸੇਧ ਮਿਲੇਗੀ, ਸਾਡੀ ਇੰਡਸਟਰੀ ਨੂੰ ਗ੍ਰੋਥ ਮਿਲੇਗੀ। ਅਸੀਂ ਵੱਧ ਬਿਜਲੀ ਪੈਦਾ ਕਰਨ ਵਾਲੀ ਸਟੇਟ ਬਣ ਜਾਵਾਂਗੇ । ਮੈਂ ਸੀ.ਐਮ. ਸਾਹਿਬ ਨੂੰ ਇਸ ਵਾਸਤੇ ਵਧਾਈ ਦਿੰਦਾ ਹਾਂ ।

**ਸ਼੍ਰੀ ਸਭਾਪਤੀ :** ਦੋ ਮਿੰਟ ਵਿੱਚ ਵਾਈਂਡ ਅੱਪ ਕਰ ਲਓ ਜੀ ।

**ਮੁੱਖ ਸੰਸਦੀ ਸਕੱਤਰ, ਸਹਿਕਾਰਤਾ** : ਠੀਕ ਹੈ ਜੀ । ਚੇਅਰਮੈਨ ਸਾਹਿਬ, ਜਿਹੜੀ ਵੈਟ ਦੀ ਕੁਲੈਕਸ਼ਨ ਹੈ, ਇਹ 15000 ਕਰੋੜ ਰੁਪਏ ਦੇ ਲਗਭਗ ਹੋਣ ਦੀ ਉਮੀਦ ਹੈ। ਜਿਹੜਾ ਸਾਡਾ ਸ਼ਹਿਰਾਂ ਦਾ ਵਪਾਰੀ ਹੈ, ਤੁਸੀਂ ਵੀ ਸ਼ਹਿਰ ਨਾਲ ਬਿਲੋਂਗ ਕਰਦੇ ਹੋ ਪਰ ਜਿਹੜੀ ਵੈਟ ਦੀ ਰਿਫੰਡ ਹੈ, ਇਹ ਬਹੁਤ ਦੇਰੀ ਨਾਲ ਹੋ ਰਹੀ ਹੈ । ਆਮ ਤੌਰ ਤੇ ਵਪਾਰੀ ਸਾਨੂੰ ਇਸ ਚੀਜ਼ ਦਾ ਉਲਾਂਭਾ ਦਿੰਦੇ ਹਨ । ਮੈਂ ਤੁਹਾਡੇ ਰਾਹੀਂ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਅਸੀਂ ਵੈਟ ਰਿਫੰਡ ਨੂੰ ਇੰਨਾ ਸਰਲ ਕਰੀਏ ਕਿ ਲੋਕਾਂ ਨੂੰ ਇਹ ਮਹਿਸੂਸ ਹੋਵੇ ਜਿੰਨਾ ਸਾਡਾ ਵੈਟ ਰਿਫੰਡ ਬਣਦਾ ਹੈ ਇਹ ਸਾਨੂੰ ਦੋ ਮਹੀਨਿਆਂ ਵਿੱਚ ਹੀ ਮਿਲ ਗਿਆ ਹੈ । ਰੋਜ਼ ਲੋਕ ਸਾਡੇ ਕੋਲ ਡੈਪੂਟੇਸ਼ਨ ਲੈ ਕੇ ਆਉਂਦੇ ਹਨ ਅਤੇ ਸਾਨੂੰ ਵੀ ਮਹਿਸੂਸ ਹੁੰਦਾ ਹੈ ਕਿ ਇਸ ਨਾਲ ਸਾਡੀ ਸਰਕਾਰ ਦੀ ਬੜੀ ਹੇਠੀ ਹੁੰਦੀ ਹੈ। ਮੈਂ ਤੁਹਾਡੇ ਰਾਹੀਂ ਆਸ ਕਰਾਂਗਾ ਕਿ ਜਿਹੜਾ ਸਾਡਾ ਵਪਾਰੀ ਹੈ ਉਹ ਇਸ ਨੂੰ ਪ੍ਰਵਾਨ ਕਰੇਗਾ। ਇਸ ਵਿੱਚ ਮੈਂ ਇੱਕ ਵਾਰੀ ਫੇਰ ਤੁਹਾਡਾ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇਸ ਧੰਨਵਾਦ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਇਹੀ ਕਹਿਣਾ ਚਾਹਾਂਗਾ ਕਿ ਜਿਹੜਾ ਚੀਮਾ ਸਾਹਿਬ ਨੇ ਅਤੇ ਤੁਸੀਂ ਮਤਾ ਲਿਆਂਦਾ ਸੀ, ਮੈਂ ਇਸ ਦੀ ਪੁਰਜ਼ੋਰ ਪ੍ਰੋੜ੍ਹਤਾ ਕਰਦਾ ਹਾਂ । ਧੰਨਵਾਦ ।

**ਸ਼੍ਰੀ ਸਭਾਪਤੀ** : ਹੁਣ ਮੈਂ ਮਾਨਯੋਗ ਮੁੱਖ ਮੰਤਰੀ ਸਰਦਾਰ ਪਰਕਾਸ਼ ਸਿੰਘ ਬਾਦਲ ਜੀ ਨੂੰ ਬੇਨਤੀ ਕਰਾਂਗਾ ਕਿ ਉਹ ਬਹਿਸ ਦਾ ਉੱਤਰ ਦੇਣ । (ਥੰਪਿੰਗ)

**ਮੁੱਖ ਮੰਤਰੀ (ਸਰਦਾਰ ਪਰਕਾਸ਼ ਸਿੰਘ ਬਾਦਲ)** : ਚੇਅਰਮੈਨ ਸਾਹਿਬ, ਗਵਰਨਰ ਸਾਹਿਬ ਨੇ 11 ਤਾਰੀਖ ਨੂੰ ਇਸ ਹਾਊਸ ਨੂੰ ਐਡਰੈਸ ਕੀਤਾ । ਅਸੀਂ ਬੜੇ ਖੁਸ਼ਕਿਸਮਤ ਹਾਂ ਕਿ ਹਿੰਦੁਸਤਾਨ ਦੀ ਬਹੁਤ ਹੀ ਸਤਿਕਾਰਯੋਗ ਸ਼ਖਸੀਅਤ ਸ਼੍ਰੀ ਸ਼ਿਵਰਾਜ ਪਾਟਿਲ ਜੀ ਸਾਨੂੰ ਗਵਰਨਰ ਵਜੋਂ ਮਿਲੇ ਹਨ ਅਤੇ ਉਹ ਜਦੋਂ ਹੋਮ ਮਨਿਸਟਰ ਸਨ, ਮੈਨੂੰ ਕਈ ਦਫ਼ਾ ਪੰਜਾਬ ਦੇ ਮਸਲੇ ਉਨ੍ਹਾਂ ਕੋਲ ਲੈ ਕੇ ਜਾਣ ਦਾ ਮੌਕਾ ਮਿਲਿਆ । ਮੈਂ ਕਹਿ ਸਕਦਾ ਹਾਂ ਕਿ ਇੱਕ ਵਾਰੀ ਵੀ ਉਨ੍ਹਾਂ ਨੇ ਕੋਈ ਵੀ ਜੋ ਪ੍ਰਾਬਲਮ ਸੀ, ਉਸ ਨੂੰ ਨਾਂਹ ਨਹੀਂ ਆਖਿਆ। ਇਸ ਤੋਂ ਬਾਅਦ ਮੈਂ ਉਨ੍ਹਾਂ ਦਾ ਇਸ ਗੱਲ ਵਾਸਤੇ ਸਭ ਤੋਂ ਵੱਧ ਧੰਨਵਾਦ ਕਰਦਾ ਹਾਂ ਕਿ ਸਾਡੇ ਸਭ ਤੋਂ ਪਵਿੱਤਰ ਅਸਥਾਨ ਸ਼੍ਰੀ ਹਜ਼ੂਰ ਸਾਹਿਬ, ਨਾਂਦੇੜ ਦੀ ਡਿਵੈਲਪਮੈਂਟ ਵਾਸਤੇ ਜਿਹੜੀ ਕਮੇਟੀ ਬਣੀ ਸੀ, ਉਸ ਦੇ ਚੇਅਰਮੈਨ ਵੀ ਸਾਡੇ ਹਿਜ਼ ਐਕਸੀਲੈਂਸੀ ਗਵਰਨਰ ਸਾਹਿਬ, ਸ਼ਿਵਰਾਜ ਪਾਟਿਲ ਜੀ ਸਨ। ਉਨ੍ਹਾਂ ਨੇ ਇੰਨੀ ਰੀਝ ਨਾਲ ਉੱਥੇ ਡਿਵੈਲਪਮੈਂਟ ਕਰਵਾਈ ਹੈ ਕਿ ਅੱਜ ਉਸ ਸ਼ਹਿਰ ਅਤੇ ਗੁਰਦੁਆਰਾ ਸਾਹਿਬ ਦੇ ਅੰਦਰ ਅਤੇ ਬਾਹਰ ਦਾ ਇੱਕ ਰੂਪ ਨਿਕਲਿਆ ਹੈ। ਉਨ੍ਹਾਂ ਮੀਟਿੰਗਾਂ ਵਿੱਚ ਹੀ ਮੈਂ ਉਨ੍ਹਾਂ ਨੂੰ ਬੇਨਤੀ ਕੀਤੀ ਸੀ ਕਿ ਇਸ ਗੁਰਤਾ ਗੱਦੀ ਇਤਿਹਾਸ ਨਾਲ ਦੋ ਸ਼ਹਿਰਾਂ ਅਨੰਦਪੁਰ ਸਾਹਿਬ ਅਤੇ ਤਲਵੰਡੀ ਸਾਬੋ ਦਾ ਬੜਾ ਜੋੜ ਹੈ । ਇਨ੍ਹਾਂ ਦੀ ਡਿਵੈਲਪਮੈਂਟ ਵਾਸਤੇ ਵੀ ਤੁਹਾਨੂੰ ਮਦਦ ਕਰਨੀ ਚਾਹੀਦੀ ਹੈ। ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ 179 ਕਰੋੜ ਰੁਪਿਆ ਉਨ੍ਹਾਂ ਨੇ ਇਸ ਕੰਮ ਵਾਸਤੇ ਦਿੱਤਾ ਹੈ ਜਿਹੜਾ ਕਿ ਇਨ੍ਹਾਂ ਦੋਹਾਂ ਸ਼ਹਿਰਾਂ

[ਮੁੱਖ ਮੰਤਰੀ]

ਦੀ ਡਿਵੈਲਪਮੈਂਟ ਦੇ ਸਾਰੇ ਕੰਮ ਵਾਸਤੇ ਖਰਚ ਹੋਣਾ ਹੈ। (ਥੰਪਿੰਗ)

ਚੇਅਰਮੈਨ ਸਾਹਿਬ, ਮੈਂ ਆਪੋਜ਼ੀਸ਼ਨ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਗਵਰਨਰ ਐਡਰੈਸ ਦੇ ਸਮੇਂ ਕਈ ਦਫ਼ਾ ਜਿਹੜਾ ਪੈਰੇਲੈਲ ਐਡਰੈਸ ਪੜ੍ਹਿਆ ਜਾਂਦਾ ਸੀ ਜਾਂ ਵਾਕ-ਆਊਟ ਕਰਦੇ ਸੀ, ਉਹ ਨਹੀਂ ਕੀਤਾ। ਸਾਰੇ ਹਾਊਸ ਨੇ ਬੜੀ ਸ਼ਾਂਤੀ ਨਾਲ ਗਵਰਨਰ ਐਡਰੈਸ ਸੁਣਿਆ ਔਰ ਮੈਂ ਆਪੋਜ਼ੀਸ਼ਨ ਦੇ ਲੀਡਰ ਸਾਹਿਬ ਦੀ ਕੁਰਸੀ ਕੋਲ ਜਾ ਕੇ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ। ਚੇਅਰਮੈਨ ਸਾਹਿਬ, ਥੋੜ੍ਹਾ ਜਿਹਾ ਆਊਟ ਆਫ ਦਿ ਵੇਅ ਜਾ ਕੇ ਮੈਂ ਦੁਬਾਰਾ ਕਾਂਗਰਸ ਦੇ ਜੋ ਨਵੇਂ ਪ੍ਰਧਾਨ ਬਾਜਵਾ ਸਾਹਿਬ ਬਣੇ ਹਨ, ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਮੈਂ ਫਿਰ ਦੁਬਾਰਾ ਉਨ੍ਹਾਂ ਕੋਲ ਬੇਨਤੀ ਕਰਦਾ ਹਾਂ ਕਿਉਂਕਿ ਉਹ ਇੱਕ ਵੱਡੀ ਪਾਰਟੀ ਦੇ ਪ੍ਰਧਾਨ ਹਨ ਕਿ ਉਹ ਕੰਫਰੰਟੇਸ਼ਨ ਦੀ ਨੀਤੀ ਛੱਡ ਕੇ ਕੋਆਪਰੇਸ਼ਨ ਦੀ ਨੀਤੀ ਵੱਲ ਚੱਲ ਪੈਣ। ਮੈਂ ਅੱਗੇ ਵੀ ਬੋਲਦਿਆਂ ਦੱਸਿਆ ਸੀ ਕਿ ਜਿਸ ਦਿਨ ਉਨ੍ਹਾਂ ਨੂੰ ਇਸ ਪਦਵੀ ਤੇ ਲਗਾਇਆ ਗਿਆ, ਮੈਨੂੰ ਪਾਰਟੀ ਦੇ ਇੰਟਰਨਲ ਮੈਟਰਜ਼ ਨਾਲ ਕੋਈ ਤਾਅਲੁਕ ਨਹੀਂ ਹੈ ਜਿਸ ਨੂੰ ਮਰਜ਼ੀ ਪ੍ਰਧਾਨ ਲਗਾ ਦੇਣ, ਜਿਹੜਾ ਵੀ ਕੋਈ ਕਾਂਗਰਸ ਦਾ ਪ੍ਰਧਾਨ ਬਣੇਗਾ, ਉਸ ਤੋਂ ਅਸੀਂ ਕੋਆਪਰੇਸ਼ਨ ਦੀ ਆਸ ਰੱਖਾਂਗੇ ਤਾਂ ਕਿ ਕੰਫਰੰਟੇਸ਼ਨ ਨਾ ਹੋਵੇ। ਮੈਂ ਉਨ੍ਹਾਂ ਨੂੰ ਵਧਾਈ ਵੀ ਦਿੱਤੀ ਤੇ ਇਹੀ ਬੇਨਤੀ ਕੀਤੀ ਕਿ ਬਾਜਵਾ ਸਾਹਿਬ, ਪੰਜਾਬ ਨੇ ਬੜੀਆਂ ਸੱਟਾਂ ਖਾਧੀਆਂ ਹਨ। ਪੰਜਾਬ ਬੜੇ ਮਾੜੇ ਦੌਰਾਂ ਵਿਚੋਂ ਵੀ ਲੰਘਿਆ ਹੈ ਔਰ ਪੰਜਾਬ ਤਾਂ ਹੀ ਤਰੱਕੀ ਕਰ ਸਕਦਾ ਹੈ ਜੇ ਆਪੋਜ਼ੀਸ਼ਨ ਤੇ ਟਰੇਜ਼ਰੀ ਬੈਂਚਿਜ਼ ਇਕੱਠੇ ਹੋ ਕੇ ਚੱਲਣ। ਮੈਨੂੰ ਉਨ੍ਹਾਂ ਨੇ ਵਿਸ਼ਵਾਸ ਦਿਵਾਇਆ ਕਿ ਮੈਂ ਜਿੰਨਾ ਚਿਰ ਸੇਵਾ ਕਰਨੀ ਹੈ, ਮੈਂ ਇਸ ਪ੍ਰੀਆਰਟੀ ਵੱਲ ਜਾਵਾਂਗਾ ਲੇਕਿਨ ਅਫਸੋਸ ਹੈ ਤੇ ਦੁੱਖ ਹੈ ਕਿ ਉਨ੍ਹਾਂ ਨੇ ਆਉਣ ਸਾਰ ਹੀ ਕੰਫਰੰਟੇਸ਼ਨ ਦੀ ਨੀਤੀ ਅਪਣਾ ਲਈ। ਦੂਸਰਾ, ਸਰਦਾਰ ਅਮਰਿੰਦਰ ਸਿੰਘ ਜੀ, ਮੈਨੂੰ ਨਾਂ ਨਹੀਂ ਲੈਣਾ ਚਾਹੀਦਾ ਸੀ, ਜਿਹੜੇ ਕਾਂਗਰਸ ਦੇ ਸਾਬਕਾ ਪ੍ਰਧਾਨ ਹਨ, ਉਨ੍ਹਾਂ ਦਾ ਭਾਵੇਂ ਕਿਸੇ ਤਰ੍ਹਾਂ ਦਾ ਬਿਹੇਵੀਅਰ ਸੀ, ਲੇਕਿਨ ਜਿਸ ਤਰ੍ਹਾਂ ਉਨ੍ਹਾਂ ਨੂੰ ਹਟਾਇਆ ਗਿਆ, ਉਹ ਬਹੁਤ ਅਫ਼ਸੋਸਨਾਕ ਹੈ। ਜਿਵੇਂ ਪੰਜਾਬ ਸਰਕਾਰ ਜਾਂ ਕੋਈ ਵੀ ਸਰਕਾਰ, ਕਿਸੇ ਵੀ ਅਫ਼ਸਰ ਨੂੰ ਦਫ਼ਾ 311 ਤਹਿਤ ਬਗੈਰ ਇਨਕੁਆਇਰੀ ਕੀਤੇ ਰਿਕਾਰਡ ਵੇਖ ਕੇ ਉਸ ਨੂੰ ਹਟਾ ਦਿੰਦੀ ਹੈ, ਫਿਰ ਉਸ ਕੋਲ ਨਾ ਅਪੀਲ ਹੁੰਦੀ ਹੈ ਤੇ ਨਾ ਦਲੀਲ ਹੁੰਦੀ ਹੈ, ਇਸ ਕਰਕੇ ਉਨ੍ਹਾਂ ਨੂੰ ਹਟਉਣ ਦਾ ਮੈਨੂੰ ਬੜਾ ਅਫਸੋਸ ਹੈ।

*5.07 ਵਜੇ ਸ਼ਾਮ

(*ਇਸ ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਕੁਝ ਹੋਰ ਤਰੀਕੇ ਵੀ ਹੁੰਦੇ ਹਨ। ਕਿਸੇ ਨੂੰ ਖੁਦ ਕਹਿ ਦੇਵੋ ਕਿ ਤੂੰ ਅਸਤੀਫਾ ਦੇ ਜਾ। ਲੇਕਿਨ ਜਿਸ ਤਰ੍ਹਾਂ ਉਨ੍ਹਾਂ ਨਾਲ ਹੋਇਆ, ਉਸ ਦਾ ਮੈਨੂੰ ਬਹੁਤ ਦੁੱਖ ਹੈ ਤੇ ਬਹੁਤ ਅਫਸੋਸ

ਹੈ। I wish him well and hope that he is not removed from the State politics. ਇਹ ਹੁਣੇ ਹੀ ਕਹਿ ਰਹੇ ਸਨ ਕਿ ਉਹ ਆਪ ਕਹਿੰਦੇ ਸਨ ਕਿ ਮੈਨੂੰ ਕੋਈ ਵੱਡੀ ਡਿਊਟੀ ਦੇਣੀ ਹੈ । ਉਹ ਕਿਤੇ ਵੱਡੀ ਡਿਊਟੀ ਇਹੋ ਜਿਹੀ ਵਿੱਚ ਨਾ ਫਸ ਜਾਵੇ ਕਿ ਪੰਜਾਬ ਵਿੱਚੋਂ ਉੱਕਾ ਹੀ ਚਲੇ ਜਾਣ । ਇਹ ਜੋ ਲੋਕ ਹੁੰਦੇ ਹਨ ਉਹ ਬੜੀ ਛੇਤੀ ਭੁੱਲ ਜਾਂਦੇ ਹਨ । ਜਿਹੜੇ ਉਨ੍ਹਾਂ ਦੀ ਮੁੱਛ ਦੇ ਵਾਲ ਸਨ, ਉਹ ਹੁਣ ਅੰਮ੍ਰਿਤਸਰ ਪਹੁੰਚ ਗਏ । ਇਸ ਕਰਕੇ ਇਹ ਵੀ ਮੈਂ ਕਹਿਣਾ ਚਾਹੁੰਦਾ ਹਾਂ ।

ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਆਉਂਦਾ ਹਾਂ । ਮੈਂ ਡਾਕਟਰ ਦਲਜੀਤ ਸਿੰਘ ਚੀਮਾ ਜੀ ਦਾ ਧੰਨਵਾਦੀ ਹਾਂ, ਉਨ੍ਹਾਂ ਨੇ ਇਸ ਦੀ ਮੋਸ਼ਨ ਮੂਵ ਕੀਤੀ ਤੇ ਕਾਲੀਆ ਸਾਹਿਬ ਨੇ ਇਸ ਦਾ ਸੈਕਿੰਡ ਕੀਤਾ । ਮੈਂ ਮੋਸ਼ਨ ਤੇ ਹੀ ਹੁਣ ਬੋਲਣਾ ਚਾਹੁੰਦਾ ਹਾਂ ਔਰ ਸਾਰੇ ਹਾਊਸ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਧੰਨਵਾਦ ਦਾ ਮਤਾ ਪਾਸ ਕੀਤਾ ਜਾਵੇ।

ਸਪੀਕਰ ਸਾਹਿਬ, ਇੱਥੇ ਜੋ ਪਿਛਲੇ ਦਿਨਾਂ ਵਿੱਚ ਹੋਇਆ ਹੈ ਜਾਂ ਹੋ ਰਿਹਾ ਹੈ, ਪਤਾ ਨਹੀਂ ਤੁਸੀਂ ਕੋਈ ਖੁਸ਼ਖਬਰੀ ਲਿਆਉਗੇ ਜਾਂ ਨਹੀਂ । ਜਦੋਂ ਤੁਸੀਂ ਆਏ ਤਾਂ ਮੈਂ ਸਮਝਿਆ ਕਿ ਤੁਸੀਂ ਕੋਈ ਖੁਸ਼ਖਬਰੀ ਲਿਆਵੋਗੇ ਤੇ ਖੁਸ਼ਖਬਰੀ ਦੇ ਨਾਲ ਇਹ ਸੀਟਾਂ ਵੀ ਭਰ ਜਾਣਗੀਆਂ ਪਰ ਪਤਾ ਨਹੀਂ ਇਹ ਤਾਂ ਤੁਹਾਡਾ ਦਾਇਰਾ ਤੇ ਅਧਿਕਾਰ ਖੇਤਰ ਹੈ। ਮੈਂ ਤਾਂ ਇਸ ਵਿੱਚ ਕੁਝ ਕਹਿਣਾ ਨਹੀਂ ਚਾਹੁੰਦਾ । ਇਸ ਬਾਰੇ ਤੁਸੀਂ ਆਪ ਹੀ ਦੱਸ ਦੇਣਾ । ਜੋ ਕੁਝ ਇਹ ਹੋਇਆ, ਮੈਂ ਪਿਛਲੇ ਦਿਨੀਂ ਵੀ ਬੋਲਿਆ ਸੀ ਕਿ ਇਹ ਬਹੁਤ ਹੀ ਅਫਸੋਸਨਾਕ ਤੇ ਬਹੁਤ ਹੀ ਸ਼ਰਮਨਾਕ ਹੋਇਆ । ਮੈਂ ਉਦੋਂ ਵੀ ਇਹ ਲਫ਼ਜ਼ ਵਰਤੇ ਸੀ ਕਿ ਇਹ ਤਾਂ ਰੇਪ ਐਂਡ ਮਰਡਰ ਆਫ ਡੈਮੋਕਰੇਸੀ ਹੈ । ਮੈਂ ਉਨ੍ਹਾਂ ਲਫਜ਼ਾਂ ਨੂੰ ਫਿਰ ਦੁਹਰਾਉਂਦਾ ਹਾਂ । ਐਮ.ਐਲ.ਏ ਸਾਹਿਬਾਨ ਦੀ ਜੋ ਜ਼ਿੰਦਗੀ ਹੁੰਦੀ ਹੈ, ਉਹ ਸਾਰੇ ਲੋਕਾਂ ਵਾਸਤੇ ਇੱਕ ਰੋਲ ਮਾਡਲ ਹੁੰਦਾ ਹੈ । ਸਾਨੂੰ ਲੋਕ ਦੇਖਦੇ ਹਨ ਕਿ ਅਸੀਂ ਕਿੱਥੇ ਜਾਂਦੇ ਹਾਂ । ਕੀ ਸਾਡਾ ਕਿਰਦਾਰ ਹੈ ਤੇ ਕੀ ਸਾਡਾ ਕੰਮ ਹੈ । ਇਸ ਕਰਕੇ ਜਿਹੜੇ ਐਮ.ਐਲ.ਏ. ਸਾਹਿਬਾਨ ਹਨ, ਜੋ ਕਿ ਲੋਕਾਂ ਦੁਆਰਾ ਚੁਣੇ ਹੋਏ ਹਨ, ਲੋਕਾਂ ਨੂੰ ਜਿਨ੍ਹਾਂ ਤੋਂ ਆਸ ਹੈ, ਜੇਕਰ ਉਹ ਇਹੋ ਜਿਹੇ ਕੰਮ ਕਰਨ ਲੱਗ ਜਾਣ ਤਾਂ ਫਿਰ ਤਾਂ ਰੱਬ ਹੀ ਰਾਖਾ ਹੈ । ਮੈਂ ਹੁਣ ਦੇਖ ਲਿਆ ਹੈ ਕਿ ਇਹ ਕੰਫਰੰਟੇਸ਼ਨ ਦੀ ਨੀਤੀ ਜਿਹੜੀ ਹੈ, ਇਹ ਕਾਂਗਰਸ ਪਾਰਟੀ ਦੀ ਫਲੈਗਸ਼ਿਪ ਸਕੀਮ ਹੈ। ਕਿਉਂਕਿ ਤੁਸੀਂ ਵੀ ਰੋਜ਼ ਅਖਬਾਰ ਪੜ੍ਹਦੇ ਹੋ, ਅਜੇ ਸੈਸ਼ਨ ਤੋਂ ਕੁਝ ਦਿਨ ਪਹਿਲਾਂ ਅਖਬਾਰਾਂ ਨੇ, ਕਿਉਂਕਿ ਅਖਬਾਰਾਂ ਦੇ ਅਜਿਹੇ ਸੈੱਲ ਹੁੰਦੇ ਹਨ, ਇਹੋ ਜਿਹੀ ਇਨ੍ਹਾਂ ਕੋਲ ਸਾਰੀ ਤਾਕਤ ਹੁੰਦੀ ਹੈ ਕਿ ਗੱਲ ਕੱਢ ਲੈਂਦੇ ਹਨ। ਅਖਬਾਰਾਂ ਨੇ ਤਾਂ ਸੈਸ਼ਨ ਤੋਂ ਪਹਿਲਾਂ ਹੀ ਕਹਿ ਦਿੱਤਾ ਸੀ ਕਿ ਐਤਕੀਂ ਕਾਂਗਰਸ ਨੇ ਬਹੁਤ ਕੰਫਰੰਟੇਸ਼ਨ ਦੀ ਨੀਤੀ ਅਪਣਾਉਣੀ ਹੈ ਕਿਉਂਕਿ ਮੈਂ ਤਾਂ ਕੋਈ 50 ਸਾਲਾਂ ਤੋਂ ਸਿਆਸਤ ਵਿੱਚ ਹਾਂ। ਮੈਨੂੰ ਇਸ ਗੱਲ ਦਾ ਦੁੱਖ ਹੈ ਕਿ ਜਦੋਂ ਤਾਂ ਕਾਂਗਰਸ ਰਾਜ ਵਿੱਚ ਹੁੰਦੀ ਹੈ ਉਦੋਂ ਇਹ ਵੈਨਡੈਟਾ ਸ਼ੁਰੂ ਕਰਦੇ ਹਨ ਤੇ ਜਦੋਂ ਰਾਜ ਤੋਂ ਬਾਹਰ ਹੁੰਦੇ ਹਨ, ਉਦੋਂ ਕੰਫਰੰਟੇਸ਼ਨ ਦੀ ਨੀਤੀ ਕਰਦੇ ਹਨ। ਹੁਣ

[ਮੁੱਖ ਮੰਤਰੀ]

ਇਹ ਕਦੇ ਅੱਜ ਤੱਕ ਮੇਰਾ ਖਿਆਲ ਹੈ ਕਿ ਹਿਸਟਰੀ ਵਿੱਚ ਨਹੀਂ ਹੋਇਆ ਹੋਣਾ, ਪੰਜਾਬ ਤਾਂ ਕੀ, ਦੇਸ਼ ਦੀ ਹਿਸਟਰੀ ਵਿੱਚ ਨਹੀਂ ਹੋਇਆ ਹੋਣਾ ਕਿ ਪਾਰਟੀ ਪ੍ਰਧਾਨ ਇੱਥੇ ਆਪਣੀ ਪਾਰਟੀ ਦੀ ਲੈਜਿਸਲੇਚਰ ਵਿੱਚ ਇਹ ਕਹੇ ਕਿ ਤੁਸੀਂ ਮਨਿਸਟਰਾਂ ਦਾ ਬਾਈਕਾਟ ਕਰ ਦਿਓ, ਤੁਸੀਂ ਉਨ੍ਹਾਂ ਨਾਲ ਜਿਵੇਂ ਆਪਾਂ ਪੁਰਾਣੇ ਸੁਣਦੇ ਸੀ ਕਿ ਰੋਟੀ ਤੇ ਬੇਟੀ ਦੀ ਸਾਂਝ ਖਤਮ ਕਰ ਦਿਓ। ਜਦੋਂ ਬਹੁਤ ਅਤਿ ਦੀ ਕੋਈ ਗੱਲ ਹੁੰਦੀ ਸੀ ਉਦੋਂ ਰੋਟੀ ਤੇ ਬੇਟੀ ਦੀ ਸਾਂਝ ਖਤਮ ਕਰਦੇ ਸੀ। ਹੁਣ ਰੋਟੀ ਦੀ ਤਾਂ ਕਰ ਦਿੱਤੀ। ਇਨ੍ਹਾਂ ਨੇ ਕਿਹਾ ਕਿ ਕਿਸੇ ਨੂੰ ਮਿਲਣਾ ਨਹੀਂ। ਦੇਖੋ, ਇਹ ਬਹੁਤ ਦੁਖਦਾਈ ਗੱਲ ਹੈ। ਇਹ ਮੈਂ ਬਾਜਵਾ ਸਾਹਿਬ ਨੂੰ ਫਿਰ ਬੇਨਤੀ ਕਰਾਂਗਾ ਕਿ ਉਹ ਆਪਣੇ ਐਮ.ਐਲ.ਏ. ਸਾਹਿਬਾਨ ਤੇ ਇਹ ਪਾਬੰਦੀ ਨਾ ਲਗਾਉਣ। ਡੈਮੋਕਰੇਸੀ ਵਿੱਚ ਸਰਕਾਰਾਂ ਇਸ ਤਰ੍ਹਾਂ ਬਣਦੀਆਂ ਰਹਿਣੀਆਂ ਹਨ, ਸੈਂਟਰ ਵਿੱਚ ਵੀ ਕਿਹੜਾ ਇੱਕ ਪਾਰਟੀ ਦੀ ਸਰਕਾਰ ਹੈ, ਕਦੇ ਕਿਸੇ ਤੇ ਕਦੇ ਕਿਸੇ ਹੋਰ ਪਾਰਟੀ ਦੀ ਸਰਕਾਰ ਬਣਦੀ ਹੈ ਅਤੇ ਮੇਲਜੋਲ ਨਾਲ ਹੀ ਕੰਮ ਬਣਦਾ ਹੈ। ਮੈਂ ਹੁਣ ਜਦੋਂ ਵੀ ਦਿੱਲੀ ਜਾਂਦਾ ਹਾਂ, ਉਦੋਂ 2-3 ਕਾਂਗਰਸ ਮਨਿਸਟਰਾਂ ਨੂੰ ਮਿਲਦਾ ਹਾਂ, ਪ੍ਰਧਾਨ ਮੰਤਰੀ ਜੀ ਨੂੰ ਮਿਲਦਾ ਹਾਂ ਔਰ ਉਨ੍ਹਾਂ ਨੂੰ ਜੇ ਮੈਂ ਨਾ ਮਿਲਾਂ ਤਾਂ ਦੇਖੋ ਕਿ ਉਸ ਨਾਲ ਪੰਜਾਬ ਦਾ ਕਿੰਨਾ ਵੱਡਾ ਨੁਕਸਾਨ ਹੋ ਜਾਵੇਗਾ। ਇਸ ਲਈ ਮੈਂ ਦੁਬਾਰਾ ਬੇਨਤੀ ਕਰਦਾ ਹਾਂ ਕਿ ਇਹ ਨੀਤੀ ਜਿਹੜੀ ਹੈ, ਕੰਫਰੰਟੇਸ਼ਨ ਦੀ ਨੀਤੀ ਖਤਮ ਕਰਨ। ਬਾਕੀ ਮੈਂ ਇਹ ਕਹਾਂਗਾ, ਦੇਖੋ ਮੈਂ ਪਹਿਲਾਂ ਵੀ ਇਹ ਕਿਹਾ ਸੀ ਕਿ ਤਿੰਨ ਗੱਲਾਂ ਸੈਸ਼ਨ ਵਿੱਚ ਹੋਈਆਂ। ਪਹਿਲੀ ਗੱਲ ਹੈ ਕਿ ਬਿਨਾਂ ਪਰਮਿਸ਼ਨ ਤੋਂ ਜਾਂ ਬਿਨਾਂ ਤੁਹਾਡੀ ਇਜਾਜ਼ਤ ਤੋਂ ਇੱਥੇ ਕੋਈ ਆ ਨਹੀਂ ਸਕਦਾ। ਲੇਕਿਨ ਇਕੱਲਾ ਇਹ ਨਹੀਂ ਕਿ ਬੀਬੀ ਆਈ ਹੈ, ਉਸ ਦੇ ਨਾਲ ਹੋਰ ਵੀ ਕਈ ਬੰਦੇ ਆਏ ਹਨ, ਪਿਤਾ ਜੀ ਵੀ ਆਏ ਹਨ, ਹੋਰ ਵੀ ਆਏ ਹਨ। ਮੈਂ ਚਾਹੁੰਦਾ ਹਾਂ ਕਿ ਤੁਸੀਂ ਪੜਤਾਲ ਕਰਾਓ ਤੇ ਸਾਨੂੰ ਦੱਸੋ ਕਿ ਹੋਰ ਉਸ ਨਾਲ ਕੌਣ ਕੌਣ ਸਨ। ਜਿਹੜੇ ਬੰਦੇ ਇੱਥੇ ਬਿਨਾਂ ਇਜਾਜ਼ਤ ਆਏ ਹਨ, ਉਨ੍ਹਾਂ ਤੇ ਐਕਸ਼ਨ ਜੋ ਵੀ ਹੈ, ਬਰੀਚ ਆਫ ਸਿਕਿਓਰਿਟੀ ਜਾਂ ਹੋਰ ਕੁਝ ਹੈ, ਉਸ ਤੇ ਤੁਹਾਨੂੰ ਐਕਸ਼ਨ ਲੈਣਾ ਚਾਹੀਦਾ ਹੈ ਔਰ ਇਸ ਤੋਂ ਵੱਡਾ ਇਹ ਜੁਰਮ ਹੈ ਕਿ ਕਿਸੇ ਸਰਕਾਰੀ ਅਫਸਰ ਨੂੰ ਡਿਊਟੀ ਤੇ ਕੁੱਟਣਾ, ਉਸ ਦੇ ਕੰਮ ਵਿੱਚ ਰੁਕਾਵਟ ਪਾਉਣਾ ਵੀ ਜੁਰਮ ਹੈ ਪਰ ਕੁੱਟਣਾ ਤਾਂ ਬਹੁਤ ਜੁਰਮ ਹੈ। ਇਹ ਨਾਲ ਜਿਹੜੀ ਤੀਸਰੀ ਗੱਲ ਹੋਈ ਹੈ ਕਿ ਸਪੀਕਰ ਦੀ ਇੱਜ਼ਤ ਤੇ ਇੰਨਾ ਵੱਡਾ ਹਮਲਾ, ਔਰ ਮੈਂ ਤਾਂ ਕਹਿੰਦਾ ਹਾਂ ਕਿ ਤੁਹਾਡੇ ਤੇ ਹਮਲਾ ਜਿਸਮਾਨੀ ਹਮਲਾ ਵੀ ਹੋ ਗਿਆ ਸੀ, ਜੇ ਤੁਸੀਂ ਸਿਆਣਪ ਨਾ ਕਰਦੇ ਤਾਂ ਉਨ੍ਹਾਂ ਦਾ ਪਤਾ ਨਹੀਂ ਸੀ ਕਿ ਕੀ ਹੋਣਾ ਸੀ। ਹੁਣ ਇਹ ਜਿਹੜਾ ਸਾਰਾ ਕੁਝ ਹੋਇਆ, ਇਸ ਬਾਰੇ ਸਾਰੇ ਅਖਬਾਰਾਂ ਨੇ ਆਪਣੀਆਂ ਟਿੱਪਣੀਆਂ ਦਿੱਤੀਆਂ ਔਰ ਸਭ ਤੋਂ ਵੱਡੇ ਜਿਹੜੇ ਅੰਗਰੇਜ਼ੀ ਦੇ ਅਖਬਾਰ ਹਨ, 'ਹਿੰਦੁਸਤਾਨ ਟਾਈਮਜ਼ ਹੈ', 'ਇੰਡੀਅਨ ਐਕਸਪ੍ਰੈਸ' ਹੈ ਪੰਜਾਬੀ ਦਾ 'ਅਜੀਤ' ਹੈ, 'ਟ੍ਰਿਬਿਊਨ' ਨੇ ਵੀ ਲਿਖਿਆ ਹੈ। 'ਹਿੰਦੁਸਤਾਨ ਟਾਈਮਜ਼' ਨੇ ਲਿਖਿਆ ਹੈ ਕਿ Congress

MLAs go berserk. ਟ੍ਰਿਬਿਊਨ ਨੇ ਆਪਣਾ ਐਡੀਟੋਰੀਅਲ ਲਿਖਿਆ ਹੈ। ਮੈਂ ਅੱਗੇ ਪੜ੍ਹ ਕੇ ਸੁਣਾਇਆ ਸੀ, ਹੁਣ ਮੈਂ ਦੁਬਾਰਾ ਨਹੀਂ ਦੱਸਣਾ ਚਾਹੁੰਦਾ ਪਰ ਜੋ ਕੁਝ ਉਨ੍ਹਾਂ ਨੇ ਲਿਖਿਆ ਹੈ ਇਹ ਇੰਡੀਅਨ ਐਕਸਪ੍ਰੈਸ ਦਾ ਮੈਂ ਉਸ ਦਿਨ ਨਹੀਂ ਦੱਸਿਆ ਸੀ, ਹੁਣ ਮੈਂ ਦੱਸਣਾ ਚਾਹੁੰਦਾਂ ਹਾਂ ਕਿਹਾ ਹੈ ਕਿ It was a shameful beheviour by the Congress. 'ਅਜੀਤ' ਦਾ ਵੀ ਮੈਂ ਨਾਂ ਨਹੀਂ ਦੱਸਿਆ ਕਿਉਂਕਿ ਜਿਹੜੀ ਗੱਲ ਮੈਂ ਹਾਊਸ ਵਿਚ ਦੱਸ ਦਿੱਤੀ ਉਹ ਦੁਬਾਰਾ ਨਹੀਂ ਕਰਨੀ ਚਾਹੁੰਦਾ। 'ਅਜੀਤ' ਨੇ ਲਿਖਿਆ ਹੈ ਕਿ ਕੱਲ੍ਹ ਜੋ ਕੁਝ ਵਾਪਰਿਆ ਹੈ, ਉਹ ਕਾਂਗਰਸ ਪਾਰਟੀ ਦੀ ਸੋਚੀ ਸਮਝੀ ਯੋਜਨਾ ਤਹਿਤ ਹੀ ਹੋਇਆ ਹੈ। ਵਿਧਾਨ ਸਭਾ ਕੈਂਪਸ ਵਿੱਚ ਜਿਸ ਤਰ੍ਹਾਂ ਸਬੰਧਿਤ ਲੜਕੀ ਨੂੰ ਲਿਆਂਦਾ ਗਿਆ, ਅਸੀਂ ਉਸ ਨੂੰ ਕਾਂਗਰਸੀਆਂ ਦੀ ਡਰਾਮੇਬਾਜ਼ੀ ਤੋਂ ਇਲਾਵਾ ਹੋਰ ਕੁਝ ਨਹੀਂ ਸਮਝਦੇ। ਜੇਕਰ ਅਜਿਹੀਆਂ ਕਾਰਵਾਈਆਂ ਕਰਕੇ ਇੱਕ ਜ਼ਿੰਮੇਵਾਰ ਪਾਰਟੀ ਦੀ ਯੋਜਨਾ ਲੋਕਾਂ ਨੂੰ ਆਪਣੇ ਵੱਲ ਖਿੱਚਣ ਦੀ ਸੀ ਤਾਂ ਇਹ ਕਦਾਚਿਤ ਚੰਗੇ ਪ੍ਰਭਾਵ ਵਾਲੀ ਕਾਰਵਾਈ ਸਾਬਤ ਨਹੀਂ ਹੋ ਸਕੀ। ਇਸ ਪਾਰਟੀ ਨੂੰ ਵਿਧਾਨ ਸਭਾ ਵਿਚ ਸੁਚੱਜੇ ਢੰਗ ਨਾਲ ਲੋਕ ਮਸਲਿਆਂ ਨੂੰ ਉਠਾਉਣ ਲਈ ਸਰਗਰਮੀ ਦਿਖਾਉਣੀ ਚਾਹੀਦੀ ਸੀ। ਪਹਿਲਾਂ ਹੀ ਉਨ੍ਹਾਂ ਦੀ ਸ਼ਾਖ ਨਿਵਾਉਣ ਵੱਲ ਜਾਂਦੀ ਪ੍ਰਤੀਤ ਹੋ ਰਹੀ ਹੈ। ਇਹ ਘਟਨਾਕ੍ਰਮ ਪੰਜਾਬ ਅਤੇ ਇਸ ਦੇ ਲੋਕਾਂ ਲਈ ਬਿਨਾਂ ਸ਼ੱਕ ਹਾਨੀਕਾਰਕ ਸਾਬਤ ਹੋਵੇਗਾ। ਸਪੀਕਰ ਸਾਹਿਬ, ਉਸ ਦੇ ਵਿੱਚ ਜੋ ਕੁਝ ਅੱਗੇ ਐਕਸ਼ਨ ਲਿਆ ਹੈ, ਸਾਰਾ ਤੁਹਾਡਾ ਹੈ। ਅਸੀਂ ਤਾਂ ਤੁਹਾਡੇ ਤੇ ਛੱਡਿਆ ਹੈ। ਮਿਨੀਮਮ ਇਹ ਇੱਥੇ ਆ ਕੇ ਤੁਹਾਡੇ ਕੋਲੋਂ ਮੁਆਫੀ ਤਾਂ ਮੰਗ ਲੈਣ। ਤੁਹਾਡੇ ਤੋਂ ਮੰਗ ਲੈਣ, ਸਾਨੂੰ ਤਾਂ ਕੋਈ ਲੋੜ ਨਹੀਂ ਹੈ ਕਿਉਂਕਿ ਅਸੀਂ ਤਾਂ ਇੱਥੇ ਸਾਈਲੈਂਟ ਸਪੈਕਟੇਟਰ ਬਣ ਕੇ ਬੈਠੇ ਰਹੇ ਹਾਂ। ਅਸੀਂ ਬੋਲੇ ਤੱਕ ਨਹੀਂ, ਆਵਾਜ਼ ਤੱਕ ਨਹੀਂ ਕੱਢੀ, ਜੋ ਕੁਝ ਹੋਇਆ ਹੈ, ਉਹ ਤੁਹਾਡੇ ਦਾਇਰਾਖਿਤਾਬ ਵਿੱਚ ਹੈ ਤੇ ਤੁਹਾਡਾ ਅਸੀਂ ਤਾਂ ਹੁਕਮ ਮੰਨਣਾ ਹੈ। ਜੋ ਤੁਸੀਂ ਹੁਕਮ ਕਰੋਗੇ, ਉਸ ਤੇ ਅਸੀਂ ਫੁੱਲ ਚੜ੍ਹਾਵਾਂਗੇ।

ਲੇਕਿਨ ਮੈਂ ਦੁਬਾਰਾ ਬੜੀ ਨਿਮਰਤਾ ਨਾਲ, ਬੜੇ ਅਦਬ ਨਾਲ ਆਪੋਜ਼ੀਸ਼ਨ ਪਾਰਟੀ ਨੂੰ ਕਹਾਂਗਾ ਕਿ ਚਲੋ ਹੁਣ ਅਗਲਾ ਬਜਟ ਸੈਸ਼ਨ ਹੋਣਾ ਹੈ, ਉਸ ਦੇ ਵਿੱਚ ਜ਼ਰੂਰ ਆਉਣ ਔਰ ਆਪਣੇ ਵਿਚਾਰ ਦੱਸਣ, ਸਾਨੂੰ ਸੁਜੈਸ਼ਨਾਂ ਦੇਣ, ਅਸੀਂ ਉਨ੍ਹਾਂ ਸੁਜੈਸ਼ਨਾਂ ਤੇ ਫੁੱਲ ਚੜ੍ਹਾਉਣ ਦੀ ਵੀ ਕੋਸ਼ਿਸ਼ ਕਰਾਂਗੇ। ਸਾਰੇ ਐਮ.ਐਲ.ਏ ਸਾਹਿਬਾਨ ਨੂੰ ਉਨ੍ਹਾਂ ਤਾਂ ਕਹਿ ਦਿੱਤਾ ਹੈ ਕਿ ਮਿਲਣਾ ਨਹੀਂ, ਬਾਈਕਾਟ ਕੀਤਾ ਹੈ ਪਰ ਮੈਨੂੰ ਹੁਕਮ ਕਰਨ, ਚਲੋ ਉਹ ਤਾਂ ਇਨ੍ਹਾਂ ਦੇ ਪ੍ਰਧਾਨ ਹਨ, ਮੈਨੂੰ ਹੁਕਮ ਕਰਨ, ਮੈਂ ਇਨ੍ਹਾਂ ਦੇ ਘਰਾਂ ਵਿੱਚ ਜਾਂਦਾ ਰਹਾਂਗਾ। ਮੈਨੂੰ ਤਾਂ ਕੋਈ ਇਹੋ ਜਿਹੀ ਗੱਲ ਨਹੀਂ ਹੈ। ਸਾਰੇ ਸਾਡੇ ਭਰਾ ਹਨ। ਮੈਂ ਸਾਰਿਆਂ ਦਾ ਸਤਿਕਾਰ ਕਰਦਾ ਹਾਂ।

ਸਪੀਕਰ ਸਾਹਿਬ, ਹੁਣ ਗਵਰਨਰ ਸਾਹਿਬ ਨੇ ਕੁਝ ਇਹੋ ਜਿਹੀਆਂ ਪਰਾਬਲਮ ਜਾਂ ਇਹੋ ਜਿਹੇ ਮਸਲੇ ਚੁੱਕੇ ਹਨ ਜਿਸ ਦਾ ਦੇਸ਼ ਨਾਲ ਵੀ ਤਾਅਲੁਕ ਹੈ ਅਤੇ ਆਪਣੇ ਸੂਬੇ ਨਾਲ ਵੀ ਤਾਅਲੁਕ ਹੈ, ਉਨ੍ਹਾਂ ਦਾ ਜ਼ਿਕਰ ਕਰਾਂਗਾ। ਪਹਿਲਾਂ ਉਨ੍ਹਾਂ ਮਸਲਿਆਂ ਵੱਲ ਮੈਂ ਧਿਆਨ

[ਮੁੱਖ ਮੰਤਰੀ]

ਦਿਵਾਉਣਾ ਚਾਹੁੰਦਾ ਹਾਂ । ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਫੁਰਮਾਇਆ ਹੈ ਕਿ ਜੋ ਅੱਜ ਦੇਸ਼ ਦੀ ਹਾਲਤ ਹੈ, ਉਹ ਬੜੀ ਚਿੰਤਾਜਨਕ ਹੈ ਅਤੇ ਇੰਟਰਨਲ ਅਤੇ ਐਕਸਟਰਨਲ ਥਰੈਟਸ ਜਿਹੜੇ ਹਨ, ਉਹ ਸਾਡੇ ਦੇਸ਼ ਨੂੰ ਸਾਹਮਣੇ ਨਜ਼ਰ ਆਉਂਦੇ ਹਨ। ਐਕਸਟਰਨਲ ਥਰੈਟਸ ਤੁਸੀਂ ਆਪ ਹੀ ਦੇਖ ਲਿਆ ਹੈ, ਰੋਜ਼ ਪੜ੍ਹਦੇ ਹੋ ਅਖਬਾਰਾਂ ਵਿੱਚ ਕਿ ਪਿਛਲੇ ਕਈ ਸਾਲਾਂ ਤੋਂ ਇਹ ਚੱਲ ਰਿਹਾ ਹੈ। ਹੁਣ ਤਾਜ਼ਾ ਜਿਹੜਾ ਹੈਦਰਾਬਾਦ ਹੋਇਆ ਹੈ ਜਾਂ ਹੁਣ ਜੰਮੂ ਕਸ਼ਮੀਰ ਵਿੱਚ ਹੋਇਆ, ਸਾਡੇ ਨੌਜਵਾਨ ਸ਼ਹੀਦ ਹੋ ਗਏ। ਪਹਿਲਾਂ ਜਿੰਨੇ ਵੀ ਬਾਹਰੋਂ ਹਮਲੇ ਹੋਏ ਹਨ, ਇਹ ਸਾਡੇ ਮੱਥੇ ਦੇ ਉੱਤੇ ਬਹੁਤ ਹੀ ਸ਼ਰਮਨਾਕ ਗੱਲ ਹੈ। ਦੂਸਰਾ ਅੱਜ ਕਿਤੇ ਚੀਨ ਤੋਂ ਖਤਰਾ ਹੈ। ਐਕਸਟਰਨਲ ਕੰਟਰੀਜ਼ ਤੋਂ ਵੀ ਖਤਰਾ ਹੈ। ਸਾਡੇ ਪਾਕਿਸਤਾਨ ਵਾਲੇ ਭਰਾਵਾਂ ਦੀ ਵੀ ਐਸੀ ਨੀਅਤ ਰਹਿੰਦੀ ਹੈ ਕਿ ਇੱਥੇ ਬਦਨਿਯਮੀ ਫੈਲੇ ਜਾਂ ਹੋਰ ਇਸ ਤਰ੍ਹਾਂ ਦੇ ਹਾਲਾਤ ਹੋਣ। ਇਸ ਲਈ ਮੈਂ ਇਹੀ ਕਹਿੰਦਾ ਹਾਂ ਕਿ ਇਨ੍ਹਾਂ ਗੱਲਾਂ ਦੇ ਬਾਵਜੂਦ ਇਹ ਦੇਸ਼ ਦੀ ਹਾਲਤ ਹੈ। ਕਿਤੇ ਨੈਕਸੇਲਿਜ਼ਮ ਆ ਗਿਆ, ਕਿਤੇ ਦੇਸ਼ ਵਿੱਚ ਇਸ ਤਰ੍ਹਾਂ ਦੀਆਂ ਗੱਲਾਂ ਹੋ ਰਹੀਆਂ ਹਨ ਪਰ ਗਵਰਨਰ ਸਾਹਿਬ ਨੇ ਜੋ ਕਿਹਾ ਹੈ, ਉਹ ਬਿਲਕੁਲ ਸਹੀ ਕਿਹਾ ਹੈ ਕਿ ਸਾਰੇ ਹਿੰਦੁਸਤਾਨ ਵਿੱਚ ਜੇ ਅਮਨ-ਸ਼ਾਂਤੀ ਤੇ ਭਾਈਚਾਰਕ ਸਾਂਝ ਹੈ ਤਾਂ ਉਹ ਪੰਜਾਬ ਵਿੱਚ ਹੈ । ਵੇਖੋ, ਇੱਕ ਪਾਸੇ ਪਾਕਿਸਤਾਨ ਹੈ, ਇੱਕ ਪਾਸੇ ਜੰਮੂ-ਕਸ਼ਮੀਰ ਹੈ। ਉਥੇ ਕੀ ਕੁਝ ਹੋ ਰਿਹਾ ਹੈ। ਅੱਗ ਵਰ੍ਹ ਰਹੀ ਹੈ, ਰੋਜ਼ ਕੋਈ ਨਾ ਕੋਈ ਵੱਡਾ ਇੰਸੀਡੈਂਟ ਹੋ ਰਿਹਾ ਹੈ। ਲੇਕਿਨ ਪੰਜਾਬ ਜਿਹੜਾ ਹੈ, ਉਸ ਵਿੱਚ ਇਹੋ ਜਿਹਾ ਇੰਸੀਡੈਂਟ ਪਿਛਲੇ 2 ਸਾਲਾਂ ਤੋਂ ਕੋਈ ਵੀ ਨਹੀਂ ਹੋਇਆ ਹੈ। ਅਸਲੀ ਗੱਲ ਹੈ ਕਿ ਅਸੀਂ ਮੁਕੰਮਲ ਚੌਕਸੀ, ਦ੍ਰਿੜ ਪ੍ਰਸਾਸ਼ਨ, ਸਿਆਸੀ ਦੂਰਅੰਦੇਸ਼ੀ ਅਤੇ ਤਹੱਮਲ ਤੋਂ ਕੰਮ ਲਿਆ ਹੈ। ਸਾਡੀ ਐਡਮਨਿਸਟਰੇਸ਼ਨ ਨੇ, ਪੁਲੀਟੀਕਲ ਨੀਤੀ ਨੇ ਅੱਜ ਪੰਜਾਬ ਨੂੰ ਸ਼ਾਂਤੀ ਦਾ, ਅਮਨ ਦਾ ਅਤੇ ਭਾਈਚਾਰਕ ਸਾਂਝ ਦਾ ਇੱਕ ਨਮੂਨਾ ਬਣਾਇਆ ਹੈ। ਇਹ ਵੀ ਗਵਰਨਰ ਸਾਹਿਬ ਨੇ ਫੁਰਮਾਇਆ ਹੈ ਕਿ ਇਹ ਪੀਸ ਕੋਈ ਐਡਮਨਿਸਟਰੇਟਿਵ ਨਹੀਂ ਹੈ, ਇਸ ਦੇ ਵਿੱਚ ਲੋੜ ਹੈ ਕਿ ਜਿਹੜੀਆਂ ਗੱਲਾਂ ਕਰਕੇ ਇਹ ਪੀਸ ਵਿਗੜਦਾ ਹੈ ਜਾਂ ਇਹ ਹਾਲਾਤ ਪੈਦਾ ਹੁੰਦੇ ਹਨ, ਉਹ ਦੂਰ ਕੀਤੀਆਂ ਜਾਣ। ਲੋਕਾਂ ਦੀ ਜਿਹੜੀ ਡਿਸਟਰਕਸ਼ਨ ਹੈ, ਉਸ ਨੂੰ ਦੂਰ ਕੀਤਾ ਜਾਵੇ । ਇਸ ਲਈ ਮੈਂ ਫਖਰ ਨਾਲ ਕਹਿੰਦਾ ਹਾਂ ਕਿ ਪੰਜਾਬ ਅੱਜ ਇੱਕ Oasis of Peace ਹੈ ਔਰ ਪ੍ਰਮਾਤਮਾ ਅੱਗੇ, ਵਾਹਿਗੁਰੂ ਅੱਗੇ ਅਰਦਾਸ ਕਰਦਾ ਹਾਂ ਕਿ ਇਸ ਤਰ੍ਹਾਂ ਦੀ ਅਮਨ, ਸ਼ਾਂਤੀ ਰਹੇ ਤਾਂ ਕਿ ਇਥੋਂ ਦੇ ਲੋਕ ਖੁਸ਼ਹਾਲ ਹੋਣ ਅਤੇ ਤਰੱਕੀ ਕਰਨ । ਇੱਕ ਬਹੁਤ ਵੱਡਾ ਮੁੱਦਾ ਹੈ, ਇਹ ਇਕੱਲਾ ਪੰਜਾਬ ਵਾਸਤੇ ਨਹੀਂ ਹੈ, ਸਾਰੇ ਦੇਸ਼ ਵਾਸਤੇ ਹੈ, ਸਾਰੇ ਦੇਸ਼ ਦੇ ਸੂਬਿਆਂ ਵਾਸਤੇ ਹੈ ਕਿ ਜਿਹੜਾ ਸਾਡਾ ਫੈਡਰਲ ਸਿਸਟਮ ਸੀ, ਉਸ ਨੂੰ ਠੀਕ ਕੀਤਾ ਜਾਵੇ। ਸੈਂਟਰ ਗੌਰਮਿੰਟ ਉਸ ਸਮੇਂ ਕਾਂਗਰਸ ਦੀ ਸੀ, ਜਦੋਂ ਵਿਧਾਨ ਬਣਿਆ, ਸਾਡਾ ਦੇਸ਼ ਅਜ਼ਾਦ ਹੋਇਆ ਤਾਂ ਉਦੋਂ ਕੁਦਰਤੀ ਸੀ ਕਿ ਵਿਧਾਨ ਬਣਾਉਣ ਵਾਲਿਆਂ ਨੇ

ਇਹ ਸੋਚਿਆ ਕਿ ਨਵਾਂ-ਨਵਾਂ ਮੁਲਕ ਅਜ਼ਾਦ ਹੋਇਆ ਹੈ, ਨਵਾਂ ਵਿਧਾਨ ਬਣ ਰਿਹਾ ਹੈ, ਇਸ ਵਿੱਚ ਸੈਂਟਰ ਨੂੰ ਕੁਝ ਪਾਵਰਜ਼ ਜ਼ਿਆਦਾ ਦਿੱਤੀਆਂ ਜਾਣ। ਚੱਲੋ, ਉਨ੍ਹਾਂ ਨੇ ਦੇ ਦਿੱਤੀਆਂ। ਤਿੰਨ ਲਿਸਟਾਂ ਬਣ ਗਈਆਂ। ਇੱਕ ਸੈਂਟਰਲ ਲਿਸਟ, ਇੱਕ ਕਨਕਰੰਟ ਲਿਸਟ ਅਤੇ ਇੱਕ ਸਟੇਟ ਲਿਸਟ। ਲੇਕਿਨ ਹੌਲੀ-ਹੌਲੀ ਕਿਉਂਕਿ ਇੱਕੋ ਪਾਰਟੀ ਦਾ ਰਾਜ ਰਿਹਾ ਬਹੁਤ ਲੰਬੇ ਸਮੇਂ ਦੌਰਾਨ ਤੇ ਹੁਣ ਵੀ ਉਹੀ ਤਰੀਕਾ ਵਰਤ ਰਹੇ ਹਨ ਕਿ ਜਿਹੜੀਆਂ ਤਾਕਤਾਂ ਕਨਕਰੰਟ ਲਿਸਟ ਵਿੱਚ ਸਨ, ਉਹ ਤਾਂ ਉਨ੍ਹਾਂ ਨੇ ਆਪਣੇ ਕਬਜ਼ੇ ਵਿੱਚ ਕਰ ਲਈਆਂ ਪਰ ਜਿਹੜੀਆਂ ਸਟੇਟ ਦੀਆਂ ਪਾਵਰਜ਼ ਸਨ, ਸਟੇਟ ਲਿਸਟ ਮਹਿਕਮੇ ਸਨ, ਉਹ ਵੀ ਉਨ੍ਹਾਂ ਨੇ ਹੌਲੀ-ਹੌਲੀ ਖੇਰੂੰ-ਖੇਰੂੰ ਕਰ ਦਿੱਤੇ। ਹੁਣ ਦੇਖੋ, ਜਿਵੇਂ ਐਗਰੀਕਲਚਰ ਹੈ, ਇਹ ਪਿਓਰਲੀ ਸਟੇਟ ਸਬਜੈਕਟ ਹੈ, ਪਰ ਇਸ ਵਿੱਚ ਸਾਡਾ ਕੀ ਅਧਿਕਾਰ ਹੈ? ਜਿਹੜੀਆਂ ਕੀਮਤਾਂ ਮੁਕੱਰਰ ਕਰਨੀਆਂ ਹਨ, ਉਹ ਸੈਂਟਰ ਸਰਕਾਰ ਨੇ ਮੁਕੱਰਰ ਕਰਨੀਆਂ ਹਨ, ਭਾਵੇਂ ਝੋਨੇ ਦੀ ਹੋਵੇ, ਭਾਵੇਂ ਕਣਕ ਦੀ ਹੋਵੇ, ਭਾਵੇਂ ਹੋਰ ਕੋਈ ਹੋਵੇ। ਸਾਥੋਂ ਪੁੱਛਿਆ ਵੀ ਨਹੀਂ ਜਾਂਦਾ। ਮਤਲਬ ਇਹ ਹੈ ਕਿ ਕਰਟਸੀ ਸੇਕ ਚੀਫ ਮਨਿਸਟਰ ਦੀ ਮੀਟਿੰਗ ਤਾਂ ਬੁਲਾ ਲੈਣ ਲੇਕਿਨ ਤੜਕੇ ਅਖਬਾਰ ਪੜ੍ਹੀਦਾ ਹੈ ਕਿ ਇਹ ਕੀਮਤਾਂ ਮੁਕੱਰਰ ਕਰ ਦਿੱਤੀਆਂ ਹਨ। ਦੂਜਾ ਪੱਖ ਹੈ, ਖਰਚ ਦਾ। ਕੋਈ ਡੀਜ਼ਲ ਦਾ ਖਰਚ ਹੈ, ਕੋਈ ਖਾਦਾਂ ਦਾ ਖਰਚ ਹੈ, ਇਹ ਵੀ ਉਨ੍ਹਾਂ ਦੇ ਹੱਥ ਵਿੱਚ ਹੈ। ਇਸ ਲਈ ਤੁਸੀਂ ਆਪ ਅੰਦਾਜ਼ਾ ਲਗਾ ਲਉ ਕਿ ਜਿਹੜੀਆਂ ਸਟੇਟ ਦੀਆਂ ਪਾਵਰਜ਼ ਹਨ, ਉਹ ਕਿਸ ਤਰ੍ਹਾਂ ਖੇਰੂੰ-ਖੇਰੂੰ ਕੀਤੀਆਂ ਜਾ ਰਹੀਆਂ ਹਨ। ਹੁਣ ਐਜੂਕੇਸ਼ਨ ਮਨਿਸਟਰ ਸਾਹਿਬ ਬੈਠੇ ਹਨ, ਜਿਹੜੇ ਸਕੂਲ ਅੱਪਗਰੇਡ ਹੁੰਦੇ ਹਨ, ਉਹ ਵੀ ਉਤੋਂ ਅਉਂਦੇ ਹਨ ਕਿ ਇਸ ਨੂੰ ਅਪਗਰੇਡ ਕਰੋ, ਇਸ ਨੂੰ ਨਾ ਕਰੋ । ਇਸ ਤੋਂ ਮਾੜੀ ਕੋਈ ਗੱਲ ਹੋ ਸਕਦੀ ਹੈ ਕਿ ਸਟੇਟ ਨੂੰ ਜੋ ਫੰਡ ਆਉਂਦੇ ਹਨ, ਉਸ ਦਾ ਸਾਨੂੰ ਕੋਈ ਅਧਿਕਾਰ ਨਹੀਂ ਕਿ ਅਸੀਂ ਸਕੂਲ ਨੂੰ ਕੋਈ ਦਿੱਤੇ ਹੋਣ ਔਰ ਉਨ੍ਹਾਂ ਦੀਆਂ ਕਈ ਤਰ੍ਹਾਂ ਦੀਆਂ ਨੀਤੀਆਂ ਹਨ ਕਿ ਪੰਜ ਮੀਲ ਤੇ ਹਾਈ ਸਕੂਲ ਹੋਵੇ, ਫਲਾਣੇ ਤੇ ਇਹ ਹੋਵੇ। ਸੈਂਟਰ ਵਿੱਚ ਜੋ ਹੁਣੇ ਹਿਊਮਨ ਰਿਸੋਰਸਿਜ਼ ਮਨਿਸਟਰ ਬਣੇ ਹਨ, ਮੈਂ ਉਨ੍ਹਾਂ ਦੇ ਦਫਤਰ ਜਾ ਕੇ ਵੀ ਆਖਿਆ ਸੀ ਕਿ ਸਾਡੀਆਂ ਕਈ ਆਬਾਦੀਆਂ 10-10 ਹਜ਼ਾਰ ਦੀਆਂ ਹਨ। ਜੇ ਕਿਸੇ ਵੇਲੇ ਕੋਈ ਹਾਈ ਸਕੂਲ ਜਾਂ ਸੀਨੀਅਰ ਸੈਕੰਡਰੀ ਸਕੂਲ ਬਣ ਵੀ ਗਿਆ ਸੀ, ਅਬਾਦੀ ਨੂੰ ਦੇਖਦੇ ਹੋਏ ਹੋਰ ਸਕੂਲ ਬਣਾਉਣੇ ਅਤੇ ਅਪਗ੍ਰੇਡ ਕਰਨੇ ਅਲਾਓ ਕਰੋ। ਪਾਪੂਲੇਸ਼ਨ ਬੇਸ ਵੀ ਜ਼ਰੂਰੀ ਹੈ। ਵੱਡੇ-ਵੱਡੇ ਕਸਬੇ ਜਿਹੜੇ ਹਨ ਉਨਾਂ ਦਾ ਵੀ ਮਸਲਾ ਹੱਲ ਕਰੋ। ਇਕੱਲਾ ਇਹੀ ਖੇਤਰ ਨਹੀਂ, ਇਸੇ ਤਰ੍ਹਾਂ ਸੜਕਾਂ ਹਨ। ਹੁਣ ਸਾਡੀਆਂ ਲਿੰਕ ਰੋਡਜ਼ ਬਣਾਉਣੀਆਂ ਹਨ ਜਾਂ ਸੜਕਾਂ ਮਜ਼ਬੂਤ ਕਰਨੀਆਂ ਹਨ ਪਿੰਡਾਂ ਦੀਆਂ, ਉਹ ਵੀ ਸੈਂਟਰ ਸਰਕਾਰ ਨਕਸ਼ੇ ਪਾਸ ਕਰਦੀ ਹੈ। ਹੁਣ ਦੱਸੋ ਕਿ ਜੇ ਸੂਬੇ ਦੀਆਂ ਸਰਕਾਰਾਂ ਕੋਲ ਇੰਨੀ ਵੀ ਤਾਕਤ ਨਾ ਰਹੀ ਤਾਂ ਕਿਵੇਂ ਇਹ ਦੇਸ਼ ਤਰੱਕੀ ਕਰ ਸਕਦਾ ਹੈ ਔਰ ਸਾਰੇ ਦੇਸ਼ ਵਿੱਚ ਜੇ ਗਰੀਬੀ ਹੈ, ਅਨਪੜ੍ਹਤਾ ਹੈ, ਬੇਰੁਜ਼ਗਾਰੀ ਹੈ ਤਾਂ ਇਸ ਦਾ ਵੱਡਾ ਕਾਰਨ ਇਹੀ ਹੈ ਕਿ ਪਾਵਰਾਂ ਸਾਰੀਆਂ ਸੈਂਟਰ ਸਰਕਾਰ ਕੋਲ ਹਨ ਅਤੇ

[ਮੁੱਖ ਮੰਤਰੀ]

ਜਵਾਬਦੇਹ ਸੂਬੇ ਦੀਆਂ ਸਰਕਾਰਾਂ ਹਨ। ਅਸੀਂ ਲੋਕਾਂ ਦੀ ਨਬਜ਼ ਜਾਣਦੇ ਹਾਂ। ਹੁਣ ਜਿਹੜੇ ਉਥੇ ਵੱਡੇ ਅਫਸਰ ਬੈਠੇ ਹਨ, ਉਨ੍ਹਾਂ ਨੂੰ ਕੀ ਪਤਾ ਹੈ ਕਿ ਪਾਣੀ ਦਾ ਨਿਕਾਸ ਪਿੰਡਾਂ ਦੇ ਲੋਕਾਂ ਨੂੰ ਚਾਹੀਦਾ ਹੈ। ਜੋ ਛੋਟੀਆਂ-ਛੋਟੀਆਂ ਪ੍ਰਾਬਲਮਜ਼ ਹਨ, ਸ਼ਹਿਰਾਂ ਦੀਆਂ ਕੀ ਪ੍ਰਾਬਲਮਜ਼ ਹਨ। ਇਸ ਕਰਕੇ ਇੱਕ ਤਾਂ ਪਾਵਰਜ਼ ਜੋ ਹਨ, ਮੈਂ ਅਪੀਲ ਕਰਦਾ ਹਾਂ ਦੇਸ਼ ਦੀਆਂ ਸਾਰੀਆਂ ਪਾਰਟੀਆਂ ਨੂੰ ਕਿ ਉਹ ਯੂਨੈਨੀਮਸਲੀ ਹਿੰਦੁਸਤਾਨ ਵਿੱਚ ਸਹੀ ਮਾਅਨਿਆਂ ਵਿੱਚ ਫੈਡਰਲਿਜ਼ਮ ਇੱਥੇ ਲਿਆਉਣ। ਦੂਸਰਾ ਸੈਂਟਰ ਸਕੀਮਾਂ ਹਨ ਇਹ ਸੈਂਟਰ ਸਕੀਮਾਂ ਜਿਹੜੀਆਂ ਹਨ, ਉਹ ਇੱਥੇ ਲਾਗੂ ਕਰਦੇ ਹਨ। ਸੈਂਟਰ ਸਕੀਮਾਂ ਬਿਲਕੁਲ ਖਤਮ ਹੋਣੀਆਂ ਚਾਹੀਦੀਆਂ ਹਨ। ਦੇਖੋ, ਇਹ ਬੜੀ ਇੱਕ ਚਰਚਾ ਹੈ। ਸਾਡੇ ਸਾਹਮਣੇ ਭਰਾ ਅੱਜ ਬੈਠੇ ਨਹੀਂ ਹਨ। ਅੱਗੇ ਬੈਠੇ ਹੁੰਦੇ ਹਨ, ਇਹ ਕਹਿੰਦੇ ਹਨ ਕਿ ਇਹ ਤਾਂ ਸੈਂਟਰ ਨੇ ਦਿੱਤਾ ਹੈ, ਇਹ ਤਾਂ ਸੈਂਟਰ ਦਾ ਪੈਸਾ ਹੈ। ਭਰਾਵੋ, ਇਹ ਸੈਂਟਰ ਦਾ ਪੈਸਾ ਕੋਈ ਨਹੀਂ ਹੈ, ਇਹ ਸਾਡੇ ਤੋਂ ਹੀ ਟੈਕਸ ਜਾਂਦਾ ਹੈ। ਇਨਕਮ ਟੈਕਸ ਹੈ, ਕਾਰਪੋਰੇਟ ਟੈਕਸ ਹੈ, ਐਕਸਾਈਜ਼ ਡਿਊਟੀ ਹੈ ਜਾਂ ਹੋਰ ਇਹੋ ਜਿਹੇ ਟੈਕਸ ਜਿਹੜੇ ਵੱਡੇ ਟੈਕਸ ਹਨ, ਉਨ੍ਹਾਂ ਤੋਂ ਜਿਹੜਾ ਪੈਸਾ ਜਾਂਦਾ ਹੈ ਉਸ ਦਾ 67.5% ਉਹ ਆਪ ਰੱਖ ਲੈਂਦੇ ਹਨ ਅਤੇ 32.5% ਸਟੇਟਾਂ ਨੂੰ ਦਿੱਤਾ ਜਾਂਦਾ ਹੈ। ਮੈਂ ਇਹ ਬੇਨਤੀ ਕਰਾਂਗਾ ਕਿ ਇਹ ਜਿਹੜੇ ਟੈਕਸ ਹਨ, ਇਨ੍ਹਾਂ ਦਾ ਘੱਟੋ-ਘੱਟ 50% ਹਿੱਸਾ ਸਟੇਟਾਂ ਨੂੰ ਮਿਲਣਾ ਚਾਹੀਦਾ ਹੈ ਤਾਂ ਹੀ ਦੇਸ਼ ਤਰੱਕੀ ਕਰ ਸਕਦਾ ਹੈ। ਇਹ ਇਕੱਲਾ ਪੰਜਾਬ ਦਾ ਮਸਲਾ ਨਹੀਂ ਹੈ, ਇਹ ਸਾਰੇ ਦੇਸ਼ ਦਾ ਮਸਲਾ ਹੈ ਔਰ ਹਿੰਦੁਸਤਾਨ ਦੇ ਕਾਂਗਰਸ ਪਾਰਟੀ ਨਾਲ ਸੰਬਧਿਤ ਚੀਫ ਮਨਿਸਟਰ ਵੀ ਅਜਿਹਾ ਕਹਿੰਦੇ ਹਨ। ਕਈ ਵਾਰ ਤਾਂ ਆਪਣੀ ਪਾਰਟੀ ਦੇ ਡਿਸਿਪਲਿਨ ਵਿੱਚ ਰਹਿਣਾ ਪੈਂਦਾ.ਹੈ ਪਰ ਅਸੀਂ ਬਹੁਤ ਸਾਰੀ ਥਾਂ ਇਕੱਠੇ ਹੁੰਦੇ ਰਹਿੰਦੇ ਹਾਂ, ਉਥੇ ਸਾਰੇ ਇਸ ਹੱਕ ਵਿੱਚ ਹੁੰਦੇ ਹਨ ਕਿ ਸੂਬਿਆਂ ਨੂੰ ਫੈਡਰਲ ਸਿਸਟਮ ਹੋਣਾ ਚਾਹੀਦਾ ਹੈ ਅਤੇ ਦੂਜਾ ਸੈਂਟਰ ਟੈਕਸ ਵਿੱਚੋਂ ਪੈਸੇ ਵੱਧ ਮਿਲਣੇ ਚਾਹੀਦੇ ਹਨ।

ਦੂਸਰੀ ਗੱਲ ਮੈਂ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਹੀ ਇੱਕ ਉਹ ਸੂਬਾ ਹੈ ਜਿਸ ਦੀ ਦੇਸ਼ ਵਾਸਤੇ ਬਹੁਤ ਵੱਡੀ ਕੰਟਰੀਬਿਊਸ਼ਨ ਹੈ, ਅਜ਼ਾਦੀ ਵਾਸਤੇ ਬਹੁਤ ਵੱਡੀ ਕੰਟਰੀਬਿਊਸ਼ਨ ਹੈ। ਦੇਖੋ, ਵਾਰ-ਵਾਰ ਉਹੀ ਗੱਲਾਂ ਦੁਹਰਾਉਣੀਆਂ ਪੈਂਦੀਆਂ ਹਨ ਲੇਕਿਨ ਦੁਹਰਾਏ ਬਗੈਰ ਰਿਹਾ ਵੀ ਨਹੀਂ ਜਾ ਸਕਦਾ ਕਿ ਦੇਸ਼ ਦੀ ਅਜ਼ਾਦੀ ਵਿੱਚ ਜਿੰਨਾ ਹਿੱਸਾ ਪੰਜਾਬ ਨੇ ਪਾਇਆ ਸਜ਼ਾਵਾਂ ਕੱਟਣ ਵਾਲੇ ਅਤੇ ਫਾਂਸੀ ਦੇ ਤਖਤਿਆਂ ਤੇ ਚੜ੍ਹਨ ਵਾਲਿਆਂ ਵਿਚੋਂ 80% ਪੰਜਾਬੀ ਹਨ। ਸਭ ਤੋਂ ਵੱਡਾ ਨੁਕਸਾਨ ਉਸ ਵੇਲੇ ਹੋਇਆ ਜਦੋਂ ਆਪਣੇ ਦੇਸ਼ ਦੀ ਪਾਰਟੀਸ਼ਨ ਹੋਈ। ਪਾਰਟੀਸ਼ਨ ਵਿੱਚ ਵੀ ਨੁਕਸਾਨ ਪੰਜਾਬ ਦਾ ਹੋਇਆ। ਵਧੀਆ ਪੰਜਾਬ ਉਧਰ ਰਹਿ ਗਿਆ ਔਰ ਉਥੋਂ ਲੋਕਾਂ ਨੂੰ ਉਜੜਨਾ ਪਿਆ, ਆਪਣੇ ਘਰ ਛੱਡਣੇ ਪਏ, ਆਪਣੀ ਜਾਇਦਾਦ ਛੱਡਣੀ ਪਈ, ਉਜੜਨਾ ਕਹਿਣਾ ਬਹੁਤ ਸੌਖਾ ਲਗਦਾ ਹੈ ਲੇਕਿਨ ਜਿਹੜਾ ਉਜੜਦਾ ਹੈ,

ਉਸ ਨੂੰ ਹਾਲਾਤ ਦਾ ਪਤਾ ਲਗਦਾ ਹੈ। ਅੱਜ ਅਸੀਂ ਸਾਰੀ ਆਪਣੀ ਜ਼ਮੀਨ ਦੀ ਸ਼ਕਤੀ, ਸਾਰਾ ਪਾਣੀ ਇਸ ਦੇਸ਼ ਵਾਸਤੇ ਖਰਚ ਕਰਦੇ ਹਾਂ ਔਰ ਅਸੀਂ ਸਾਰੇ ਹਿੰਦੁਸਤਾਨ ਨੂੰ ਫੂਡ ਗ੍ਰੇਨ ਦਿੰਦੇ ਹਾਂ। ਇਹ ਸਾਡਾ ਬੜਾ ਵੱਡਾ ਰੋਲ ਹੈ। ਲੇਕਿਨ ਸ਼ੁਰੂ ਤੋਂ ਲੈ ਕੇ, ਕਿਉਂਕਿ ਮੈਂ ਤਾਂ ਉਸ ਵੇਲੇ ਦਾ ਸਿਆਸਤ ਵਿੱਚ ਹਾਂ ਜਦੋਂ ਦਾ ਦੇਸ਼ ਅਜ਼ਾਦ ਹੋਇਆ ਹੈ, ਸਾਡੇ ਨਾਲ ਵਿਤਕਰੇ ਤੇ ਵਿਤਕਰਾ, ਵਿਤਕਰੇ ਤੇ ਵਿਤਕਰਾ ਹੋਇਆ ਹੈ, ਇਹ ਗੱਲਾਂ ਦੁਹਰਾਉਣੀਆਂ ਪੈਂਦੀਆਂ ਹਨ, ਕਈ ਤਾਂ ਇਹ ਵੀ ਕਹਿਣਗੇ ਕਿ ਤੁਸੀਂ ਵਾਰੀ ਵਾਰੀ ਇਹੀ ਗੱਲਾਂ ਕਿਉਂ ਕਰਦੇ ਹੋ, ਲੇਕਿਨ ਵਾਰੀ ਵਾਰੀ ਇਹ ਗੱਲ ਤਾਂ ਕਰਦੇ ਹਾਂ ਕਿਉਂਕਿ ਸਾਡੇ ਜ਼ਖਮ ਹਾਲੇ ਅੱਲ੍ਹੇ ਹਨ। ਦੇਖੋ, ਜਦੋਂ ਬੋਲੀ ਦੇ ਆਧਾਰ ਤੇ ਸੂਬੇ ਬਣਨੇ ਸਨ, ਅਸੀਂ ਤਾਂ ਕਿਸੇ ਨੂੰ ਨਹੀਂ ਕਿਹਾ ਕਿ ਬੋਲੀ ਦੇ ਅਧਾਰ ਤੇ ਸੂਬੇ ਬਣਾਓ, ਮੈਨੂੰ ਪਤਾ ਹੈ ਕਿ ਉਸ ਵੇਲੇ ਕਾਂਗਰਸ ਪਾਰਟੀ ਹਾਲੇ ਐਜ਼ ਏ ਪਾਰਟੀ, ਹਕੂਮਤ ਵਿੱਚ ਨਹੀਂ ਆਈ ਸੀ, ਉਸ ਵੇਲੇ ਮੈਂ ਲਾਹੌਰ ਵਿੱਚ ਹੀ ਪੜ੍ਹਦਾ ਹੁੰਦਾ ਸੀ, ਉਦੋਂ ਉਨ੍ਹਾਂ ਨੇ ਫੈਸਲਾ ਕੀਤਾ ਸੀ ਕਿ ਜਦੋਂ ਦੇਸ਼ ਅਜ਼ਾਦ ਹੋ ਗਿਆ ਤਾਂ ਅਸੀਂ ਬੋਲੀ ਦੇ ਆਧਾਰ ਤੇ ਸੂਬੇ ਬਣਾਵਾਂਗੇ। ਬੜੀ ਚੰਗੀ ਗੱਲ ਹੈ ਕਿ ਇੱਥੇ ਸੂਬੇ ਬਣ ਗਏ। ਲੇਕਿਨ ਇਕੋ ਇੱਕ ਪੰਜਾਬ ਹੈ ਜਿਸ ਨੂੰ ਇਹ ਹੱਕ ਨਹੀਂ ਮਿਲਿਆ। ਕਿਉਂਕਿ ਇਸਦਾ ਤਾਂ ਨਾਂ ਹੀ ਇਹੋ ਜਿਹਾ ਹੈ ਜਿਸ ਦੇ ਬਾਰੇ ਕਿਸੇ ਪ੍ਰਕਾਰ ਦੀ ਕੋਈ ਦਲੀਲ ਦੇਣ ਦੀ ਲੋੜ ਵੀ ਨਹੀਂ ਹੈ, ਕਿਉਂਕਿ ਸਾਡੀ ਲੈਂਗੁਏਜ ਪੰਜਾਬੀ ਸੀ ਅਤੇ ਪੰਜਾਬ ਦੇ ਲੋਕ ਸਨ, ਲੇਕਿਨ ਸਾਨੂੰ ਪੰਜਾਬੀ ਬੋਲੀ ਦੇ ਅਧਾਰ ਤੇ ਬਣਦਾ ਏਰੀਆ ਨਹੀਂ ਦਿੱਤਾ। ਬਾਕੀ ਸਾਰੇ ਸੂਬਿਆਂ ਨੂੰ ਦੇ ਦਿੱਤਾ ਗਿਆ। ਇੱਥੋਂ ਤੱਕ ਕਿ ਇਕ ਵੱਡੇ ਲੀਡਰ ਨੇ ਕਿਹਾ ਕਿ ਜੇਕਰ ਪੰਜਾਬੀ ਸੂਬਾ ਬਣੇਗਾ ਤਾਂ ਉਹ ਮੇਰੀ ਲਾਸ਼ ਤੇ ਬਣੇਗਾ। ਇਹ ਤਾਂ ਬੜੀਆਂ ਬੜੀਆਂ ਵੱਡੀਆਂ ਕੁਰਬਾਨੀਆਂ ਕਰਕੇ ਇਹ ਫੈਸਲਾ ਕਰਵਾਇਆ। ਲੇਕਿਨ ਕਿਉਂਕਿ ਕਰਨ ਵਾਲਿਆਂ ਦੀ ਨੀਅਤ ਠੀਕ ਨਹੀਂ ਸੀ, ਉਨ੍ਹਾਂ ਨੇ ਪੰਜਾਬ ਦੇ ਨਾਲ ਵਿਤਕਰਾ ਕਰਨਾ ਹੀ ਕਰਨਾ ਸੀ, ਉਨ੍ਹਾਂ ਨੇ ਸਾਥੋਂ ਚੰਡੀਗੜ੍ਹ ਵੀ ਖੋਹ ਲਿਆ ਅਤੇ ਪੰਜਾਬੀ ਸਪੀਕਿੰਗ ਇਲਾਕੇ ਵੀ ਖੋਹ ਲਏ। ਸਪੀਕਰ ਸਾਹਿਬ, ਪਾਰਲੀਮੈਂਟ ਵਿੱਚ ਜੇਕਰ ਉਸ ਸਮੇਂ ਦਾ ਹੈੱਡ ਇਹ ਮੰਨੇ ਕਿ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇਗਾ, ਕਮੇਟੀ ਬਣੇਗੀ, ਬੋਲੀ ਦੇ ਆਧਾਰ ਤੇ ਸੂਬੇ ਨੂੰ ਇਲਾਕੇ ਦਿੱਤੇ ਜਾਣਗੇ ਪਰ ਉਹ ਫਿਰ ਵੀ ਨਹੀਂ ਦਿੱਤੇ ਗਏ। ਪਾਣੀਆਂ ਦਾ ਮਸਲਾ ਹੈ, ਸਾਡੇ ਕੋਲ ਇੱਕੋ ਇੱਕ ਚੀਜ਼ ਪਾਣੀ ਹੈ। ਸਾਰੇ ਦੇਸ਼ ਵਿੱਚ ਇਕੋ ਇੱਕ ਗੱਲ ਲਾਗੂ ਹੁੰਦੀ ਹੈ ਕਿ ਦਰਿਆਵਾਂ ਦਾ ਪਾਣੀ ਉਸਦਾ ਹੁੰਦਾ ਹੈ ਜਿਸ ਸਟੇਟ ਵਿੱਚੋਂ ਦੀ ਪਾਣੀ ਦੇ ਦਰਿਆ ਵਗਦੇ ਹੁੰਦੇ ਹਨ। ਉਸ ਨੂੰ ਰਿਪੇਰੀਅਨ ਰਾਈਟ ਕਹਿੰਦੇ ਹਨ। ਲੇਕਿਨ ਸਾਡਾ. ਰਿਪੇਰੀਅਨ ਦਾ ਹੱਕ ਵੀ ਉਨ੍ਹਾਂ ਸੂਬਿਆਂ ਨੂੰ ਦੇ ਦਿੱਤਾ ਜਿਨ੍ਹਾਂ ਸੂਬਿਆਂ ਦੇ ਨੇੜੇ-ਤੇੜੇ ਵੀ ਇਹ ਦਰਿਆ ਨਹੀਂ ਜਾਂਦੇ। ਇਹ ਸਾਡੇ ਨਾਲ ਬਹੁਤ ਵੱਡੇ ਧੱਕੇ ਕਾਂਗਰਸ ਸਰਕਾਰ ਨੇ ਕੀਤੇ ਹਨ। ਹੁਣ ਤਾਂ ਹੋਰ ਵੀ ਜ਼ਿਆਦਾ ਆ ਗਿਆ, 1984 ਦੇ ਦੰਗਿਆਂ ਦਾ ਗਵਰਨਰ ਸਾਹਿਬ ਨੇ ਜ਼ਿਕਰ ਕੀਤਾ ਕਿ ਜਿਹੜਾ 1984 ਦਾ ਕਤਲੇਆਮ ਹੋਇਆ ਹੈ, ਉਹ ਇੱਕ ਬਹੁਤ ਹੀ ਵੱਡਾ

[ਮੁੱਖ ਮੰਤਰੀ]

ਪਾਪ, ਜ਼ੁਲਮ, ਜਬਰ ਜੋ ਕੁਝ ਕਹੋ, ਉਨ੍ਹਾਂ ਨੇ ਜ਼ਿਕਰ ਕੀਤਾ ਹੈ। ਦੋ-ਤਿੰਨ ਦਿਨ ਹੋਏ, ਪਰਸੋਂ ਹੀ ਮੇਰਾ ਖਿਆਲ ਹੈ ਕਿ ਸੀ.ਬੀ.ਆਈ. ਨੇ ਆਪਣੀ ਰਿਪੋਰਟ ਦਿੱਤੀ ਹੈ । CBI today alleged that the Delhi Police had failed to act against the main culprits and had tried to shield the accused in the 1984 anti-Sikh riots case in which Congress leader Sajjan Kumar alongwith others is facing trial in a court here. ਇਹ ਬਿਆਨ ਉਥੇ ਸੀ.ਬੀ. ਆਈ. ਨੇ ਦਿੱਤਾ ਹੈ । ਅੱਗੇ ਉਨ੍ਹਾਂ ਨੇ ਹੋਰ ਕਿਹਾ ਹੈ ਕਿ "Whatever action was taken by the Delhi Police was taken against the people who helped the Sikhs. The Police did not take action against the main culprits. No policeman was recording complaint during the riots. They were not helping the victims. They were trying to shield the accused, " he said. ਇਹ ਸੀ.ਬੀ.ਆਈ. ਜਿਹੜੀ ਕਿ ਸਰਕਾਰ ਦੀ ਇੱਕ ਏਜੰਸੀ ਹੈ ਜਿਸ ਨੂੰ ਆਪਾਂ ਕਹਿੰਦੇ ਹਾਂ ਕਿ ਇੰਡੀਪੈਂਡੇਂਟ ਹੈ, ਉਹ ਵੱਖਰੀ ਗੱਲ ਹੈ, ਲੇਕਿਨ ਇਹ ਉਹਦੇ ਵਰਡਜ਼ ਹਨ:

"Even the police officials, who were defence witnesses in the cases, had said in their statements that they had not seen anything during the riots,"

It further say, "The police was only interested in distracting the statement of eyewitness and complainant Jagdish Kaur and to give "Clean chit" to Sajjan Kumar. ਇਸੇ ਤਰ੍ਹਾਂ ਬਹੁਤ ਸਾਰੇ ਰਿਟਾਇਰਡ ਜੱਜਿਜ ਨੇ ਆਪਣੇ ਵਿਊਜ਼ ਦਿੱਤੇ ਹਨ। ਮੇਰਾ ਖਿਆਲ ਹੈ ਕਿ ਦੋ-ਤਿੰਨ ਅਜਿਹੀਆਂ ਗੱਲਾਂ ਹਨ ਜਿਹੜੀਆਂ ਬਹੁਤ ਹੀ ਦੁਖਦਾਈ ਘਟਨਾਵਾਂ ਹੋਈਆਂ, ਬੇਇਨਸਾਫੀ ਹੈ ਤੇ ਮੈਂ ਸਮਝਦਾ ਹਾਂ ਕਿ ਅੱਜ ਸਮਾਂ ਆ ਗਿਆ ਹੈ, ਭਾਵੇਂ ਇਹ ਕਾਫੀ ਲੰਬੇ ਸਮੇਂ ਦੀਆਂ ਹਨ ਪਰ ਪੰਜਾਬ ਨੂੰ ਇਨਸਾਫ ਜਿਹੜਾ ਹੈ, ਉਹ ਮਿਲਣਾ ਚਾਹੀਦਾ ਹੈ।

ਮੈਂ ਪੰਜਾਬ ਦੇ ਲੋਕਾਂ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸਾਨੂੰ ਦੁਬਾਰਾ ਸਰਕਾਰ ਦਿੱਤੀ ਹੈ ਔਰ ਇਕੱਲੀ ਸਰਕਾਰ ਹੀ ਦੁਬਾਰਾ ਨਹੀਂ ਦਿੱਤੀ ਬਲਕਿ ਜਿਹੜੇ ਬਾਈ ਇਲੈਕਸ਼ਨ ਹੋਏ ਹਨ, ਉਸ ਵਿੱਚ ਵੀ ਸਾਡੇ ਤੇ ਆਪਣਾ ਭਰੋਸਾ ਵਧਾਇਆ ਹੈ । ਜਿਸ ਤਰ੍ਹਾਂ ਦਸੂਹੇ ਇਲੈਕਸ਼ਨ ਹੋਇਆ। ਪਹਿਲਾਂ ਅਸੀਂ ਜਿੱਤੇ ਸੀ, 6223 ਵੋਟਾਂ ਤੇ ਅਤੇ ਹੁਣ 47441 ਵੋਟਾਂ ਤੇ ਜਿੱਤੇ ਹਾਂ। ਇਸੇ ਤਰ੍ਹਾਂ ਮੋਗੇ ਇਲੈਕਸ਼ਨ ਹੋਇਆ, ਪਿਛਲੀ ਵਾਰੀ 4625 ਵੋਟਾਂ ਤੇ ਜਿੱਤੇ ਸੀ ਤੇ

ਹੁਣ ਅਸੀਂ 18000 ਵੋਟਾਂ ਤੇ ਜਿੱਤੇ ਹਾਂ । ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਲੈਕਸ਼ਨ ਹੋਏ ਤਾਂ ਉਥੇ ਵੀ ਅਸੀਂ ਜਿੱਤ ਪ੍ਰਾਪਤ ਕੀਤੀ । ਮੈਂ ਪੰਜਾਬ ਦੇ ਲੋਕਾਂ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਦਾ ਸਾਨੂੰ ਇੰਨਾ ਵੱਡਾ ਭਰੋਸਾ ਮਿਲਿਆ ਹੈ । ਪੰਜਾਬ ਦੇ ਲੋਕਾਂ ਨੂੰ ਮੈਂ ਯਕੀਨ ਦਿਵਾਉਂਦਾ ਹਾਂ ਕਿ ਜਿਹੜੇ ਸਾਢੇ ਚਾਰ ਸਾਲ ਬਾਕੀ ਰਹਿੰਦੇ ਹਨ, ਇਸ ਵਿੱਚ ਇਸ ਤਰ੍ਹਾਂ ਦੀ ਪਲਾਨਿੰਗ ਹੋ ਰਹੀ ਹੈ ਕਿ ਇੱਕ ਨਵਾਂ ਪੰਜਾਬ ਦਿੱਸੇਗਾ ਤੇ ਇਸ ਦੀਆਂ ਜੋ ਵੀ ਕਮੀਆਂ ਹਨ, ਉਹ ਕਮੀਆਂ ਦੂਰ ਹੋਣਗੀਆਂ। (ਥੰਪਿੰਗ)

ਸਪੀਕਰ ਸਾਹਿਬ, ਹੁਣ ਮੈਂ ਸਬਜੈਕਟ-ਵਾਈਜ਼ ਜ਼ਿਕਰ ਕਰਾਂਗਾ ਜਿਸ ਤਰ੍ਹਾਂ ਗਵਰਨਰ ਸਾਹਿਬ ਨੇ ਜ਼ਿਕਰ ਕੀਤਾ ਹੈ । ਸਪੀਕਰ ਸਾਹਿਬ, ਸਾਡਾ ਸਭ ਤੋਂ ਵੱਡਾ ਅਹਿਮ ਕਿੱਤਾ ਐਗਰੀਕਲਚਰ ਹੈ ਕਿਉਂਕਿ ਇਸ ਤੇ ਸਾਡੇ 65% ਲੋਕ ਨਿਰਭਰ ਹਨ। ਸਾਡੀ ਜੀ. ਡੀ. ਐਸ. ਪੀ. 27% ਹੈ। ਪ੍ਰੋਡਕਸ਼ਨ ਤੇ ਪ੍ਰੋਡਕਟੀਵਿਟੀ ਵਿੱਚ ਪੰਜਾਬ ਨੇ ਰਿਕਾਰਡ ਰੱਖਿਆ ਹੈ। ਪਿਛਲੀ ਵਾਰੀ ਭਾਵੇਂ ਇੱਥੇ ਕਹਿਰ ਪੈ ਗਿਆ 46% ਬਾਰਸ਼ ਘੱਟ ਪਈ ਲੇਕਿਨ ਪੰਜਾਬ ਨੇ 291.3 ਲੱਖ ਮੀਟਰਕ ਟਨ ਫੂਡਗਰੇਨਜ਼ ਪੈਦਾ ਕੀਤੇ ਜਿਸ ਵਿੱਚ ਪੰਜਾਬ ਦੇ ਫਾਰਮਰ ਐਂਰ ਪੰਜਾਬ ਸਰਕਾਰ ਨੂੰ ਵਧਾਈ ਮਿਲਣੀ ਚਾਹੀਦੀ ਹੈ ਕਿਉਂਕਿ ਉਨ੍ਹਾਂ ਨੇ ਮਿਹਨਤ ਕੀਤੀ ਤੇ ਖਰਚ ਵੀ ਕਿਸਾਨਾਂ ਨੇ ਕੀਤਾ। ਡੀਜ਼ਲ ਬਾਲ ਕੇ ਖਰਚ ਕੀਤਾ ਤੇ ਨਾਲ ਪੰਜਾਬ ਸਰਕਾਰ ਨੇ ਮਦਦ ਕੀਤੀ। ਐਗਰੀਕਲਚਰ ਸੈਕਟਰ ਵਿੱਚ ਸਾਡਾ ਇਹ ਮਾਅਰਕਾ ਹੈ। ਸਪੀਕਰ ਸਾਹਿਬ, ਉਦੋਂ ਦੇ ਐਗਰੀਕਲਚਰ ਮਨਿਸਟਰ ਸਾਹਿਬ ਇੱਥੇ ਆਏ ਸਨ, ਉਨ੍ਹਾਂ ਨੂੰ ਚਿੰਤਾ ਸੀ ਕਿ ਕੀ ਹੋਵੇਗਾ, ਫੂਡਗਰੇਨਜ਼ ਘੱਟ ਹੋਣਗੇ ਲੇਕਿਨ ਉਨ੍ਹਾਂ ਨੇ ਵਾਅਦਾ ਕੀਤਾ ਕਿ ਅਸੀਂ ਕੰਪਨਸੇਸ਼ਨ ਦੇਵਾਂਗੇ। ਪ੍ਰੈਸ ਨੂੰ ਪਤਾ ਹੈ ਕਿ ਉਨ੍ਹਾਂ ਨੇ ਇੱਥੇ ਆ ਕੇ ਬਿਆਨ ਦਿੱਤਾ ਸੀ ਤੇ ਬਾਅਦ ਵਿੱਚ ਉਹ ਮੁੱਕਰ ਗਏ। ਸਾਡੇ ਨਾਲ ਜੋ ਕੁਝ ਹੋ ਰਿਹਾ ਹੈ, ਇਹ ਸਟੈਪ ਮਦਰਲੀ ਟਰੀਟਮੈਂਟ ਹੈ। ਅੱਜ ਫਾਰਮਿੰਗ ਜਿਹੜੀ ਹੈ, ਉਹ ਰਿਮੁਨੇਟਿਵ ਨਹੀਂ ਰਹੀ । ਅੱਜ ਰਿਕਾਰਡ ਵਿੱਚ ਹੈ ਕਿ ਅੱਜ 35000 ਕਰੋੜ ਰੁਪਏ ਦਾ ਕਿਸਾਨਾਂ ਤੇ ਕਰਜ਼ਾ ਹੈ । ਦੇਖੋ, ਇੱਕ ਬਹੁਤ ਹੀ ਵੱਡੇ ਸਾਈਂਟਿਸਟ ਹਨ, ਡਾਕਟਰ ਸਵਾਮੀਨਾਥਨ । ਉਨ੍ਹਾਂ ਨੇ ਵੀ ਸਿਫਾਰਸ਼ ਕੀਤੀ ਹੈ ਕਿ ਪੂਰੀ ਕੀਮਤ ਮਿਲਣੀ ਚਾਹੀਦੀ ਹੈ ਕਿਉਂਕਿ ਜੇ ਇਸ ਤਰ੍ਹਾਂ ਦਾ ਹਾਲ ਹੈ ਤਾਂ ਕਰਜ਼ਾ ਵੀ ਵਧਣਾ ਹੈ ਤੇ ਗਰੀਬੀ ਵੀ ਵਧਣੀ ਹੈ। ਕਿਸਾਨਾਂ ਨੂੰ ਪਰਾਪਰ ਪ੍ਰਾਈਸ ਨਹੀਂ ਮਿਲਦੀ ਤੇ ਖਰਚਾ ਜਿਹੜਾ ਹੈ, ਉਹ ਵਧਦਾ ਜਾ ਰਿਹਾ ਹੈ। ਸਵਾਮੀਨਾਥਨ ਜੀ ਨੇ ਕਿਹਾ ਕਿ 50% ਕਾਸਟ ਪ੍ਰੋਡਕਸ਼ਨ ਤੇ ਇਹ ਪੈਸੇ ਮਿਲਣੇ ਚਾਹੀਦੇ ਹਨ। ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਨੈਸ਼ਨਲ ਫੂਡ ਸਿਕਿਓਰਟੀ ਮਿਸ਼ਨ ਬਣਿਆ। ਉਸ ਵਿੱਚ ਸਟੇਟਾਂ ਨੂੰ ਪੈਸਾ ਦਿੰਦੇ ਹਨ । ਪੰਜਾਬ ਜਿਹੜਾ ਸਭ ਤੋਂ ਵੱਧ ਰਾਈਸ ਪੈਦਾ ਕਰ ਕੇ ਦਿੰਦਾ ਹੈ, ਉਸ ਦਾ ਨਾਂ ਹੀ ਵਿੱਚ ਨਹੀਂ ਹੈ। ਉਸ ਮਿਸ਼ਨ ਵਿੱਚ ਅਸੀਂ ਨਹੀਂ ਆਉਂਦੇ। ਜਿਸ ਤਰ੍ਹਾਂ ਮਿੱਥ ਕੇ ਸਰਕਾਰ ਕਿਸੇ ਸੂਬੇ ਨਾਲ ਜਾਂ ਕਿਸੇ ਕਿੱਤੇ ਨਾਲ ਕੋਈ ਦੁਸ਼ਮਣੀ ਕੱਢ ਰਹੀ ਹੈ। ਇਸ ਤੋਂ ਬਾਅਦ ਵੱਡੀ ਚਿੰਤਾ ਦੀ ਗੱਲ ਇਹ ਹੈ ਕਿ ਐਗਰੀਕਲਚਰ

[ਮੁੱਖ ਮੰਤਰੀ]

ਮਨਿਸਟਰ ਸਾਹਿਬ ਵੀ ਮੈਨੂੰ ਕਹਿ ਗਏ ਹਨ ਕਿ ਡਾਈਵਰਸੀਫਿਕੇਸ਼ਨ ਹੁਣ ਕਰਨੀ ਪਵੇਗੀ ਕਿਉਂਕਿ ਅਸੀਂ ਤੁਹਾਡਾ ਅਨਾਜ ਨਹੀਂ ਲੈ ਸਕਦੇ । ਦੇਖੋ, ਜਦੋਂ ਮੁਸੀਬਤ ਸੀ ਤਾਂ ਉਦੋਂ ਕਿਸਾਨ ਨੇ ਖ਼ੂਨ-ਪਸੀਨਾ ਇੱਕ ਕਰਕੇ ਦੇਸ਼ ਦੀ ਮਦਦ ਕੀਤੀ । ਹੁਣ ਜਦੋਂ ਕਿਸਾਨ ਮੁਸੀਬਤ ਵਿੱਚ ਹੈ ਤਾਂ ਸੈਂਟਰ ਸਰਕਾਰ ਇਨਕਾਰ ਕਰਦੀ ਹੈ ਕਿ ਅਸੀਂ ਕੁਝ ਨਹੀਂ ਕਰ ਸਕਦੇ, ਹੁਣ ਤੁਸੀਂ ਆਪਣਾ ਹੀਲਾ ਆਪ ਕਰੋ।

ਜਿਹੜੀ ਕਿਸੇ ਨੇ ਚੰਗੀ ਗੱਲ ਕੀਤੀ ਹੋਵੇ, ਉਸ ਦਾ ਧੰਨਵਾਦ ਕਰਨਾ ਚਾਹੀਦਾ ਹੈ। ਮੈਂ ਹਿੰਦੁਸਤਾਨ ਦੇ ਐਗਰੀਕਲਚਰਲ ਮਨਿਸਟਰ ਦਾ ਧੰਨਵਾਦੀ ਹਾਂ ਕਿ ਉਨ੍ਹਾਂ ਨੂੰ ਮੈਂ ਸਾਰੀ ਗੱਲ ਦੱਸੀ। ਉਹ ਕਿਸਾਨ ਹਨ। ਮੈਨੂੰ ਕਹਿੰਦੇ ਠੀਕ ਹੈ। ਮੈਂ ਆਪ ਆਵਾਂਗਾ। ਮੈਂ ਉਥੇ ਵੀ ਗਿਆ ਅਤੇ ਉਹ ਇੱਥੇ ਵੀ ਆਪਣੇ ਸਾਰੇ ਸੈਕ੍ਰੇਟਰੀ ਲੈ ਕੇ ਆਏ ਕਿ ਡਾਈਵਰਸੀਫਿਕੇਸ਼ਨ ਕਿਸ ਤਰ੍ਹਾਂ ਹੋਣੀ ਚਾਹੀਦੀ ਹੈ, ਕੀ ਕੁਝ ਹੋ ਸਕਦਾ ਹੈ ਔਰ ਉਸ ਦੇ ਵਿੱਚ ਸਾਡਾ ਪਲੈਨ ਵੀ ਤਿਆਰ ਹੋ ਗਿਆ ਕਿ ਡਾਈਵਰਸੀਫਿਕੇਸ਼ਨ ਕੀ ਕਰਨੀ ਚਾਹੀਦੀ ਹੈ । ਮੈਂ ਪ੍ਰਧਾਨ ਮੰਤਰੀ ਸਾਹਿਬ ਦਾ ਵੀ ਧੰਨਵਾਦੀ ਹਾਂ ਕਿਉਂਕਿ ਮੈਂ ਉਨ੍ਹਾਂ ਨੂੰ ਮਿਲਿਆ, ਉਹ ਇੱਥੇ ਲੁਧਿਆਣੇ ਯੂਨੀਵਰਸਿਟੀ ਵਿੱਚ ਵੀ ਆਏ, ਮੈਂ ਉਥੇ ਉਨ੍ਹਾਂ ਨੂੰ ਬੇਨਤੀ ਕੀਤੀ ਕਿ ਇਹ ਮਾਮੂਲੀ ਜਿਹਾ ਮਸਲਾ ਨਹੀਂ । ਇਹ ਮਸਲਾ ਬੜਾ ਗੰਭੀਰ ਹੋ ਜਾਣਾ ਹੈ। ਤੁਸੀਂ ਡਾਈਵਰਸੀਫਿਕੇਸ਼ਨ ਵਾਸਤੇ ਆਪਣੀ ਪ੍ਰਧਾਨਗੀ ਹੇਠ ਇੱਕ ਮਨਿਸਟਰਜ਼ ਦੀ ਕਮੇਟੀ ਵੀ ਬਣਾਓ । ਉਹ ਸਾਰੇ ਇਸ਼ੂ ਨੂੰ ਦੇਖੇ। ਮੈਨੂੰ ਉਹ ਇੱਥੇ ਕਹਿ ਗਏ ਕਿ ਮੈਂ ਸਾਰੇ ਇਸ਼ੂ ਨੂੰ ਦੇਖਾਂਗਾ। ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਮਨਿਸਟਰਜ਼ ਕਮੇਟੀ ਬਣਾ ਦਿੱਤੀ ਔਰ ਐਗਰੀਕਲਚਰ ਮਨਿਸਟਰ ਉਸ ਦੇ ਚੇਅਰਮੈਨ ਹਨ ਔਰ ਇਹ ਕੰਮ ਸ਼ੁਰੂ ਹੋ ਗਿਆ ਹੈ । ਮੈਨੂੰ ਆਸ ਲਗਦੀ ਹੈ ਕਿ ਇਸ ਵਿੱਚ ਕੁਝ ਨਾ ਕੁਝ ਹੋਏਗਾ ਪਰ ਇਹ ਜਿਹੜਾ ਬਜਟ ਆਇਆ ਹੈ ਇਸ ਨੂੰ ਦੇਖ ਕੇ ਤਾਂ ਮੈਨੂੰ ਬੜਾ ਦੁੱਖ ਹੋਇਆ ਕਿ ਸਾਰੀਆਂ ਸਟੇਟਾਂ, ਇਕੱਲਾ ਪੰਜਾਬ ਨਹੀਂ, ਹਰਿਆਣਾ ਵਿੱਚ ਆ ਜਾਂਦਾ ਹੈ, ਕੁਝ ਯੂ.ਪੀ. ਦਾ ਹਿੱਸਾ ਆ ਜਾਂਦਾ ਹੈ, ਜਿਹੜੀਆਂ ਗਰੀਨ ਰੈਵੋਲਿਊਸ਼ਨ ਵੇਲੇ ਦੀਆਂ ਹਨ, ਜਿਥੇ ਹੁਣ ਕਣਕ ਤੇ ਝੋਨਾ ਹੁੰਦਾ ਹੈ, ਉਹ ਸਾਰੀਆਂ ਸਟੇਟਾਂ ਦਾ ਮਸਲਾ ਹੈ ਅਤੇ 500 ਕਰੋੜ ਰੁਪਿਆ ਕੁੱਲ ਦਿੱਤਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਹ ਘੱਟੋ-ਘੱਟ 5000 ਕਰੋੜ ਰੁਪਿਆ ਹੋਣਾ ਚਾਹੀਦਾ ਹੈ। ਜਿਹੜਾ ਮੈਂ ਲਿਖ ਕੇ ਭੇਜਿਆ ਹੈ, ਉਹ 5000 ਕਰੋੜ ਰੁਪਿਆ ਲਿਖ ਕੇ ਭੇਜਿਆ ਹੈ। ਜਦੋਂ ਤੱਕ ਇੰਨਾ ਵੱਡਾ ਕੋਈ ਕਦਮ ਨਹੀਂ ਚੁੱਕਣਗੇ, ਉਦੋਂ ਤੱਕ ਕੋਈ ਗੱਲ ਨਹੀਂ ਬਣੇਗੀ।

ਸਪੀਕਰ ਸਾਹਿਬ, ਜਿਹੜੇ ਅਸੀਂ ਆਪਣੇ ਵੱਲੋਂ ਐਗਰੀਕਲਚਰ ਵਾਸਤੇ ਬਹੁਤ ਚੰਗੇ ਸਟੈੱਪ ਲਏ ਹਨ, ਇੱਕ ਤਾਂ ਬਹੁਤ ਚੰਗਾ ਸਾਬਤ ਹੋਵੇਗਾ ਕਿ ਲੁਧਿਆਣੇ ਵਿੱਚ ਲਾਡੋਵਾਲ ਬਾਰਲੌਗ ਇੰਸਟੀਚਿਊਟ ਬਣਿਆ ਹੈ। ਇਹ ਇੰਟਰਨੈਸ਼ਨਲ ਤੌਰ ਤੇ ਇੱਕ ਬਹੁਤ ਵੱਡਾ

ਇੰਸਟੀਚਿਊਟ ਹੈ, ਜਿਸ ਦੇ ਵਾਸਤੇ ਅਸੀਂ 500 ਏਕੜ ਫਰੀ ਜ਼ਮੀਨ ਦਿੱਤੀ ਹੈ। ਉਨ੍ਹਾਂ ਨੇ ਆਪਣੇ ਐਕਸਪੇਰੀਮੈਂਟ ਕਰਨੇ ਸ਼ੁਰੂ ਕਰ ਦਿੱਤੇ ਹਨ। ਕੁਝ ਸਾਲਾਂ ਬਾਅਦ ਇਸ ਇੰਸਟੀਚਿਊਟ ਦਾ ਬਹੁਤ ਵੱਡਾ ਫਾਇਦਾ ਹੋਣਾ ਹੈ । ਮੈਂ ਸਮਝਦਾ ਹਾਂ ਕਿ ਇਹ ਇੱਕ ਬਹੁਤ ਵੱਡੀ ਦੇਣ ਹੈ। ਮਿਲਿਆ ਤਾਂ ਭਾਵੇਂ ਇਹ ਸੈਂਟਰ ਗੌਰਮਿੰਟ ਦੀ ਮਦਦ ਨਾਲ ਹੈ ਪਰ ਉਸ ਵਿੱਚ ਇੰਤਹਾ ਕੋਸ਼ਿਸ਼, ਲਾ-ਇੰਤਹਾ ਕੋਸ਼ਿਸ਼ ਮੈਨੂੰ ਕਰਨੀ ਪਈ ਹੈ । ਮੈਂ ਐਗਰੀਕਲਚਰ ਮਨਿਸਟਰ ਨੂੰ ਵੀ ਕਿਹਾ ਅਤੇ ਪ੍ਰਧਾਨ ਮੰਤਰੀ ਸਾਹਿਬ ਨੂੰ ਵੀ ਕਿਹਾ ਲੇਕਿਨ ਇਹ ਬਣ ਗਿਆ । ਦੂਸਰੀ ਜਿਹੜੀ ਸਾਨੂੰ ਵੱਡੀ ਕਾਮਯਾਬੀ ਹੋਈ ਹੈ, ਉਹ ਹੋਈ ਹੈ ਡਾਇਰੈਕਟੋਰੇਟ ਆਫ ਮੇਜ਼ (maize) ਰਿਸਰਚ ਦੀ ਕਿਉਂਕਿ ਜਿਹੜੀ ਸਾਡੀ ਡਾਈਵਰਸੀਫਿਕੇਸ਼ਨ ਹੋਣੀ ਹੈ, ਉਹ ਝੋਨੇ ਤੋਂ ਮੱਕੀ ਵਿੱਚ ਹੋ ਸਕਦੀ ਹੈ । ਉਸ ਦਾ ਡਾਇਰੈਕਟੋਰੇਟ ਹਿੰਦੁਸਤਾਨ ਦੀ ਸਰਕਾਰ ਨੇ ਸਾਨੂੰ ਦੇਣਾ ਹੈ। ਮੈਂ ਕੋਸ਼ਿਸ਼ ਕੀਤੀ, ਮੈਂ ਖਾਸ ਕਰਕੇ ਐਗਰੀਕਲਚਰ ਮਨਿਸਟਰ ਦਾ ਧੰਨਵਾਦ ਕਰਦਾ ਹਾਂ ਔਰ ਉਸ ਦੇ ਵਾਸਤੇ ਵੀ ਅਸੀਂ 250 ਏਕੜ ਜ਼ਮੀਨ ਫਰੀ ਦੇ ਦਿੱਤੀ ਹੈ । ਦੇਖੋ, ਅਸੀਂ ਹੋਰ ਤਾਂ ਵੱਧ ਕਰ ਨਹੀਂ ਸਕਦੇ । ਮੇਰਾ ਖਿਆਲ ਹੈ ਕਿ ਜੇ ਇਹ ਕਦਮ ਕਿਤੇ ਅਸੀਂ ਨਾ ਚੁੱਕਦੇ ਤਾਂ ਫਾਰਮਰਜ਼ ਦਾ ਇੰਨਾ ਬੁਰਾ ਹਾਲ ਹੋ ਜਾਣਾ ਸੀ ਕਿ ਉਨ੍ਹਾਂ ਨੂੰ ਰੋਟੀ ਖਾਣੀ ਵੀ ਔਖੀ ਹੋ ਜਾਣੀ ਸੀ।

ਜਿਹੜੀ ਅਸੀਂ ਬਿਜਲੀ ਵਿੱਚ ਸਬਸਿਡੀ ਦਿੱਤੀ ਹੈ, 5000 ਕਰੋੜ ਰੁਪਏ ਦੇ ਕਰੀਬ ਹਰ ਸਾਲ ਦਿੰਦੇ ਹਾਂ। ਇਹ ਇੱਕ ਬਹੁਤ ਵੱਡੀ ਰਾਹਤ ਹੈ, ਜਿਸ ਬਾਰੇ ਮੈਂ ਦੁਬਾਰਾ ਕਹਿੰਦਾ ਹਾਂ ਕਿ ਇਹ ਰਾਹਤ ਮਿਲਦੀ ਰਹੇਗੀ । ਬਾਕੀ ਛੋਟੀਆਂ ਗੱਲਾਂ ਹਨ। ਐਗਰੀਕਲਚਰਲ ਮਸ਼ੀਨਰੀ ਦੀ ਗੱਲ ਸਰਦਾਰ ਤੋਤਾ ਸਿੰਘ ਹੁਰਾਂ ਨੇ ਕੀਤੀ ਹੈ, ਸਪਰਿੰਕਲ ਇਰੀਗੇਸ਼ਨ ਅਤੇ ਬਹੁਤ ਸਾਰੀਆਂ ਗੱਲਾਂ ਹਨ। ਇੱਕ ਵੱਡੀ ਗੱਲ ਹੋਰ ਕੀਤੀ ਹੈ। ਜਿਹੜੀ ਮੱਕੀ ਬੀਜਣੀ ਹੈ, ਉਸ ਨੂੰ ਡਰਾਈ ਕਰਕੇ ਖਰੀਦਣਾ ਹੈ। ਅੱਜ ਮੰਡੀਆਂ ਵਿੱਚ ਗਿੱਲੀ ਮੱਕੀ ਆਉਂਦੀ ਹੈ, ਅਸੀਂ ਮੰਡੀਆਂ ਵਿੱਚ ਉਸ ਲਈ ਡਰਾਇਰ ਲਗਾਉਣੇ ਹਨ ਤਾਂ ਕਿ ਲੋਕਾਂ ਨੂੰ ਮੱਕੀ ਬੀਜਣ ਵਾਸਤੇ ਇਨਕਰੇਜ ਕੀਤਾ ਜਾਵੇ। ਸਾਡੇ ਮੱਛੀ ਦਾ ਧੰਦਾ ਵੀ ਬਹੁਤ ਚੰਗਾ ਸਾਬਤ ਹੋ ਰਿਹਾ ਹੈ। ਜਿੰਨੀ ਪਰੋਡਕਟੇਵਿਟੀ ਪੰਜਾਬ ਦੀ ਮੱਛੀ ਦੀ ਹੈ, ਟੈਂਗ ਮੱਛੀ ਦੀ, ਇਹ ਹਿੰਦੁਸਤਾਨ ਵਿੱਚ ਕਿਤੇ ਨਹੀਂ । ਇਸ ਦੀਆਂ ਵੀ ਪੰਜ ਨਵੀਆਂ ਮਾਰਕੀਟਸ ਬਣ ਰਹੀਆਂ ਹਨ । ਅੱਗੇ ਐਗਰੋਫਾਰੇਸਟਰੀ ਵੀ ਹੈ, ਉਸ ਦੀਆਂ ਵੀ ਮੰਡੀਆਂ ਬਣ ਰਹੀਆਂ ਹਨ ਅਤੇ ਹੋਰ ਮੰਡੀਆ ਵੀ ਬਣਨਗੀਆਂ । ਮੁਹਾਲੀ ਵਿੱਚ ਇੱਕ ਬਹੁਤ ਹੀ ਵੱਡੀ ਏਅਰ ਕੰਡੀਸ਼ਨਡ ਮੰਡੀ ਬਣ ਰਹੀ ਹੈ ਜਿਸ ਦਾ ਕਿ ਬਹੁਤ ਵੱਡਾ ਫਾਇਦਾ ਹੋਵੇਗਾ।

ਦੂਸਰਾ ਐਗਰੀਕਲਚਰਲ ਤੋਂ ਬਾਅਦ ਮੈਂ ਜਿਸ ਗੱਲ ਨੂੰ ਅਹਿਮੀਅਤ ਦਿੰਦਾ ਹਾਂ ਉਹ ਮੈਂ ਪਾਵਰ ਨੂੰ ਦਿੰਦਾ ਹਾਂ । ਸਪੀਕਰ ਸਾਹਿਬ, ਮੈਂ ਇਸ ਤਰ੍ਹਾਂ ਚਾਹੁੰਦਾ ਹਾਂ ਕਿ ਅਸੀਂ ਇਹ ਨਹੀਂ ਸੋਚਦੇ ਕਿ ਕਿਸੇ ਨੇ ਆਖ ਦਿੱਤਾ ਆਹ ਕਰ ਦਿਉ, ਉਹ ਕਰ ਦਿਉ। ਹੁਣ ਜਿਹੜੀ ਗੱਲ ਨੂੰ ਫੜ੍ਹਨਾ ਹੈ ਉਸ ਵਿੱਚ ਸਾਰੇ ਪੰਜਾਬ ਨੂੰ ਸਿਰੇ ਲਗਾ ਦਿਉ ਜਿਵੇਂ ਪਾਵਰ ਹੈ, ਵੇਖੋ ਜੇ ਅਸੀਂ

[ਮੁੱਖ ਮੰਤਰੀ]

ਪੰਜਾਬ ਵਿੱਚ ਪਾਵਰ ਨੂੰ ਇੱਕ ਸਾਲ ਵਿੱਚ ਸਰਪਲੱਸ ਕਰ ਦੇਈਏ ਤਾਂ ਇਹ ਇੱਕ ਬਹੁਤ ਵੱਡੀ ਪ੍ਰਾਪਤੀ ਹੋਵੇਗੀ ਅਤੇ ਆਉਣ ਵਾਲੀਆਂ ਨਸਲਾਂ ਵੀ ਸਾਨੂੰ ਯਾਦ ਰੱਖਣਗੀਆਂ ਕਿ ਫਲਾਣੀ ਗੌਰਮਿੰਟ ਆਈ ਸੀ ਜਿਸ ਨੇ ਪੰਜਾਬ ਨੂੰ ਪਾਵਰ ਵਿੱਚ ਸਰਪਲੱਸ ਕਰ ਦਿੱਤਾ। ਅੱਜ ਪੰਜਾਬ ਦੀ ਪਾਵਰ ਦੀ ਕੀ ਹਾਲਤ ਹੈ, ਉਹ ਇਹ ਹੈ ਕਿ ਅਜੇ ਵੀ 10400 ਮੈਗਾਵਾਟ ਦੀ ਡਿਮਾਂਡ ਹੈ ਅਤੇ ਸਾਡੇ ਪਾਸ 7391 ਮੈਗਾਵਾਟ ਪਾਵਰ ਹੈ। ਅਜੇ ਵੀ ਤਕਰੀਬਨ ਤਿੰਨ ਹਜ਼ਾਰ ਮੈਗਾਵਾਟ ਘੱਟ ਹੈ। ਪਿਛਲੀਆਂ ਸਰਕਾਰਾਂ ਦੇ ਬਾਰੇ ਤਾਂ ਮੈਂ ਜ਼ਿਕਰ ਨਹੀਂ ਕਰ ਰਿਹਾ, ਫਾਇਦਾ ਕੋਈ ਨਹੀਂ, ਉਨ੍ਹਾਂ ਵੱਲੋਂ ਇੱਕ ਬਲਬ ਜਗਾਉਣ ਜਿੰਨੀ ਬਿਜਲੀ ਲਈ ਵੀ ਯਤਨ ਨਹੀਂ ਕੀਤਾ ਗਿਆ । ਹੁਣ ਅਸੀਂ ਜਿਹੜੇ ਥਰਮਲ ਪਲਾਂਟ ਲਗਾ ਰਹੇ ਹਨ ਇਨ੍ਹਾਂ ਵਿਚੋਂ ਜਿਹੜੀ ਪੈਦਾ ਹੋਣੀ ਹੈ ਇਹ 3920 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ। ਮਤਲਬ ਜਿੰਨੀ ਸਾਡੀ ਘਾਟ ਹੈ ਉਹ ਪੂਰੀ ਹੋ ਜਾਣੀ ਹੈ ਔਰ ਅਗਲੇ ਇੱਕ ਡੇਢ ਸਾਲ ਤੱਕ ਸਾਰੇ ਥਰਮਲਾਂ ਦੇ ਸਾਰੇ ਯੂਨਿਟ ਚਲ ਪੈਣੇ ਹਨ, ਇੱਕ ਇੱਕ ਕਰਕੇ ਤਾਂ ਛੇਤੀ ਚੱਲ ਪੈਣਗੇ ਪਰ ਪੱਕੇ ਜਿਹੜੇ ਹਨ, ਮਈ, 2014 ਤੱਕ ਸਾਰੀ ਬਿਜਲੀ ਉਨ੍ਹਾਂ ਥਰਮਲ ਪਲਾਂਟਾਂ ਵਿੱਚ ਆ ਜਾਵੇਗੀ ਜਿਹੜੀ ਕਿ ਸਾਡੀ ਬਹੁਤ ਵੱਡੀ ਪ੍ਰਾਪਤੀ ਹੋਵੇਗੀ ਤੇ ਪੰਜਾਬ ਦੇ ਵਿੱਚੋਂ ਸਦਾ ਲਈ ਇਹ ਕਲੰਕ ਮੁੱਕ ਜਾਵੇਗਾ ਕਿ ਇੱਥੇ ਬਿਜਲੀ ਦੀ ਘਾਟ ਹੈ ਜਾਂ ਇੱਥੇ ਕੋਈ ਕੱਟ ਲੱਗਦਾ ਹੈ । ਸਾਡੇ ਕੱਲ੍ਹ ਇਕੋ ਹੀ ਹਾਈਡਲ ਪ੍ਰਾਜੈਕਟ ਰਹਿ ਗਿਆ ਸੀ, ਸ਼ਾਹਪੁਰ ਕੰਡੀ ਹਾਈਡਲ ਪ੍ਰੋਜੈਕਟ ਤੇ ਉਹ ਵੀ ਸ਼ੁਰੂ ਹੋ ਗਿਆ ਹੈ, ਉਸ ਦਾ ਕੰਟਰੈਕਟ ਵੀ ਹੋ ਗਿਆ ਹੈ, 206 ਮੈਗਾਵਾਟ ਬਿਜਲੀ ਉਥੋਂ ਮਿਲਣੀ ਹੈ ਔਰ ਜੂਨ, 2016 ਦੇ ਵਿੱਚ ਉਥੇ ਕੰਪਲੀਸ਼ਨ ਹੋ ਜਾਣੀ ਹੈ ਕਿਉਂਕਿ ਵਰਕ ਅਲਾਟ ਹੋ ਗਿਆ ਹੈ। ਮੁਕੇਰੀਆਂ ਹਾਈਡਲ ਪ੍ਰਾਜੈਕਟ ਵੀ ਬਣ ਜਾਣਾ ਹੈ । ਨਾਨ ਕੰਨਵੈਂਸ਼ਨਲ ਸੋਰਸ ਆਫ ਐਨਰਜੀ, ਇਸ ਉਤੇ ਸਾਡਾ ਬੜਾ ਜ਼ੋਰ ਹੈ ਕਿਉਂਕਿ ਅਲਟੀਮੇਟਲੀ ਦੂਜੀਆਂ ਚੀਜ਼ਾਂ ਕੋਈ ਕੋਲੇ ਤੋਂ ਬਣਦੀਆਂ ਹਨ, ਪਾਣੀ ਦਾ ਤਾਂ ਹੁਣ ਹੋਣਾ ਨਹੀਂ ਹੈ, ਸਾਨੂੰ ਨਾਨ ਕਨਵੈਨਸ਼ਨਲ ਐਨਰਜੀ ਉਤੇ ਜ਼ੋਰ ਦੇਣਾ ਚਾਹੀਦਾ ਹੈ। ਉਸ ਦੇ ਵਿਚ 532 ਮੈਗਾਵਾਟ ਬਿਜਲੀ ਸਾਡੇ ਪਾਸ ਹੈ ਅਤੇ 1000 ਮੈਗਾਵਾਟ ਹੋਰ ਬਿਜਲੀ ਅਸੀਂ ਇਸ ਤਰੀਕੇ ਨਾਲ ਪੈਦਾ ਕਰਨੀ ਹੈ ਜਿਸ ਦੇ 300 ਮੈਗਾਵਾਟ ਦੇ ਅਸੀਂ ਟੈਂਡਰ ਵਗੈਰਾ ਲਗਾ ਦਿੱਤੇ ਗਏ ਹਨ। ਇਸ ਤੋਂ ਇਲਾਵਾ ਇਹ ਨਹੀਂ ਕਿ ਇਸ ਨਾਲ ਆਪਾਂ ਬਰਾਬਰ ਹੋ ਜਾਵਾਂਗੇ, ਅਸੀਂ ਸੈਂਟਰ ਵਿੱਚ ਬੜੇ ਵੱਡੇ ਵੱਡੇ ਪ੍ਰਾਜੈਕਟ ਜਾਂ ਕੋਈ ਪ੍ਰਾਈਵੇਟ ਮੈਗਾ ਪ੍ਰਾਜੈਕਟ ਹਨ ਉਨ੍ਹਾਂ ਵਿਚ ਵੀ ਹਿੱਸਾ ਪਾਇਆ ਹੈ, ਉਥੋਂ ਵੀ ਸਾਨੂੰ 4299 ਮੈਗਾਵਾਟ ਬਿਜਲੀ ਹੋਰ ਮਿਲ ਜਾਵੇਗੀ । ਇਸ ਲਈ ਟੋਟਲ ਐਡੀਸ਼ਨ ਜਿਹੜੀ ਅਸੀਂ ਕਰ ਰਹੇ ਹਾਂ, ਉਹ 9000 ਮੈਗਾਵਾਟ ਬਿਜਲੀ ਦੀ ਕਰ ਰਹੇ ਹਾਂ। ਇਕੱਲਾ ਇਹ ਨਹੀਂ ਹੈ ਕਿ ਬਿਜਲੀ ਪੈਦਾ ਕਰਨ ਦੀ ਗੱਲ ਹੈ ਤੇ ਇਸ ਨੂੰ ਹਰ ਜਗ੍ਹਾ ਪਹੁੰਚਾਉਣਾ, ਟਰਾਂਸਮਿਸ਼ਨ ਤੇ ਡਿਸਟ੍ਰੀਬਿਊਸ਼ਨ ਉਤੇ ਸਾਡਾ ਬੜਾ ਜ਼ੋਰ ਹੈ, ਇਸ ਉਤੇ ਵੀ ਅਸੀਂ 13133

ਕਰੋੜ ਰੁਪਿਆ ਖਰਚ ਕੇ ਟਰਾਂਸਮਿਸ਼ਨ ਤੇ ਡਿਸਟ੍ਰੀਬਿਊਸ਼ਨ ਦਾ ਕੰਮ ਕਰ ਰਹੇ ਹਾਂ। ਇਹ ਵੀ ਦੱਸ ਕੇ ਖੁਸ਼ੀ ਹੋਵੇਗੀ ਕਿ ਜਿਹੜੇ ਬਿਜਲੀ ਦੇ ਲਾਸਿਜ਼ ਹਨ, ਜਿਹੜੇ 22 ਪ੍ਰਤੀਸ਼ਤ ਹੁੰਦੇ ਸਨ, ਉਹ ਹੁਣ ਘੱਟ ਕੇ 17 ਪ੍ਰਤੀਸ਼ਤ ਤੇ ਆ ਗਏ ਹਨ, ਇਹ ਵੀ ਇਕ ਬਹੁਤ ਵੱਡੀ ਪ੍ਰਾਪਤੀ ਹੈ । ਅਸੀਂ ਹੋਰ ਵੀ ਬਹੁਤ ਸਾਰੇ ਇਨੀਸ਼ੀਏਟਿਵ ਲਏ ਹਨ-ਇੱਕ ਹੈ ਕਿ ਅਸੀਂ ਐਤਕੀਂ 15000 ਟਿਊਬਵੈਲਾਂ ਦੇ ਕੁਨੈਕਸ਼ਨ ਦੇ ਰਹੇ ਹਾਂ, ਜਿਸ ਦੇ ਵਿੱਚ ਸਭ ਤੋਂ ਵੱਡਾ ਥਰੱਸਟ ਹੈ ਕਿ ਜਿਹੜੇ 9000 ਸਮਾਲ ਤੇ ਮਾਰਜਨਲ ਫਾਰਮਰ ਹਨ 15000 ਵਿਚੋਂ ਉਨ੍ਹਾਂ ਨੂੰ ਕੁਨੈਕਸ਼ਨ ਦੇ ਰਹੇ ਹਾਂ ਔਰ 3000 ਕੁਨੈਕਸ਼ਨ ਜਿਹੜੇ ਦੋ ਏਕੜ ਤੋਂ ਪੰਜ ਏਕੜ ਵਾਲੇ ਕਿਸਾਨ ਹਨ ਉਨ੍ਹਾਂ ਨੂੰ ਦੇ ਰਹੇ ਹਾਂ ਤਾਂ ਕਿ ਜਿਹੜਾ ਛੋਟਾ ਕਿਸਾਨ ਹੈ, ਉਨ੍ਹਾਂ ਨੂੰ ਇਹ ਮਿਲਣ। (ਥੰਪਿੰਗ) ਗਰੀਬਾਂ ਵਾਸਤੇ ਸਿੰਗਲ ਬੱਤੀ ਕੁਨੈਕਸ਼ਨ ਦਿੱਤੇ ਹਨ, ਇਸ ਤਰ੍ਹਾਂ ਬਿਜਲੀ ਦੇ ਸਾਰੇ ਜਿਹੜੇ ਕੰਮ ਹਨ, ਉਹ ਸਾਰੇ ਹੋ ਰਹੇ ਹਨ ।

ਸਪੀਕਰ ਸਾਹਿਬ, ਅੱਗੇ ਹੈਲਥ ਦੀ ਗੱਲ ਹੈ। ਹੈਲਥ ਦੇ ਲਈ ਅਸੀਂ ਬੜੇ ਵੱਡੇ ਕਦਮ ਚੁੱਕੇ ਹਨ । ਇੱਥੇ ਕੈਂਸਰ ਦੀ ਗੱਲ ਹਮੇਸ਼ਾਂ ਚਲਦੀ ਰਹਿੰਦੀ ਹੈ? ਇਹ ਹੈ ਵੀ ਬੜੀ ਖਤਰਨਾਕ ਬਿਮਾਰੀ। ਮੈਂ ਇਸ ਬਾਰੇ ਮਿੱਤਲ ਸਾਹਿਬ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਸਾਰੇ ਸਰਵੇ ਵਗੈਰਾ ਕਰਵਾਏ ਹਨ । ਹੁਣ ਸਾਡੇ 34430 ਡੈਥਸ ਪਿਛਲੇ ਪੰਜ ਸਾਲਾਂ ਦੇ ਵਿਚ ਇਸ ਬਿਮਾਰੀ ਦੇ ਕਾਰਨ ਹੋਈਆਂ ਹਨ। ਇਹ ਕਿੰਨਾ ਗੰਭੀਰ ਮਸਲਾ ਹੈ । ਅਸੀਂ ਇਸ ਦੀ ਰੋਕਥਾਮ ਵਾਸਤੇ ਜਿਵੇਂ ਵਾਰ (war) ਡਿਕਲੇਅਰ ਕੀਤੀ ਹੁੰਦੀ ਹੈ, ਇਸ ਦੀ ਟਰੀਟਮੈਂਟ ਵਾਸਤੇ ਔਰ ਇਸ ਦੇ ਵਾਸਤੇ ਸਾਰਾ ਪ੍ਰਬੰਧ ਕਰਨ ਵਾਸਤੇ ਕਿਹਾ ਹੈ ਔਰ ਇਸ ਸੈਸ਼ਨ ਵਿਚ ਹੀ ਇੱਕ ਬਿੱਲ Punjab State Cancer and de-addiction treatment fund ਕ੍ਰੀਏਟ ਕੀਤਾ ਜਾਵੇਗਾ। ਸਭ ਤੋਂ ਵਧੀਆ ਜੋ ਕੋਈ ਕੈਂਸਰ ਦਾ ਇੰਸਟੀਚਿਊਟ ਸਾਰੇ ਹਿੰਦੁਸਤਾਨ ਵਿੱਚ ਹੈ ਤਾਂ ਉਹ ਟਾਟਾ ਮੈਮੋਰੀਅਲ ਇੰਸਟੀਚਿਊਟ, ਦਿੱਲੀ ਹੈ, ਕੋਸ਼ਿਸ਼ ਕਰਕੇ ਅਤੇ ਬਹੁਤ ਮਿਹਨਤ ਕਰਕੇ ਮੈਨੂੰ ਇਸ ਵਿੱਚ ਕਾਮਯਾਬੀ ਹਾਸਲ ਹੋਈ ਹੈ। ਇਹ ਸਭ ਤੋਂ ਵੱਡੀ ਖੁਸ਼ੀ ਹੈ। ਮੈਂ ਪ੍ਰਧਾਨ ਮੰਤਰੀ ਸਾਹਿਬ ਦਾ ਧੰਨਵਾਦ ਕਰਦਾ ਹਾਂ, ਜਿੱਥੇ ਕਿਸੇ ਨੇ ਕੰਮ ਕੀਤਾ ਹੋਵੇ ਮੈਂ ਉਸ ਦਾ ਧੰਨਵਾਦ ਕਰਦਾ ਹਾਂ, ਮੁੱਲਾਂਪੁਰ ਵਿਖੇ ਇਹ ਮਨਜ਼ੂਰ ਹੋ ਗਿਆ ਹੈ। (ਥੰਪਿੰਗ) ਇਸ ਵਾਸਤੇ ਅਸੀਂ 50 ਏਕੜ ਜ਼ਮੀਨ ਵੀ ਦੇ ਦਿੱਤੀ ਹੈ । ਸਭ ਤੋਂ ਵੱਡੀ ਪ੍ਰਾਪਤੀ ਇਹ ਹੋਈ ਹੈ । ਟਾਟਾ ਮੈਮੋਰੀਅਲ ਸੈਂਟਰ ਵਾਲਿਆਂ ਨੇ ਕੈਂਸਰ ਸਬੰਧੀ ਰਜਿਸਟਰੀਆਂ ਸ਼ੁਰੂ ਕਰ ਦਿੱਤੀਆਂ ਹਨ, ਜਿਵੇਂ ਪਤਾ ਕਰਨਾ ਹੈ ਕਿ ਕਿੱਥੇ ਕੈਂਸਰ ਦੇ ਮਰੀਜ਼ ਹਨ ਜਾਂ ਨਹੀਂ। ਇਹ ਸਭ ਟਾਟਾ ਮੈਮੋਰੀਅਲ ਵਾਲੇ ਕਰ ਰਹੇ ਹਨ। ਇਸ ਤੋਂ ਇਲਾਵਾ ਤਿੰਨ ਹਸਪਤਾਲ ਹੋਰ ਜਿਹੜੇ ਸਾਡੇ ਹਨ, ਅੰਮ੍ਰਿਤਸਰ, ਬਠਿੰਡਾ ਅਤੇ ਪਟਿਆਲਾ ਵਿਖੇ ਹਨ। ਇਨ੍ਹਾਂ ਥਾਵਾਂ ਤੇ ਦੋ ਸਾਲਾਂ ਦੇ ਅੰਦਰ ਅੰਦਰ ਇਨਫ੍ਰਾਸਟ੍ਰਕਚਰ, ਮਸ਼ੀਨਰੀ, ਇਕਵਿਪਮੈਂਟ, ਡਾਕਟਰਾਂ ਨੂੰ ਟ੍ਰੇਨਿੰਗ, ਨਰਸਾਂ ਨੂੰ ਟ੍ਰੇਨਿੰਗ ਆਦਿ ਵਾਸਤੇ ਜਿਹੜਾ ਅਸੀਂ ਫੰਡ ਕ੍ਰੀਏਟ ਕੀਤਾ ਹੈ, ਜਿਸ ਦੇ ਐਸਟੀਮੇਟ ਬਾਰੇ ਮੈਂ ਹਾਲੇ

[ਮੁੱਖ ਮੰਤਰੀ]

ਦੱਸ ਨਹੀਂ ਸਕਦਾ ਪਰ ਇਹ ਘੱਟੋ-ਘੱਟ 300-400 ਕਰੋੜ ਰੁਪਏ ਹੋਵੇਗਾ, ਇਸ ਫੰਡ ਨਾਲ ਇਨ੍ਹਾਂ ਤਿੰਨਾਂ ਹਸਪਤਾਲਾਂ ਨੂੰ ਅਸੀਂ ਟਾਟਾ ਮੈਮੋਰੀਅਲ ਹਸਪਤਾਲ ਦੇ ਲੈਵਲ ਤੱਕ ਪਹੁੰਚਾਉਣਾ ਹੈ। ਇਸ ਵਾਸਤੇ ਸਾਡੀ ਮਦਦ ਟਾਟਾ ਮੈਮੋਰੀਅਲ ਇਂਸਟੀਚਿਊਟ ਵਾਲੇ ਕਰ ਰਹੇ ਹਨ । ਉਨ੍ਹਾਂ ਦੇ ਹੈੱਡ ਆਪ ਇੱਥੇ ਆਏ ਸਨ । ਉਨ੍ਹਾਂ ਦੀ ਹੀ ਇਹ ਸਾਰੀ ਪਲਾਨਿੰਗ ਹੈ। ਅਸੀਂ ਡਾਕਟਰਾਂ ਨੂੰ ਟ੍ਰੇਨਿੰਗ ਵੀ ਉਥੋਂ ਹੀ ਦਿਵਾਉਣੀ ਹੈ, ਇਕਵਿਪਮੈਂਟ ਉਨ੍ਹਾਂ ਦੇ ਥਰੂ ਲੈਣਾ ਹੈ। ਇਹ ਸਾਡੀ ਸਕੀਮ ਹੈ। ਇਸ ਤੋਂ ਇਲਾਵਾ ਬਠਿੰਡਾ ਵਿੱਚ 100 ਬੈੱਡਾਂ ਦਾ ਇੱਕ ਸੈਂਟਰ ਖੁੱਲ੍ਹ ਰਿਹਾ ਹੈ। ਇਹ ਟ੍ਰੀਟਮੈਂਟ ਅਤੇ ਡਾਇਗਨੋਜ਼ ਸੈਂਟਰ ਨਵਾਂ ਬਣ ਰਿਹਾ ਹੈ । ਹੈਲਥ ਦੇ ਖੇਤਰ ਵਿੱਚ ਇਹ ਵੱਡਾ ਕਦਮ ਚੁੱਕਿਆ ਜਾ ਰਿਹਾ ਹੈ।

ਇਸ ਤੋਂ ਇਲਾਵਾ ਡਰੱਗ ਡੀ-ਅਡਿਕਸ਼ਨ ਵਾਸਤੇ ਅਸੀਂ ਵੱਡੇ ਸਟੈੱਪ ਲੈ ਰਹੇ ਹਾਂ। ਮੈਂ ਇਸ ਵਾਸਤੇ ਡਾਕਟਰ ਅਜੀਤ ਅਵਸਥੀ ਦਾ ਧੰਨਵਾਦੀ ਹਾਂ ਜਿਹੜੇ ਪੀ.ਜੀ.ਆਈ. ਤੋਂ ਹਨ। ਉਹ ਸਾਰੀ ਪਲਾਨ ਇਸ ਵਾਸਤੇ ਤਿਆਰ ਕਰ ਰਹੇ ਹਨ। ਇਸ ਵਾਸਤੇ ਪੰਜ 50 ਬੈੱਡਿਡ ਡੀ-ਅਡਿਕਸ਼ਨ ਸੈਂਟਰ ਅਸੀਂ ਖੋਲ੍ਹ ਰਹੇ ਹਾਂ । ਉਨ੍ਹਾਂ ਨੇ ਹੀ ਬਿਲਡਿੰਗਾਂ ਦਾ ਨਕਸ਼ਾ ਬਣਵਾਇਆ ਹੈ । ਸਟਾਫ਼ ਵਾਸਤੇ ਰਿਕੁਆਇਰਮੈਂਟ ਆਦਿ ਉਨ੍ਹਾਂ ਨੇ ਪਲਾਨ ਕੀਤਾ ਹੈ । ਕੰਮ ਵਾਸਤੇ 25 ਕਰੋੜ ਰੁਪਿਆ ਖਰਚ ਹੋਵੇਗਾ। ਹੋਰ ਦੂਜੇ ਹਸਪਤਾਲਾਂ ਵਿੱਚ ਵੀ ਲੋੜੀਂਦੀਆਂ ਫੈਸਿਲਟੀਜ਼ ਦਿੱਤੀਆਂ ਜਾਣਗੀਆਂ। ਹਸਪਤਾਲਾਂ ਵਿੱਚ ਡਾਕਟਰਾਂ ਦੀ ਕਮੀ ਸੀ, ਇਸ ਵਾਸਤੇ ਮੈਂ ਮਨਿਸਟਰ ਸਾਹਿਬ ਨੂੰ ਵਧਾਈ ਦਿੰਦਾ ਹਾਂ, ਕਾਫ਼ੀ ਰਿਕਰੂਟਮੈਂਟ ਹੋ ਰਹੀ ਹੈ। ਹੁਣ ਕੋਈ ਡੇਟ ਮੁਕੱਰਰ ਨਹੀਂ ਹੈ, ਡਾਕਟਰਾਂ ਦੀ ਸਿੱਧੀ ਭਰਤੀ ਹੋ ਰਹੀ ਹੈ ਕਿਉਂਕਿ ਡਾਕਟਰ ਘੱਟ ਮਿਲਦੇ ਹਨ। ਇਸ ਕਮੀ ਨੂੰ ਪੂਰਾ ਕਰਨ ਵਾਸਤੇ ਅਜਿਹਾ ਕੀਤਾ ਜਾ ਰਿਹਾ ਹੈ । ਸਭ ਤੋਂ ਨਵੀ ਗੱਲ ਕੀਤੀ ਜਾ ਰਹੀ ਹੈ, ਉਹ ਹੈ free medicines and treatment. ਗੌਰਮਿੰਟ ਦੇ ਜਿੰਨੇ ਹਸਪਤਾਲ ਹਨ ਉਨ੍ਹਾਂ ਵਿੱਚ essential drugs, ਜਿਵੇਂ ਕੈਂਸਰ ਵਾਸਤੇ ਪਹਿਲੀ ਅਪ੍ਰੈਲ ਤੋਂ ਮਿਲਣੇ ਸ਼ੁਰੂ ਹੋ ਜਾਣਗੇ। ਦਵਾਈਆਂ ਬੜੀਆਂ ਮਹਿੰਗੀਆਂ ਹਨ, ਨਿਹਾਲਸਿੰਘਵਾਲਾ ਤੋਂ ਜਿਹੜੇ ਐਮ.ਐਲ.ਏ. ਸਾਹਿਬ ਹਨ, ਉਨ੍ਹਾਂ ਨੇ ਬੜਾ ਜ਼ਿਕਰ ਕੀਤਾ ਸੀ, ਮੈਂ ਉਨ੍ਹਾਂ ਨੂੰ ਦੱਸ ਦਿੰਦਾ ਹਾਂ ਕਿ ਇਸ ਦਾ ਫ਼ਿਕਰ ਨਾ ਕਰੋ। ਮੈਨੂੰ ਇਨ੍ਹਾਂ ਸਭ ਗੱਲਾਂ ਦਾ ਇਲਮ ਹੈ ਅਤੇ ਇਸ ਵਾਸਤੇ ਸਭ ਕੁਝ ਹੋ ਰਿਹਾ ਹੈ। ਇਸੇ ਤਰ੍ਹਾਂ ਹੀ ਹੋਰ ਵੀ ਕਈ ਮਸਲੇ ਇੱਥੇ ਆਏ ਹਨ।

ਐਜੂਕੇਸ਼ਨ ਵਾਸਤੇ ਬਹੁਤ ਕੁਝ ਕੀਤਾ ਜਾ ਰਿਹਾ ਹੈ। ਹਾਇਰ ਐਜੂਕੇਸ਼ਨ ਵਾਸਤੇ ਨਵੀਆਂ ਯੂਨੀਵਰਸਿਟੀਆਂ ਅਤੇ ਨਵੇਂ ਕਾਲਜ ਬਣ ਰਹੇ ਹਨ। ਟੀਚਰਜ਼ ਪੂਰੇ ਕੀਤੇ ਜਾ ਰਹੇ ਹਨ। ਨਵੀਆਂ ਬਿਲਡਿੰਗਾਂ ਬਣ ਰਹੀਆਂ ਹਨ। ਜਿਵੇਂ ਪਹਿਲਾਂ ਦੱਸਿਆ ਹੈ ਕਿ ਜਦੋਂ ਅਸੀਂ ਸਰਕਾਰ ਵਿੱਚ ਆਏ ਸੀ ਤਾਂ ਐਜੂਕੇਸ਼ਨ ਵਿੱਚ ਪੰਜਾਬ 14ਵੇਂ ਨੰਬਰ ਤੇ ਸੀ ਅਤੇ ਹੁਣ

ਪੰਜਾਬ ਤਕਰੀਬਨ ਪਹਿਲੇ ਨੰਬਰ ਦੇ ਨੇੜੇ ਆ ਰਿਹਾ ਹੈ। (ਥੰਪਿੰਗ) ਹਰ ਚੀਜ਼ ਨੂੰ ਅਸੀਂ ਜਿਵੇਂ ਕਹਿੰਦੇ ਹਾਂ ਕਿ ਹੋਲ ਸੇਲ ਵਿੱਚ ਕਰ ਰਹੇ ਹਾਂ। ਜਿਵੇ ਸਕੂਲਾਂ ਵਿੱਚ ਫਰਨੀਚਰ ਪੂਰਾ ਕਰਨਾ, ਲੈਟਰੀਨਾਂ, ਟਾਇਲਟਸ ਠੀਕ ਤਰੀਕੇ ਦੀਆਂ ਹੋਣ, ਇਹ ਸਭ ਕੁੱਝ ਕਰ ਰਹੇ ਹਾਂ।

ਸਪੀਕਰ ਸਾਹਿਬ, ਲਾਅ ਐਂਡ ਆਰਡਰ ਬਾਰੇ ਗੱਲ ਕਰਨ ਲੱਗਾ ਹਾਂ। ਪੀਸ ਐਂਡ ਕਮਿਊਨਲ ਹਾਰਮਨੀ ਇਹ ਸਾਡੇ ਫਲੈਗਸ਼ਿਪ ਪ੍ਰੋਗਰਾਮ ਹਨ ਜਿਸ ਵਾਸਤੇ ਸਭ ਤੋਂ ਜ਼ਿਆਦਾ ਜ਼ੋਰ ਸ਼੍ਰੋਮਣੀ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ ਨੇ ਦਿੱਤਾ ਹੈ ਅਤੇ ਆਪਣਾ ਨਿਸ਼ਾਨਾ ਮਿੱਥਿਆ ਹੈ। ਮੈਂ ਅੱਗੇ ਵੀ ਦੱਸਿਆ ਸੀ ਕਿ ਸਾਡੇ ਗਵਾਂਢ ਵਿੱਚ ਪਾਕਿਸਤਾਨ ਵੀ ਹੈ ਅਤੇ ਕਸ਼ਮੀਰ ਵੀ ਹੈ। ਉੱਥੇ ਇੰਨਾ ਕੁਝ ਹੋ ਰਿਹਾ ਹੈ ਲੇਕਿਨ ਪੰਜਾਬ ਪੀਸਫੁਲ ਸਟੇਟ ਹੈ। ਇੱਥੇ ਅਜਿਹਾ ਕੁਝ ਨਹੀਂ ਹੈ। ਇਸ ਵਾਸਤੇ ਮੈ ਪੁਲਿਸ ਨੂੰ ਵਧਾਈ ਦਿੰਦਾ ਹਾਂ ਅਤੇ ਹੋਮ ਮਨਿਸਟਰ ਨੂੰ ਵਧਾਈ ਦਿੰਦਾ ਹਾਂ ਕਿ ਇਸ ਪਾਸੇ ਕਾਫ਼ੀ ਧਿਆਨ ਹੈ। ਇੱਕ ਸਾਡੇ ਸ਼ੋਸ਼ੋ-ਰਿਲੀਜੀਅਸ ਪ੍ਰਾਬਲਮਜ਼ ਹੋ ਜਾਂਦੀਆਂ ਹਨ। ਤੁਹਾਨੂੰ ਵੀ ਪਤਾ ਹੀ ਹੈ। ਕਦੇ ਕੋਈ ਪ੍ਰਾਬਲਮ ਹੋ ਗਈ, ਮੈਂ ਨਾਂ ਨਹੀਂ ਲੈਣਾ ਚਾਹੁੰਦਾ ਪਰ ਇਨ੍ਹਾਂ ਪ੍ਰਾਬਲਮਜ਼ ਨੂੰ ਵੀ ਇੰਨੇ ਵਧੀਆ ਤਰੀਕੇ ਨਾਲ ਹੈਂਡਲ ਕੀਤਾ ਹੈ ਕਿ ਕਦੇ ਕੋਈ ਇਹੋ ਜਿਹਾ ਇੰਸੀਡੈਂਟ ਨਹੀਂ ਹੋਇਆ ਭਾਵੇਂ ਸਾਡੇ ਬੜੀਆਂ ਇਮੋਸ਼ਨਲ ਗੱਲਾਂ ਹੁੰਦੀਆਂ ਹਨ ਤੇ ਲੋਕਾਂ ਤੇ ਇਨ੍ਹਾਂ ਦਾ ਅਸਰ ਹੁੰਦਾ ਹੈ ਪਰ ਬੜੇ ਤਰੀਕੇ ਤੇ ਤੁਹੱਮਲ ਨਾਲ ਇਹ ਸਮੇਟੀਆਂ ਹਨ। ਸਿਆਸੀ ਸੂਝਬੂਝ ਨਾਲ ਇਹ ਸਾਰਾ ਕੁੱਝ ਅਸੀਂ ਹੱਲ ਕੀਤਾ ਹੈ।

ਜਨਰਲ ਕਰਾਈਮ ਜੋ ਹੈ, ਉਹ ਸਾਰਾ ਅੰਡਰ ਕੰਟਰੋਲ ਹੈ। ਜੋ ਡਰੱਗਜ਼ ਹਨ, ਅਸੀਂ ਕਾਫ਼ੀ ਫੜੇ ਹਨ, ਮੇਜਰ ਡਰੱਗਜ਼ ਤੇ ਸਾਡਾ ਆਪਣਾ ਕੋਈ ਕੰਟਰੋਲ ਨਹੀਂ ਹੈ ਕਿਉਂਕਿ ਇਹ ਡਰੱਗਜ਼ ਅਫਗਾਨਿਸਤਾਨ ਤੋਂ ਆਉਂਦੇ ਹਨ, ਫਿਰ ਪਾਕਿਸਤਾਨ ਪਹੁੰਚਦੇ ਹਨ ਅਤੇ ਫਿਰ ਪੰਜਾਬ ਆਉਂਦਾ ਹੈ। ਫਿਰ ਦਿੱਲੀ ਤੋਂ ਹੋ ਕੇ ਬਾਹਰਲੇ ਮੁਲਕਾਂ ਤੱਕ ਇਹ ਡਰੱਗਜ਼ ਜਾਂਦੇ ਹਨ। ਸਾਡਾ ਕੰਟਰੋਲ ਇਸ ਕਰਕੇ ਨਹੀਂ ਹੈ ਕਿਉਂਕਿ ਜਦੋਂ ਬਾਰਡਰ ਤੋਂ ਡਰੱਗਜ਼ ਆਉਂਦੀਆਂ ਹਨ ਤਾਂ ਉਹ ਏਰੀਆ ਬੀ.ਐਸ.ਐਫ. ਦੇ ਕੰਟਰੋਲ ਵਿੱਚ ਹੈ । ਲੇਕਿਨ ਫਿਰ ਵੀ ਮੈਂ ਸਾਡੀ ਪੁਲਿਸ ਨੂੰ ਵਧਾਈ ਦਿੰਦਾ ਹਾਂ ਕਿ ਇਨ੍ਹਾਂ ਨੇ ਸਪੈਸ਼ਲ ਡਰਾਈਵ ਕਰਕੇ ਐਤਕੀਂ 275 ਕਿਲੋਗ੍ਰਾਮ ਡਰੱਗਜ਼ ਹੈਰੋਇਨ ਦੀਆਂ ਫੜੀਆਂ ਹਨ ਜਿਹੜੀ ਕਿ ਸਭ ਤੋ ਵੱਧ ਖਤਰਨਾਕ ਹੈ । ਥੋੜ੍ਹੇ ਦਿਨ ਪਹਿਲਾਂ ਹੀ ਜ਼ੀਰਕਪੁਰ ਵਿੱਚ ਵੀ ਫੜੇ ਗਏ ਹਨ ਜਿਨ੍ਹਾਂ ਤੋਂ 26 ਕਿਲੋਗ੍ਰਾਮ ਹੈਰੋਇਨ ਫੜੀ ਹੈ। ਇਸ ਬਾਰੇ ਵੀ ਮੈਂ ਉਨ੍ਹਾਂ ਵਧਾਈ ਦਿੰਦਾ ਹਾਂ ਅਤੇ ਨਾਲ ਇੱਕ ਫੈਕਟਰੀ ਵੀ ਫੜੀ ਹੈ ਜਿਹੜੀ ਕਿ ਕੈਮੀਕਲ ਲੈਬੋਰਟਰੀ ਮੈਨੂੰਫੈਕਚਰਰ ਆਫ ਆਈਸਕੋਵੇ ਹੈ, ਉਸ ਕੇਸ ਵਿੱਚ ਵੀ ਬਹੁਤ ਵੱਡੀ ਕਾਮਯਾਬੀ ਪ੍ਰਾਪਤ ਹੋਈ ਹੈ । ਇਸ ਤਰ੍ਹਾਂ ਮੈਂ ਸਭ ਤੋਂ ਜ਼ਰੂਰੀ ਗੱਲ ਕਰਨੀ ਚਾਹੁੰਦਾ ਹਾਂ, ਜੋ ਕਿ Crime Against Women ਬਾਰੇ ਹੈ ਕਿਉਂਕਿ ਅੱਜ ਦੇਸ਼ ਵਿੱਚ ਸਭ ਤੋਂ ਵੱਡੀ ਚਰਚਾ ਦਾ ਇਹ ਵਿਸ਼ਾ ਹੈ ਅਤੇ ਇਹ ਹੈ ਵੀ ਠੀਕ ਕਿਉਂਕਿ ਆਪਣੇ ਗੁਰੂਆਂ ਨੇ ਵੀ ਆਖਿਆ ਹੈ :

[ਮੁੱਖ ਮੰਤਰੀ]

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ ।।

ਔਰਤ ਦੀ ਇੱਜ਼ਤ ਔਰ ਔਰਤ ਦੇ ਹੱਕਾਂ ਦੀ ਦੇਖਭਾਲ ਤੇ ਸਿਕਿਉਰਟੀ ਬਾਰੇ ਦੇਖਣਾ ਸਭ ਸਰਕਾਰਾਂ ਦਾ ਫਰਜ਼ ਹੈ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਗੌਰਮਿੰਟ ਆਫ਼ ਇੰਡੀਆ ਦੀ ਏਜੰਸੀ ਹੈ, ਉਹ 'ਨੈਸ਼ਨਲ ਕਰਾਈਮਜ਼ ਬਿਊਰੋ' ਹੈ। ਇਸ ਦੀ ਇੱਕ ਰਿਪੋਰਟ ਛਪੀ ਹੈ। ਉਨ੍ਹਾਂ ਨੇ 35 ਸਟੇਟਸ ਅਤੇ ਯੂ.ਟੀ. ਬਾਰੇ ਵੇਰਵਾ ਦਿੱਤਾ ਹੈ। Report on Crime Against Women, ਪੰਜਾਬ ਇਸ ਮਸਲੇ ਵਿੱਚੋਂ 19ਵੇਂ ਨੰਬਰ ਤੇ ਹੈ। ਹਰਿਆਣਾ 14ਵੇਂ ਨੰਬਰ ਤੇ ਹੈ। ਨੈਸ਼ਨਲ ਕੈਪੀਟਲ ਦਿੱਲੀ ਦਾ 15ਵਾਂ ਨੰਬਰ ਹੈ। ਮਤਲਬ ਕਿ ਜਿਹੜੀਆਂ ਆਪਣੀਆਂ ਸਰਾਊਂਡਿੰਗ ਸਟੇਟਸ ਹਨ, ਇਨ੍ਹਾਂ ਸਾਰੀਆਂ ਤੋਂ ਸਾਡਾ ਵਧੀਆ ਨੰਬਰ ਆਇਆ ਹੈ। ਸਭ ਤੋਂ ਘੱਟ ਕਰਾਈਮ ਅਗੇਂਸਟ ਵੂਮੈਨ ਪੰਜਾਬ ਵਿੱਚ ਹੈ। ਸ਼ਹਿਰਾਂ ਬਾਰੇ ਵੀ ਉਸ ਰਿਪੋਰਟ ਵਿੱਚ ਦੱਸਿਆ ਗਿਆ ਹੈ । ਉਸ ਵਿੱਚ 53 ਸ਼ਹਿਰਾਂ ਦਾ ਸਰਵੇ ਕੀਤਾ ਗਿਆ ਹੈ। ਅੰਮ੍ਰਿਤਸਰ ਇਸ ਰਿਪੋਰਟ ਵਿੱਚ ਸਭ ਤੋਂ ਵਧੀਆ ਸ਼ਹਿਰ ਮੰਨਿਆ ਗਿਆ ਹੈ ਜਿਸ ਦਾ ਨੰਬਰ 46ਵਾਂ ਹੈ। ਲੁਧਿਆਣਾ ਦਾ ਨੰਬਰ 38ਵਾਂ ਹੈ। ਇਸ ਤਰ੍ਹਾਂ ਇੱਥੇ ਵਧੀਆ ਪ੍ਰਬੰਧ ਹੈ। ਇਸ ਤਰ੍ਹਾਂ ਰੇਪ ਦੇ, ਮੋਲੈਸਟੇਸ਼ਨ ਦੇ ਅਤੇ ਈਵ ਟੀਜ਼ਿੰਗ ਦੇ ਦੇਸਾਂ ਬਾਰੇ ਵੀ ਦੱਸਿਆ ਹੈ। ਮੈਂ ਫਿਗਰ ਵਿੱਚ ਨਹੀਂ ਜਾਣਾ ਚਾਹੁੰਦਾ, ਇਨ੍ਹਾਂ ਚਾਰ-ਪੰਜ ਸਟੇਟਾਂ ਵਿੱਚੋਂ ਸਭ ਤੋਂ ਘੱਟ ਇਥੇ ਕੇਸ ਹਨ। ਆਪਣੇ ਇੱਥੇ ਇਨ੍ਹਾਂ ਤੇ ਕੰਟਰੋਲ ਹੈ। ਦੂਸਰੀ ਗੱਲ ਹੁੰਦੀ ਹੈ ਕਿ ਜਦੋਂ ਕੋਈ ਕੇਸ ਹੋ ਜਾਵੇ। ਦੇਖੋ, ਕੇਸ ਤਾਂ ਸਡਨਲੀ ਹੁੰਦੇ ਰਹਿਣੇ ਹਨ। ਕੋਈ ਇਹੋ ਜਿਹੀ ਸਟੇਟ ਜਾਂ ਕੋਈ ਇਹੋ ਜਿਹਾ ਮੁਲਕ ਨਹੀਂ ਜਿਸਦੇ ਵਿੱਚ ਕੋਈ ਕਰਾਈਮ ਨਾ ਹੁੰਦਾ ਹੋਵੇ। ਲੇਕਿਨ ਅਸਲੀ ਗੱਲ ਹੈ ਕਿ ਉਸ ਤੇ ਐਕਸ਼ਨ ਕੀ ਹੋਇਆ ਹੈ। ਜਿਹੜੇ ਸਾਡੇ ਪੰਜ-ਚਾਰ ਕੇਸਿਜ਼ ਹੋਏ ਹਨ, ਮੈਂ ਉਨ੍ਹਾਂ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ। ਇੱਕ ਤਾਂ ਫਰੀਦਕੋਟ ਵਿੱਚ ਅਬਡਕਸ਼ਨ ਦਾ ਕੇਸ ਹੋਇਆ ਹੈ । ਉਸ ਕੇਸ ਵਿੱਚ 20 ਮੁਲਜ਼ਮ ਗ੍ਰਿਫਤਾਰ ਕੀਤੇ ਗਏ ਔਰ ਕੇਸ ਅੰਡਰ ਟਰਾਇਲ ਹੈ । ਅੰਮ੍ਰਿਤਸਰ ਵਿੱਚ ਜੋ ਏ.ਐਸ.ਆਈ. ਮਰਡਰ ਕੇਸ ਹੋਇਆ ਸੀ, ਉਸ ਕੇਸ ਵਿੱਚ ਵੀ ਸਾਰੇ ਪੰਜ ਮੁਲਜ਼ਮ ਫੜੇ ਗਏ ਹਨ ਔਰ ਜਿਹੜੇ ਪੁਲਿਸ ਕਰਮਚਾਰੀਆਂ ਦੀ ਢਿੱਲ ਸੀ, ਉਸ ਵਿੱਚ ਉਸ ਸਮੇਂ ਦਾ ਐਸ.ਐਚ.ਓ. ਤੇ ਇੰਸਪੈਕਟਰ ਅਸ਼ਵਨੀ ਕੁਮਾਰ ਡਿਸਮਿਸ ਕੀਤੇ ਗਏ ਹਨ। ਡਿਪਾਰਟਮੈਂਟਲ ਐਕਸ਼ਨ ਵੀ ਉਨ੍ਹਾਂ ਸਾਰੇ ਸਬੰਧਿਤ ਪੁਲਿਸ ਕਰਮਚਾਰੀਆਂ ਖਿਲਾਫ ਲਏ ਜਾ ਰਹੇ ਹਨ। ਇਹ ਕੇਸ ਵੀ ਅੰਡਰ ਟਰਾਇਲ ਹੈ । ਏ.ਐਸ.ਆਈ. ਸਾਹਿਬ ਦੀ ਲੜਕੀ ਨੂੰ ਨਾਇਬ ਤਹਿਸੀਲਦਾਰ ਬਣਾ ਦਿੱਤਾ ਹੈ, ਕਿਉਂਕਿ ਜਿਹੜੇ ਇਹੋ ਜਿਹੇ ਪਰਿਵਾਰ ਹੁੰਦੇ ਹਨ, ਉਨ੍ਹਾਂ ਨਾਲ ਹਮਦਰਦੀ ਕਰਨੀ ਤੇ ਉਨ੍ਹਾਂ ਦੀ ਮਦਦ ਕਰਨੀ ਸਾਡਾ ਫਰਜ਼ ਹੈ। ਪਟਿਆਲੇ ਵਿੱਚ ਬਾਦਸ਼ਾਹਪੁਰ ਵਿਖੇ ਕੇਸ ਹੋਇਆ । ਉਸ ਦੇ ਵੀ ਸਾਰੇ ਮੁਲਜ਼ਮ ਫੜੇ ਗਏ ਹਨ। ਡੀ.ਐਸ.ਪੀ. ਸਸਪੈਂਡ ਕੀਤਾ ਗਿਆ ਹੈ । ਏ.ਐਸ.ਆਈ. ਤੇ ਐਸ.ਐਚ.ਓ. ਡਿਸਮਿਸ ਹੋਏ ਹਨ। ਕੇਸ ਅੰਡਰ ਟਰਾਇਲ ਹੈ।

ਮਤਲਬ ਹੈ ਕਿ ਕਰਾਈਮ ਤਾਂ ਹੁੰਦਾ ਰਹਿੰਦਾ ਹੈ। ਇਹ ਕਿਸੇ ਦੇ ਵੱਸ ਨਹੀਂ। ਲੇਕਿਨ ਪੁਲਿਸ ਦਾ ਤੇ ਸਟੇਟ ਗੌਰਮਿੰਟ ਦਾ ਕੰਮ ਹੈ ਕਿ ਇਨ੍ਹਾਂ ਕੇਸਾਂ ਵਿੱਚ ਤੁਰੰਤ ਐਕਸ਼ਨ ਹੋਵੇ। ਇਹ ਤੁਰੰਤ ਐਕਸ਼ਨ ਅਸੀਂ ਕੀਤੇ ਹਨ। ਹੁਣ ਜਿਹੜਾ ਤਰਨਤਾਰਨ ਵਿਖੇ ਕੇਸ ਹੋਇਆ ਹੈ, ਇਸ ਦੀ ਅੱਜ ਰਿਪੋਰਟ ਵੀ ਡੀ.ਸੀ. ਸਾਹਿਬ ਵੱਲੋਂ ਆ ਗਈ ਹੈ। ਇਸ ਵਿੱਚ ਜੋ ਐਕਸ਼ਨ ਉਨ੍ਹਾਂ ਨੇ ਰਿਕੁਮੈਂਡ ਕੀਤੇ ਹਨ, ਉਹ ਕਰਨੇ ਹਨ। ਲੇਕਿਨ ਉਸ ਵਿਚ ਜੋ ਹੈੱਡ ਕਾਂਸਟੇਬਲ ਹਨ, ਦੋਵੇਂ ਸਸਪੈਂਡ ਕਰ ਦਿੱਤੇ ਹਨ, ਉਨ੍ਹਾਂ ਤੇ ਕੇਸ ਵੀ ਰਜਿਸਟਰ ਕਰ ਦਿੱਤਾ ਹੈ, ਗ੍ਰਿਫਤਾਰ ਵੀ ਕਰ ਲਏ ਹਨ। ਹੁਣ ਇਸ ਤੋਂ ਵੱਧ ਸਟੇਟ ਗੌਰਮਿੰਟ ਕੀ ਕਰ ਸਕਦੀ ਹੈ, ਜੇ ਕਿਸੇ ਨੇ ਗਲਤੀ ਕੀਤੀ ਹੈ, ਇਹ ਮਾੜਾ ਕੰਮ ਕੀਤਾ ਹੈ, ਅਸੀਂ ਇਸ ਦੀ ਨਿੰਦਾ ਕਰਦੇ ਹਾਂ ਕਿਉਂਕਿ ਸਾਡੀ ਪਾਲਿਸੀ ਦੇ ਅਗੇਂਸਟ ਜਾ ਕੇ ਇਹ ਕੰਮ ਕੀਤਾ ਹੈ। ਅਸੀਂ ਤਾਂ ਇਥੋਂ ਤੱਕ ਵੀ ਕੀਤਾ ਹੈ ਕਿ 20 ਫਾਸਟ ਟਰੈਕ ਕੋਰਟਸ ਬਾਰੇ ਅਸੀਂ ਹਾਈ ਕੋਰਟ ਨੂੰ ਲਿਖਿਆ ਸੀ ਕਿ ਜਿਹੜੇ ਕੋਈ ਕਰਾਈਮ ਅਗੇਂਸਟ ਵੂਮੈਨ ਹੋਣ, ਉਨ੍ਹਾਂ ਕੇਸਾਂ ਵਿੱਚ ਫਾਸਟ ਟਰੈਕ ਕੋਰਟਸ ਦਿੱਤੀਆਂ ਜਾਣ ਔਰ ਇਥੋਂ ਤੱਕ ਕੀਤਾ ਕਿ ਕਿਸੇ ਵੀ ਲੇਡੀ ਵੱਲੋਂ ਕਿਸੇ ਦੇ ਖਿਲਾਫ ਕਰਾਈਮ ਦੀ ਸ਼ਿਕਾਇਤ ਹੈ ਤਾਂ ਉਸ ਲੇਡੀ ਨੂੰ ਘਰ ਜਾ ਕੇ ਪੁੱਛਗਿਛ ਕਰਨੀ ਹੈ, ਉਸ ਨੂੰ ਥਾਣੇ ਨਹੀਂ ਬੁਲਾਉਣਾ ਔਰ ਉਹ ਵੀ ਉਸ ਦੀ ਫੈਮਲੀ ਦੇ ਮੈਂਬਰਾਂ ਦੇ ਸਾਹਮਣੇ ਔਰ ਨਾਲ ਲੇਡੀ ਪੁਲਿਸ ਜ਼ਰੂਰ ਹੋਵੇ। ਇਸੇ ਤਰ੍ਹਾਂ ਅਸੀਂ ਇਹ ਵੀ ਕੀਤਾ ਕਿ ਹਰ ਥਾਣੇ ਵਿਚ ਇੱਕ ਲੇਡੀ ਸਬ ਇੰਸਪੈਕਟਰ ਵੀ ਹੋਵੇ ਔਰ ਲੇਡੀ ਡੀ.ਐਸ.ਪੀ. ਵੀ ਭਰਤੀ ਕਰ ਰਹੇ ਹਾਂ, ਲੇਡੀ ਇੰਸਪੈਕਟਰ ਵੀ ਭਰਤੀ ਕਰ ਰਹੇ ਹਾਂ ਔਰ ਇਹ ਸਾਰਾ ਕੁਝ ਕਰ ਰਹੇ ਹਾਂ। ਸਪੀਕਰ ਸਾਹਿਬ, ਮੈਂ ਸਾਰੇ ਪੰਜਾਬ ਨੂੰ ਔਰ ਖਾਸ ਕਰਕੇ ਯੂਨੀਅਨਜ਼ ਨੂੰ ਇੱਕ ਹੋਰ ਬੇਨਤੀ ਕਰਦਾ ਹਾਂ ਕਿ ਦੇਖੋ ਤੁਹਾਡਾ ਡੈਮੋਕਰੇਸੀ ਵਿੱਚ ਹੱਕ ਹੈ, ਹਰ ਇਕ ਦਾ ਹੱਕ ਹੈ ਕਿ ਉਹ ਆਪਣੇ ਵਿਊਜ਼ ਦਾ ਪ੍ਰਗਟਾਵਾ ਕਰ ਸਕੇ ਪਰ ਕੋਈ ਅਜਿਹਾ ਤਰੀਕਾ ਨਹੀਂ ਵਰਤਣਾ ਚਾਹੀਦਾ ਕਿ ਜਿਸ ਨਾਲ ਆਮ ਪਬਲਿਕ ਨੂੰ ਤੰਗੀ ਹੋਵੇ। ਕਈ ਰੇਲਾਂ ਰੋਕਦੇ ਹਨ, ਕਈ ਸੜਕਾਂ ਰੋਕਦੇ ਹਨ, ਸਰਕਾਰ ਨੇ ਤਾਂ ਚਲੋ ਇੰਤਜ਼ਾਮ ਕਰਨਾ ਹੈ ਲੇਕਿਨ ਉਸ ਕਾਰਨ ਕਾਫ਼ੀ ਤਕਲੀਫ ਜਨਤਾ ਨੂੰ ਹੁੰਦੀ ਹੈ। ਇਸ ਲਈ ਮੈਂ ਅਪੀਲ ਕਰਦਾ ਹਾਂ ਕਿ ਅਸੀਂ ਹੁਣ ਹਰ ਡਿਸਟ੍ਰਿਕਟ ਵਿੱਚ ਜਿਵੇਂ ਚੰਡੀਗੜ੍ਹ ਇਕ ਜਗ੍ਹਾ ਬਣਾਈ ਹੈ ਜਿਸ ਨੂੰ ਆਪਣਾ ਕੋਈ ਗਿਲਾ ਸ਼ਿਕਵਾ ਹੈ ਉਹ ਉਥੇ ਆ ਕੇ ਧਰਨਾ ਦੇਵੇ, ਕੋਈ ਲੈਕਚਰ ਕਰੇ, ਉਹ ਅਸੀਂ ਹਰ ਜ਼ਿਲ੍ਹਿਆਂ ਵਿੱਚ ਬਣਾਉਣ ਦਾ ਯਤਨ ਕਰ ਰਹੇ ਹਾਂ । ਮੈਂ ਸਾਰੀਆਂ ਯੂਨੀਅਨਜ਼ ਨੂੰ ਇਹ ਅਪੀਲ ਜ਼ਰੂਰ ਕਰਦਾ ਹਾਂ ਕਿ ਇਹ ਧਿਆਨ ਦਿੱਤਾ ਜਾਵੇ, ਉਹ ਅਜਿਹਾ ਕੰਮ ਨਾ ਕਰਨ ਜਿਨ੍ਹਾਂ ਵਿੱਚ ਲੋਕਾਂ ਨੂੰ ਤਕਲੀਫ ਹੋਵੇ । ਇਸੇ ਤਰ੍ਹਾਂ ਇਕ ਬਹੁਤ ਵੱਡਾ ਅਤੇ ਬਹੁਤ ਮੁਸ਼ਕਲ ਕੰਮ ਹੈ ਕਿ ਆਪਣੇ ਪੰਜਾਬ ਵਿੱਚ ਇਕ ਸਿਸਟਮ ਸੀ ਸਿਕਿਉਰਿਟੀ ਦਾ, ਕਈਆਂ ਕੋਲ ਤਾਂ ਸਿਕਿਉਰਿਟੀ ਦੇ 40-40 ਬੰਦੇ ਸੀ ਇੱਕ ਐਸ.ਐਸ.ਪੀ.ਸੀ, ਉਸ ਤੇ ਵੀ ਐਕਸ਼ਨ ਹੋਇਆ, ਕਿਸੇ ਕੋਲ 50 ਬੰਦੇ ਸਿਕਿਉਰਿਟੀ ਦੇ ਸੀ, ਹੋਰ ਵੀ ਕਈ ਅਉਂਦੇ ਹਨ, ਮੈਂ ਤਾਂ ਸੌਖਾ ਹੀ ਆਖ ਦਿੰਦਾ ਹਾਂ ਕਿ

[ਮੁੱਖ ਮੰਤਰੀ]

ਭਾਈ ਇਹ ਤਾਂ ਹੋਮ ਮਨਿਸਟਰ ਦੇ ਵੱਸ ਦੀ ਗੱਲ ਹੈ, ਉਸ ਕੋਲ ਜਾਓ। ਮੇਰੇ ਕੋਲ ਤਾਂ ਇਹੀ ਤਰੀਕਾ ਹੈ, ਲੇਕਿਨ ਉਸ ਵਿੱਚ ਕੰਮ ਬੜਾ ਚੰਗਾ ਹੋਇਆ ਕਿ 4200 ਪੁਲਿਸ ਕਰਮੀ ਅਸੀਂ ਉਥੋਂ ਵਿਦਡਰਾਅ ਕਰਕੇ ਇਹ ਪੁਲਿਸਿੰਗ ਵਿੱਚ ਲਿਆਂਦੇ ਔਰ 100 ਗਡੀਆਂ ਵੀ ਆ ਗਈਆਂ ਹਨ। ਇਹ ਬਹੁਤ ਚੰਗਾ ਹੋਇਆ ਹੈ। ਰਿਕਰੂਟਮੈਂਟ ਵੀ ਬੜੀ ਖੁਲ੍ਹਦਿਲੀ ਨਾਲ ਕੀਤੀ ਹੈ। 17,384 ਪੁਲਿਸ ਦੇ ਆਦਮੀ ਭਰਤੀ ਕੀਤੇ ਹਨ, 2000 ਲੇਡੀਜ਼ ਕੰਸਟੇਬਲ ਭਰਤੀ ਕੀਤੀਆਂ ਹਨ ਔਰ ਇਸ ਤਰ੍ਹਾਂ ਹੋਰ ਵੀ ਸਟਾਫ ਭਰਤੀ ਕੀਤਾ ਹੈ ਤਾਂ ਕਿ ਪੰਜਾਬ ਦਾ ਲਾਅ ਐਂਡ ਆਰਡਰ ਚੰਗਾ ਹੋਵੇ । ਸਪੀਕਰ ਸਾਹਿਬ, ਸਾਡੇ ਸ਼ਹਿਰ ਜਿਹੜੇ ਹਨ ਜਿਵੇਂ ਹੁਣੇ ਹੀ ਦੱਸਿਆ ਗਿਆ ਸੀ ਕਿ ਸਾਡੇ 1 ਕਰੋੜ 4 ਲੱਖ ਅਬਾਦੀ ਹੈ ਔਰ 145 ਸ਼ਹਿਰ ਹਨ ਔਰ ਇਹ ਜਿਹੜੇ ਸ਼ਹਿਰ ਹਨ ਹੁਣ ਇਨ੍ਹਾਂ ਦੀ ਅਬਾਦੀ ਵੱਧ ਰਹੀ ਹੈ । ਮੈਂ ਬਾਰੀਕੀ ਵਿੱਚ ਨਹੀਂ ਜਾਂਦਾ, ਮੈਂ ਸਦਨ ਵਿਚ ਖੜ੍ਹਾ ਹੋ ਕੇ ਵਿਸ਼ਵਾਸ ਦਿਵਾਉਂਦਾ ਹਾਂ ਕਿ ਅਗਲੇ 4 ਸਾਲਾਂ ਦੇ ਵਿੱਚ ਪੰਜਾਬ ਵਿੱਚ ਇੱਕ ਵੀ ਸ਼ਹਿਰ ਅਜਿਹਾ ਨਹੀਂ ਰਹੇਗਾ ਜਿਸ ਵਿਚ ਪੂਰਾ ਪਾਣੀ ਨਹੀਂ ਹੋਵੇਗਾ, ਜਿਸ ਵਿੱਚ ਸੀਵਰੇਜ ਨਾ ਹੋਵੇ, ਜਿਸ ਵਿੱਚ ਸੀਵਰੇਜ ਟਰੀਟਮੈਂਟ ਪਲਾਂਟ ਨਾ ਲੱਗਿਆ ਹੋਵੇ ਔਰ ਸੜਕਾਂ ਤੇ ਲਾਈਟਾਂ, ਹਰ ਚੀਜ਼ ਅਸੀਂ ਸ਼ਹਿਰਾਂ ਦੇ ਲੋਕਾਂ ਦੀ ਸਹੂਲਤ ਵਾਸਤੇ ਕਰ ਰਹੇ ਹਾਂ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਕਿਉਂਕਿ ਇਹ ਸਭ ਤੋਂ ਜ਼ਰੂਰੀ ਚੀਜ਼ਾਂ ਹਨ, ਹੋਰ ਵੀ ਜ਼ਰੂਰਤਾਂ ਹਨ ਪਰ ਬੇਸਿਕ ਨਸੈਸਟੀਜ਼ ਇਹ ਹਨ। ਅੱਜ ਇੰਨਾ ਸਾਨੂੰ ਕਰਨਾ ਪੈ ਰਿਹਾ ਹੈ, ਇਹ ਅੱਜ ਤੋਂ 15-20 ਸਾਲ ਪਹਿਲਾਂ ਹੋ ਜਾਣਾ ਚਾਹੀਦਾ ਸੀ । ਜਿਹੜਾ ਹੁਣ ਸਾਰਾ ਇਹ ਬੈਕਲਾਗ ਸਾਨੂੰ ਕਰਨਾ ਪੈ ਰਿਹਾ ਹੈ । ਲੁਧਿਆਣੇ ਵਿਚ ਮੈਟਰੋ ਰੇਲ 9840 ਕਰੋੜ ਰੁਪਏ ਖਰਚ ਕਰਕੇ ਲਗਾ ਰਹੇ ਹਾਂ, ਉਸ ਦਾ ਡੀ.ਪੀ.ਆਰ has submitted to Government of India, ਅੰਮ੍ਰਿਤਸਰ ਅਤੇ ਲੁਧਿਆਣਾ ਸ਼ਹਿਰਾਂ ਵਿੱਚ 350 ਬੱਸਾਂ ਇਹ ਵੀ ਕਰ ਰਹੇ ਹਾਂ। ਹੋਰ ਬਹੁਤ ਸਾਰੀਆਂ ਸ਼ਹਿਰਾਂ ਦੀਆਂ ਥਾਵਾਂ ਜਿਵੇਂ ਗਊਸ਼ਾਲਾਵਾਂ ਹਨ, ਬਿਲਡਿੰਗ ਫੀਸ ਤੇ ਹਾਊਸ ਟੈਕਸ ਤੋਂ ਉਨ੍ਹਾਂ ਨੂੰ ਐਗਜ਼ੰਪਟ ਕੀਤਾ ਹੈ। ਇੰਪਰੂਵਮੈਂਟ ਟਰੱਸਟਾਂ ਦੀ ਸਕੀਮ ਵਿੱਚ ਕੰਸਟਰਕਸ਼ਨ ਪੀਰੀਅਡ ਹੋਰ ਵਧਾ ਦਿੱਤਾ ਹੈ । 75% deduction in non-construction fee, occupation certificate to bring alongwith the completion certificate, registration of conveyance deed at allotment price rather than market price. ਇਸ ਤਰ੍ਹਾਂ ਦੇ ਸਾਰੇ ਮਸਲੇ ਹੱਲ ਕਰ ਰਹੇ ਹਾਂ । ਹੁਣ ਰੈਂਟ ਕੰਟਰੋਲ ਐਕਟ ਵੀ ਬਣ ਗਿਆ ਹੈ ਪਰ ਉਹ ਲਾਗੂ ਅੱਗੇ ਤੋਂ ਹੋਵੇਗਾ। ਜਿਹੜੇ ਅੱਜ ਟੈਨੈਂਟ ਹਨ, ਉਨ੍ਹਾਂ ਤੇ ਕੋਈ ਲਾਗੂ ਨਹੀਂ ਹੋਣਾ। ਇਸੇ ਤਰ੍ਹਾਂ ਐਨ.ਆਰ.ਆਈਜ਼. ਜਿਹੜੇ ਹਨ, ਉਹ ਆਪਣੀਆਂ ਜਾਇਦਾਦਾਂ ਜਿਹੜੀਆਂ ਹਨ, ਉਹ ਖਾਲੀ ਕਰਵਾ ਸਕਦੇ ਹਨ। ਇੱਕ ਐਕਟ ਬਣਾ ਦਿੱਤਾ। ਸੀਨੀਅਰ ਸਿਟੀਜ਼ਨ, ਵਿਡੋ ਵਿਧਵਾਵਾਂ ਆਪਣਾ ਹਾਊਸ, ਘਰ ਜਾਂ ਦੁਕਾਨ

ਖਾਲੀ ਕਰਵਾ ਸਕਦੀ ਹੈ। ਇਸੇ ਤਰ੍ਹਾਂ ਹਾਊਸਿੰਗ ਤੇ ਅਰਬਨ ਡਿਵੈਲਪਮੈਂਟ ਹੈ। ਪਹਿਲੀ ਵਾਰ ਇਸ ਗੌਰਮਿੰਟ ਵਿੱਚ ਹੋਇਆ ਕਿ ਮਾਸਟਰ ਪਲਾਨ ਸਿਟੀਜ਼ ਦੀਆਂ ਬਣ ਰਹੀਆਂ ਹਨ। 32 ਸ਼ਹਿਰਾਂ ਦੀਆਂ ਇਸ ਵੇਲੇ ਮਾਸਟਰ ਪਲਾਨ ਬਣ ਚੁੱਕੀਆਂ ਹਨ। 18 ਦੀਆਂ ਸਾਲ ਵਿੱਚ ਹੋਰ ਨੋਟੀਫਾਈ ਹੋ ਜਾਣੀਆਂ ਹਨ। In three year, 40 ਹੋਰ ਹੋ ਜਾਣੀਆਂ ਹਨ। ਇਹ ਵੀ ਹੈ ਕਿ ਲੋਕਾਂ ਨੂੰ ਮਕਾਨ ਚਾਹੀਦੇ ਹਨ। ਅੱਗੇ ਵੱਡਿਆਂ ਸ਼ਹਿਰਾਂ ਵਿੱਚ ਤਾਂ ਥੋੜ੍ਹਾ ਬਹੁਤ ਹੋ ਜਾਂਦਾ ਸੀ। ਹੁਣ ਸਬ-ਡਵੀਜ਼ਨਲ ਜਿਹੜੇ ਸ਼ਹਿਰ ਹਨ, ਉਥੇ ਵੀ ਬੜੀ ਡਿਮਾਂਡ ਹੈ। ਕਿਸ ਤਰ੍ਹਾਂ ਉਥੇ ਵੱਡੇ ਲੈਵਲ ਤੇ ਨਿਊ ਅਰਬਨ ਅਸਟੇਟ ਬਣ ਰਹੇ ਹਨ। ਅਰਬਨ ਅਸਟੇਟ ਬਣਾ ਰਹੇ ਹਾਂ। ਹਾਊਸਿੰਗ ਪਾਲਿਸੀ ਵੀ ਨਵੀਂ ਆ ਰਹੀ ਹੈ। ਆਈ.ਟੀ.ਸਿਟੀ, ਨਾਲੇਜ ਪਾਰਕ, ਇਹ 1688 ਏਕੜ ਵਿੱਚ ਮੁਹਾਲੀ ਵਿੱਚ ਬਣਾਇਆ ਹੈ। ਇਹ ਰੈਡੀ ਫਾਰ ਅਲਾਟਮੈਂਟ ਹੈ। ਇੱਕ ਮਹੀਨੇ ਵਿੱਚ ਉਥੇ ਅਲਾਟਮੈਂਟ ਹੋਵੇਗੀ। ਮੁਹਾਲੀ ਵਿੱਚ ਇੱਕ ਬਹੁਤ ਵੱਡਾ ਕੰਨਵੈਂਸ਼ਨ ਸੈਂਟਰ ਵੀ ਬਣ ਰਿਹਾ ਹੈ, 4000 ਲੋਕਾਂ ਦੇ ਉਥੇ ਬੈਠਣ ਦਾ ਇੰਤਜ਼ਾਮ ਹੋਵੇ। ਉਹ ਹੋ ਰਿਹਾ ਹੈ। ਇਸ ਤਰ੍ਹਾਂ ਪਾਣੀ ਦੀ ਵੀ ਇਥੇ ਘਾਟ ਸੀ । ਕਜੌਲੀ ਤੋਂ ਮੋਹਾਲੀ ਤੱਕ 196 ਕਰੋੜ ਰੁਪਿਆ ਲਾ ਕੇ ਪਾਣੀ ਹੋਰ ਇੱਥੇ ਆ ਰਿਹਾ ਹੈ ਤਾਂ ਕਿ ਮੋਹਾਲੀ ਨੂੰ ਪਾਣੀ ਜਿਹੜਾ ਹੈ ਜਾਂ ਹੋਰ ਨੇੜੇ ਖਰੜ ਵਗੈਰਾ ਹੈ, ਇਨ੍ਹਾਂ ਲਈ ਕੋਈ ਕਮੀ ਨਾ ਰਹੇ। ਸਭ ਤੋਂ ਵੱਡੀ ਗੱਲ ਹੈ ਕਿ ਮੈਡੀਸਿਟੀ, ਨਾਲ ਹੀ ਇੱਥੇ ਆਪਣੇ ਮੈਡੀਸਿਟੀ ਬਣਾਇਆ ਹੈ। ਉਥੇ ਜਿਵੇਂ ਅੱਗੇ ਦੱਸਿਆ ਕਿ 50 ਏਕੜ ਜ਼ਮੀਨ ਤਾਂ ਆਪਾਂ ਕੈਂਸਰ ਟਰੀਟਮੈਂਟ ਪਲਾਂਟ ਵਾਸਤੇ ਦੇ ਦਿੱਤੀ ਹੈ। ਉਥੇ ਹੋਰ ਵੀ ਜ਼ਮੀਨ ਲੈ ਰਹੇ ਹਾਂ। ਜ਼ਮੀਨ ਅਸੀਂ ਐਕੁਆਇਰ ਨਹੀਂ ਕਰਦੇ ਨਾ ਕਰਨੀ ਹੈ। ਇਹ ਲੈਂਡ ਪੂਲ ਸਿਸਟਮ ਹੈ, ਜਿਸ ਦੇ ਨਾਲ ਕਿਸਾਨ ਇੱਕ ਹਿੱਸੇਦਾਰ ਬਣ ਜਾਂਦਾ ਹੈ। ਜਿਹੜੀ ਅਗਲੀ ਜ਼ਮੀਨ ਲੈਂਡ ਪੂਲ ਸਿਸਟਮ ਨਾਲ ਕੀਤੀ ਹੈ। ਇੱਕ ਤਾਂ ਇਥੇ ਲੈਂਡ ਪੂਲ ਸਿਸਟਮ ਨਾਲ ਮੈਡੀਸਿਟੀ ਵਿੱਚ ਹੋਰ ਵਾਧਾ ਕੀਤਾ ਜਾ ਰਿਹਾ ਹੈ ਤਾਂ ਕਿ ਵੱਡੇ ਵੱਡੇ ਚੰਗੇ ਹਸਪਤਾਲ ਜਿਹੜੇ ਹਨ, ਉਹ ਇੱਥੇ ਆ ਸਕਣ ਔਰ ਜਿਹੜਾ ਪ੍ਰੈਸ਼ਰ ਮੇਨ ਸਾਡੇ ਚੰਡੀਗੜ੍ਹ ਵਿੱਚ ਹੈ, ਉਹ ਘੱਟ ਜਾਏ। ਇਸੇ ਤਰ੍ਹਾਂ ਜਿਹੜਾ ਐਜੂਸਿਟੀ, ਐਜੂਕੇਸ਼ਨ ਸਿਟੀ ਦਾ ਵੀ ਜਿਹੜਾ ਪ੍ਰੋਗਰਾਮ ਹੈ, ਜਿਥੇ 1700 ਏਕੜ ਜ਼ਮੀਨ ਅਸੀਂ ਲੈਂਡ ਪੂਲ ਵਿੱਚ ਲੈਣ ਦੀ ਕੋਸ਼ਿਸ਼ ਕਰ ਰਹੇ ਹਾਂ ਤਾਂ ਕਿ ਐਜੂਕੇਸ਼ਨ ਸਿਟੀ ਇਸ ਤਰ੍ਹਾਂ ਦਾ ਹੋਵੇ।

ਸਪੀਕਰ ਸਾਹਿਬ, ਮੈਂ ਇਸੇ ਤਰ੍ਹਾਂ ਇੰਡਸਟਰੀ ਤੇ ਕਮਰਸ ਬਾਰੇ ਦੱਸਣਾ ਚਾਹੁੰਦਾ ਹਾਂ। ਇੰਡਸਟਰੀ ਜਿਹੜੀ ਹੈ, ਕਿਉਂਕਿ ਐਜੂਕੇਸ਼ਨ ਤਾਂ ਅੱਜ ਸੈਚੂਰੇਸ਼ਨ ਪੁਆਇੰਟ ਤੇ ਆ ਗਈ ਹੈ। ਹੁਣ ਸਾਡੇ ਕੋਲ ਸਿਰਫ ਇੱਕੋ ਹੀ ਰਸਤਾ ਹੈ, ਪ੍ਰੋਮੋਸ਼ਨ ਆਫ ਇਨ ਟਰੇਡ ਸਰਵਿਸ ਐਕਟ। ਤੁਸੀਂ ਜਾਣ ਕੇ ਖੁਸ਼ ਹੋਵੋਗੇ ਕਿ ਵਰਲਡ ਬੈਂਕ ਦੀ ਰਿਪੋਰਟ ਆਈ ਹੈ ਜਿਸ ਵਿੱਚ ਉਨ੍ਹਾਂ ਨੇ ਹਿੰਦੁਸਤਾਨ ਦੇ 17 ਸਿਟੀਜ਼ ਬਾਰੇ ਲਿਖਿਆ ਹੈ। ਉਸ ਵਿੱਚ ਇਹ ਲਿਖਿਆ ਹੈ, Punjab State out of total 17 cities of various states. ਉਨ੍ਹਾਂ ਨੇ ਲੁਧਿਆਣੇ ਨੂੰ

[ਮੁੱਖ ਮੰਤਰੀ]

ਲਿਖਿਆ ਹੈ ਕਿ ਸਭ ਤੋਂ ਵਧੀਆ ਸਿਟੀ ਹੈ, ਨੰਬਰ 1 ਸਿਟੀ ਹੈ, ਸਾਰੇ 17 ਸ਼ਹਿਰਾਂ ਵਿਚੋਂ, ਲੁਧਿਆਣੇ ਦੇ environment ਵਾਸਤੇ ਹੈ। ਬੜੀ ਖੁਸ਼ੀ ਹੈ। ਉਹ ਇਥੇ ਹੈ ਨਹੀਂ ਕੈਪਟਨ ਅਮਰਿੰਦਰ ਸਿੰਘ ਜੀ, ਉਨ੍ਹਾਂ ਨੇ ਬੜੇ ਜ਼ੋਰ ਲਾ ਕੇ ਰਿਫਾਈਨਰੀ ਦੀ ਮੁਖਾਲਫਤ ਕੀਤੀ ਔਰ ਬੰਦ ਕਰਵਾ ਦਿੱਤੀ ਸੀ, ਔਰ ਇਹ ਵੀ ਕਹਿੰਦੇ ਸਨ ਕਿ ਇਹ ਸਫੈਦ ਹਾਥੀ ਹੈ । ਬੜੀ ਖੁਸ਼ੀ ਦੀ ਗੱਲ ਹੈ ਕਿ 19 ਹਜ਼ਾਰ ਕਰੋੜ ਖਰਚ ਕਰਕੇ ਉਹ ਜਿਹੜੀ ਰਿਫਾਈਨਰੀ ਹੈ, ਉਹ ਬਣ ਚੁੱਕੀ ਹੈ ਔਰ ਉਸ ਦੇ ਨਾਲ ਪੰਜਾਬ ਨੂੰ ਬਹੁਤ ਫਾਇਦਾ ਹੋਵੇਗਾ। ਇੱਕ ਦੂਸਰਾ ਜਿਹੜਾ ਸਭ ਤੋਂ ਵੱਡਾ ਸਾਡਾ ਨੁਕਸਾਨ ਪੰਜਾਬ ਦਾ ਹੋਇਆ ਹੈ ਕਿ ਜਿਹੜਾ ਨਾਲ ਵਾਲੀਆਂ ਸਟੇਟਾਂ ਨੂੰ ਰਿਆਇਤ ਦਿੱਤੀ ਗਈ ਸੀ । ਉਸ ਰਾਹੀਂ ਬਹੁਤ ਵੱਡਾ ਧੱਕਾ ਸਾਡੇ ਨਾਲ ਕੀਤਾ ਹੈ । ਅਸੀਂ ਇਸ ਤਰ੍ਹਾਂ ਕਰ ਰਹੇ ਹਾਂ ਕਿ ਜਿਸ ਤਰ੍ਹਾਂ ਜਿਥੇ ਕੋਈ ਫਸਲ ਜ਼ਿਆਦਾ ਹੁੰਦੀ ਹੈ ਜਿਵੇਂ ਅਸੀਂ ਮਾਝੇ ਵਿੱਚ, ਉਥੇ ਸ਼ੂਗਰ ਦਾ ਹੀ ਬਣਾ ਰਹੇ ਹਾਂ, Development of Sugar Complex Policy. ਮਾਲਵੇ ਵਿੱਚ ਨਰਮਾ ਵਗੈਰਾ ਹੁੰਦਾ ਹੈ, ਉਥੇ Textile Park Policy ਬਣਾ ਰਹੇ ਹਾਂ। ਇਹ ਛੇਤੀ ਹੋ ਜਾਏਗਾ । ਜਿਹੜੀ ਕੈਪੀਟਲ ਸਬਸਿਡੀ ਸੀ ਉਹ ਵੀ ਅਸੀਂ ਸਾਰੀ ਦੇ ਦਿੱਤੀ। Punjab Industrial Facilition Act ਬਣ ਗਿਆ ਹੈ ਜਿਸ ਵਿੱਚ ਕੋਈ ਦਸਾਂ ਦਿਨਾਂ ਵਿੱਚ ਜਾਂ 15 ਦਿਨਾਂ ਵਿੱਚ ਪਰਮਿਸ਼ਨ ਮਿਲ ਜਾਏ। ਜੇ 15 ਦਿਨਾਂ ਵਿੱਚ ਸੂਚਨਾ ਨਾ ਮਿਲੀ ਤਾਂ ਸਮਝ ਲਓ ਉਸ ਨੂੰ ਪਰਮਿਸ਼ਨ ਮਿਲ ਗਈ ਹੈ। ਭਾਵੇਂ ਦਫਤਰ ਵਾਲੇ ਫਾਈਲ ਆਪਣੇ ਕੋਲ ਰੱਖਣ । ਇਸ ਤਰ੍ਹਾਂ ਦੇ ਬਹੁਤ ਵੱਡੇ ਕਦਮ ਉਠਾਏ ਜਾ ਰਹੇ ਹਨ।

ਬੜੀ ਖੁਸ਼ੀ ਹੈ ਕਿ 98 ਮੈਗਾ ਪ੍ਰਾਜੈਕਟ ਸੈਂਕਸ਼ਨ ਕੀਤੇ ਹਨ ਜਿਹੜੀ ਕਿ 20568 ਕਰੋੜ ਰੁਪਏ ਦੀ ਉਹ ਐਕਚੂਅਲ ਇਨਵੈਸਟਮੈਂਟ ਹੋ ਗਈ ਔਰ 52640 ਦੇ ਸਾਰੇ ਕਰ ਰਹੇ ਹਾਂ। ਮੈਂ ਵਧਾਈ ਦਿੰਦਾ ਹਾਂ ਇੰਡਸਟਰੀ ਮਨਿਸਟਰ ਸਾਹਿਬ ਨੂੰ, ਹੁਣੇ ਹੀ ਮੇਰੇ ਕੋਲ ਬੈਠੇ ਸਨ ਅਤੇ ਇਹ ਵੀ ਫਿਕਰ ਕਰ ਰਹੇ ਸਨ ਕਿ ਜ਼ਮੀਨ ਬੜੀ ਮਹਿੰਗੀ ਹੈ ਅਤੇ ਫੋਕਲ ਪੁਆਇੰਟ ਹੋਰ ਬਣਾਉਣੇ ਹਨ। ਮੈਂ ਕਿਹਾ ਜੀ ਕੋਈ ਗੱਲ ਨਹੀਂ। ਤੁਸੀਂ ਦੱਸੋ ਮਹਿੰਗੀ ਵੀ ਲੈ ਲਵਾਂਗੇ ਔਰ ਇਨ੍ਹਾਂ ਨੇ ਕਪੂਰਥਲੇ ਕੋਲ ਵੀ ਫੋਕਲ ਪੁਆਇੰਟ ਬਣਾਇਆ ਹੈ, ਮੁਹਾਲੀ ਵੀ ਬਣ ਰਿਹਾ ਹੈ। ਇਸ ਤਰ੍ਹਾਂ ਇੰਡਸਟਰੀ ਦੀ ਡਿਵੈਲਪਮੈਂਟ ਵਾਸਤੇ ਅਸੀਂ ਬਹੁਤ ਤਕੜੇ ਕਦਮ ਚੁੱਕ ਰਹੇ ਹਾਂ।

ਸਪੀਕਰ ਸਾਹਿਬ, ਇੱਕ ਗੱਲ ਦੀ ਬੜੀ ਚਰਚਾ ਹੁੰਦੀ ਹੈ ਹਮੇਸ਼ਾ ਹੀ ਕਿ Financial situation of the State. ਦੇਖੋ, ਡਿਵੈਲਪਮੈਂਟ ਆਫ ਸਟੇਟ ਸੂਬੇ ਦੀ ਬੈਕਬੋਨ ਹੈ । ਇਸ ਦੇ ਪੰਜ ਪੈਰਾਮੀਟਰ ਹੁੰਦੇ ਹਨ । ਕਿਸੇ ਨੇ ਫਾਈਨਾਂਸ਼ੀਅਲ ਪੁਜ਼ੀਸ਼ਨ ਦੇਖਣੀ ਹੋਵੇ ਤਾਂ ਇੱਕ ਤਾਂ State owned tax revenue ਤੋਂ ਪਤਾ ਲਗਦੀ ਹੈ ਕਿ ਸਟੇਟ ਆਪਣੇ ਟੈਕਸ ਰੈਵੇਨਿਊ ਜਿਹੜੇ ਹਨ ਉਹ ਕਿੰਨੇ ਵਧਾ ਰਹੀ ਹੈ ਜਾਂ ਕਿੰਨੀ ਆਮਦਨ ਹੋ ਰਹੀ ਹੈ। ਇੱਕ ਗਰਾਸ

ਡੋਮੈਸਟਿਕ ਪ੍ਰੋਡਕਟ ਤੋਂ ਪਤਾ ਚਲਦਾ ਹੈ । ਇਕ ਪਲਾਨ ਸਾਈਜ਼, ਇੱਕ ਫਿਸਕਲ ਡੈਫੀਸਿੱਟ, ਇੱਕ ਡੈੱਟ ਬਰਡਨ with reference to Gross State Domestic Product ਤੋਂ ਇਹ ਗੱਲ ਪਤਾ ਚਲਦੀ ਹੈ। ਤੁਹਾਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਜਿਹੜੀ ਸਾਡੀ ਆਪਣੀ ਆਮਦਨ ਹੈ ਉਹ ਜਦੋਂ ਸਾਲ 2006-07 ਵਿੱਚ ਅਸੀਂ ਸਰਕਾਰ ਬਣਾਈ ਸੀ, ਕਾਂਗਰਸ ਨੇ ਛੱਡੀ ਸੀ ਉਦੋਂ 9000 ਕਰੋੜ ਰੁਪਏ ਸਟੇਟ ਦੇ ਆਪਣੇ ਰੇਵੇਨਿਊ ਸਨ ਤੇ ਅੱਜ ਸਾਲ 2011-12 ਵਿੱਚ 9000 ਤੋਂ ਵੱਧ ਕੇ 18841 ਕਰੋੜ ਰੁਪਿਆ ਹੋ ਗਿਆ ਹੈ, ਦੁੱਗਣਾ ਹੋ ਗਿਆ ਹੈ (ਥੱਪਿੰਗ) ਦੱਸੋ, ਇਸ ਤੋਂ ਵੱਧ ਸਟੇਟ ਕੀ ਕਰ ਸਕਦੀ ਹੈ। ਦੁੱਗਣਾ ਕਰ ਦੇਣਾ, ਇਹ ਹਿੰਮਤ ਹੈ। ਮੈਂ ਐਕਸਾਈਜ਼ ਮਨਿਸਟਰ, ਸਰਦਾਰ ਸੁਖਬੀਰ ਸਿੰਘ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ। ਹੁਣ ਮਾਰਚ ਐਂਡ ਵਿੱਚ ਇਹ 23400 ਕਰੋੜ ਹੋ ਜਾਵੇਗਾ । ਕਹਿੰਦੇ ਹਨ ਕਿ ਜਿਸ ਦੇ ਘਰ ਦਾਣੇ, ਉਸ ਦੇ ਕਮਲੇ ਵੀ ਸਿਆਣੇ। ਸਾਡੇ ਆਪਣੇ ਘਰ ਦੇ ਦਾਣੇ ਵੇਖੋ ਕਿੰਨੇ ਹਨ। ਅਸੀਂ 9000 ਕਰੋੜ ਤੋਂ ਲੈ ਕੇ 23000 ਹਜ਼ਾਰ ਕਰੋੜ ਕਰ ਦਿੱਤੇ। More than double. ਇਸੇ ਤਰ੍ਹਾਂ ਦੂਜੀਆਂ ਵੀ ਸਾਰੀਆਂ ਸਟੇਟਾਂ ਦੀ ਡੋਮੈਸਟਿਕ ਸਟੇਟ ਪ੍ਰੋਡਕਟ ਜਿਹੜੀ ਜੀ ਐਸ ਡੀ.ਪੀ. ਹੈ, ਉਹ ਕਿੰਨੀ ਹੈ । ਕਾਂਗਰਸ ਦੇ ਵੇਲੇ 1,27,123 ਕਰੋੜ ਸੀ । ਹੁਣ ਸਾਡੇ ਵੇਲੇ ਇਹ 3,08,000 ਕਰੋੜ ਸਾਲ 2012-13 ਤੱਕ ਹੋ ਜਾਣੀ ਹੈ । ਕਿੱਥੇ ਇੱਕ ਲੱਖ ਅਤੇ ਕਿੱਥੇ ਤਿੰਨ ਲੱਖ। ਦੇਖੋ, ਅਸੀਂ ਐਵੇਂ ਨੁਕਤਾਚੀਨੀ ਕਰਦੇ ਰਹਿੰਦੇ ਹਾਂ । ਜਿਹੜਾ ਪਲਾਨਿੰਗ ਕਮਿਸ਼ਨ ਹੈ ਉਸ ਨੇ ਵੀ ਸਾਨੂੰ ਟੀਚਾ ਦਿੱਤਾ ਹੁੰਦਾ ਹੈ ਕਿ ਗਰੋਥ ਰੇਟ ਤੁਹਾਡੀ ਇੰਨੀ ਹੋਣੀ ਚਾਹੀਦੀ ਹੈ। ਉਨ੍ਹਾਂ ਨੇ ਸਾਨੂੰ ਟੀਚਾ ਦਿੱਤਾ ਸੀ ਕਿ 5.9% ਤੁਹਾਡੀ growth in GSDP ਰੇਟ ਹੋਣੀ ਚਾਹੀਦੀ ਹੈ। ਅਸੀਂ ਵਧਾ ਕੇ ਇਹ 6.7% ਕਰ ਦਿੱਤੀ ਹੈ (ਥੱਪਿੰਗ) ਇਸ ਵਿੱਚ ਅਚੀਵਮੈਂਟ ਕਰ ਦਿੱਤੀ। ਮੇਰਾ ਮਤਲਬ ਹੈ ਕਿ ਜੋ ਸਾਨੂੰ ਟਾਰਗੈੱਟ ਦਿੱਤਾ ਗਿਆ, ਉਸ ਤੋਂ ਵੱਧ ਅਚੀਵ ਕੀਤਾ ਹੈ । ਉਸ ਦਾ ਜਿਹੜਾ ਫਿਸਕਲ ਡੈਫੀਸਿਟ ਹੈ, ਇਸ ਦਾ ਮਤਲਬ ਹੈ ਕਿ ਆਮਦਨ ਅਤੇ ਖਰਚ ਦਾ ਕਿੰਨਾ ਕੁ ਫਰਕ ਹੈ। ਜਿਹੜਾ 13ਵਾਂ ਫਾਈਨਾਂਸ ਕਮਿਸ਼ਨ ਸੀ ਉਸ ਨੇ ਕਿਹਾ ਸੀ ਕਿ it should not be more than 3.5%. ਇਹ ਸਾਨੂੰ ਟਾਰਗੈੱਟ ਦਿੱਤਾ ਗਿਆ ਸੀ । ਅੱਜ ਇਹ 3.28% ਹੈ, ਜਿਹੜਾ ਸਾਨੂੰ ਟਾਰਗੈੱਟ ਦਿੱਤਾ ਗਿਆ ਸੀ ਉਸ ਤੋਂ ਅਸੀਂ ਫਰਕ ਘਟਾ ਦਿੱਤਾ ਹੈ । ਜਿਹੜੇ ਸਾਨੂੰ ਨਸੀਹਤਾਂ ਦਿੰਦੇ ਹਨ, ਸੈਂਟਰ ਗੌਰਮਿੰਟ ਵਾਲੇ, ਉਨ੍ਹਾਂ ਦਾ ਡੈਫੀਸਿਟ 5.7% ਹੈ। ਸਾਡਾ ਤਾਂ ਡੈਫੀਸਿਟ 3.28% ਹੈ। ਜਿਹੋ ਜਿਹੀ ਕੰਗਾਲੀ ਸੈਂਟਰ ਗੌਰਮਿੰਟ ਵਿੱਚ ਹੈ, ਉਹ ਤਾਂ ਕਿਤੇ ਨਹੀਂ । ਦੇਖੋ, ਡੈੱਟ ਬਰਡਨ ਸਾਡੇ ਤੇ ਪਾਇਆ ਗਿਆ ਹੈ ।

ਸਪੀਕਰ ਸਾਹਿਬ, ਬਹੁਤ ਸਾਰੇ ਐਮ.ਐਲ.ਏ. ਸਾਹਿਬਾਨ ਹੁਣ ਆਏ ਹਨ, ਪਹਿਲਾਂ ਤਾਂ ਕਈ ਵਾਰੀ ਡੈੱਟ ਬਰਡਨ ਤੇ ਇੱਥੇ ਬਹਿਸ ਹੋ ਚੁੱਕੀ ਹੈ । ਸਪੀਕਰ ਸਾਹਿਬ, ਜਦੋਂ ਅਸੀਂ 1980 ਵਿੱਚ ਸਰਕਾਰ ਛੱਡੀ ਸੀ, ਜਦੋਂ ਕਾਂਗਰਸ ਦੀ ਸਰਕਾਰ ਬਣੀ, ਕਾਂਗਰਸ ਨੂੰ ਹੈਂਡ ਓਵਰ ਕੀਤੀ ਸੀ ਉਦੋਂ State was a revenue surplus State. ਫਿਰ ਅਗਲੇ 17 ਸਾਲ

[ਮੁੱਖ ਮੰਤਰੀ]

ਜਿਹੜੇ ਸਨ, ਉਦੋਂ ਕਾਂਗਰਸ ਦਾ ਰੂਲ ਜ਼ਿਆਦਾ ਰਿਹਾ, ਭਾਵੇਂ ਕਾਂਗਰਸ ਦਾ ਰਿਹਾ ਭਾਵੇਂ ਗਵਰਨਰ ਰੂਲ ਰਿਹਾ ਤੇ ਫਿਰ ਜਦੋਂ 17 ਸਾਲ ਬਾਅਦ ਅਸੀਂ ਆਏ, ਉਦੋਂ ਸਾਡੇ ਸਿਰ ਤੇ ਕਰਜ਼ਾ 15,250 ਕਰੋੜ ਰੁਪਏ ਸੀ, ਇਹ ਤਾਂ ਸਰਕਾਰ ਦੀ ਫਿੱਗਰ ਹੈ । ਇਸ ਕਰਜ਼ੇ ਦੇ ਕੀ ਰੀਜ਼ਨ ਹਨ। ਆਪਣਾ ਇੱਕੋ ਹੀ ਤਰੀਕਾ ਹੈ ਕਿ ਨਿੰਦੀ ਜਾਓ, ਨਿੰਦੀ ਜਾਓ। ਲੇਕਿਨ ਇਸਦਾ ਰੀਜ਼ਨ ਕੀ ਹੈ? ਕੀ ਸਾਡਾ ਕੋਈ ਰੀਜ਼ਨ ਹੈ? ਮੈਂ ਤਾਂ ਕਹਿੰਦਾ ਹਾਂ ਕਿ ਜਿਹੜੀ ਸਾਡੇ ਤੋਂ ਬਾਅਦ ਕਾਂਗਰਸ ਦੀ ਸਰਕਾਰ ਆਈ ਉਸਦਾ ਵੀ ਕੋਈ ਰੀਜ਼ਨ ਨਹੀਂ ਸੀ । ਸਾਨੂੰ ਸਭ ਤੋਂ ਵੱਡੀ ਮਾਰ ਮਿਲੀਟੈਂਸੀ ਦੀ ਪਈ । ਸੈਂਟਰ ਸਰਕਾਰ ਦਾ ਇਸਦੇ ਵਿੱਚ ਫਰਜ਼ ਬਣਦਾ ਸੀ ਕਿ ਉਹ ਸਾਡੀ ਇਸ ਮੁਸ਼ਕਲ ਦੀ ਘੜੀ ਵਿੱਚ ਵਿੱਤੀ ਮਦਦ ਕਰਦੇ ਕਿਉਂਕਿ ਇਹ ਇੱਕ ਨੈਸ਼ਨਲ ਪ੍ਰਾਬਲਮ ਸੀ ਲੇਕਿਨ ਉਨ੍ਹਾਂ ਨੇ ਸਾਡੀ ਮਦਦ ਤਾਂ ਕੀ ਕਰਨੀ ਸੀ ਸਗੋਂ ਜਿਹੜਾ ਉਨ੍ਹਾਂ ਨੇ ਸਾਨੂੰ ਟਰਮ ਲੋਨ ਦਿੱਤਾ, 58,000 ਕਰੋੜ ਰੁਪਏ ਦਾ ਕਰਜ਼ਾ ਦਿੱਤਾ ਉਸਦੇ ਉਤੇ ਇੰਟ੍ਰੈਸਟ ਵੀ ਲਾਇਆ। ਮੈਨੂੰ ਦੁੱਖ ਹੈ ਕਿ ਉਸ ਵੇਲੇ ਕਾਂਗਰਸ ਦੀ ਸਰਕਾਰ ਨੇ ਕੋਈ ਇਤਰਾਜ਼ ਵੀ ਨਹੀਂ ਕੀਤਾ ਔਰ ਉਸ ਦੀਆਂ ਕਿਸ਼ਤਾਂ ਵੀ ਭਰੀਆਂ ਔਰ ਇਹ ਰਿਕਾਰਡ ਵਿੱਚ ਹੈ ਕਿ 2,06,94,00,000 ਰੁਪਏ ਪੰਜਾਬ ਦੇ ਖਜ਼ਾਨੇ ਵਿੱਚੋਂ ਸੈਂਟਰ ਨੂੰ ਚਲੇ ਗਏ। ਫਿਰ, ਸਪੀਕਰ ਸਾਹਿਬ, ਆਪਣੀ ਸਰਕਾਰ ਆ ਗਈ। ਦੇਖੋ, ਮੈਂ ਧੰਨਵਾਦੀ ਹਾਂ ਸ਼੍ਰੀ ਆਈ.ਕੇ. ਗੁਜਰਾਲ ਜੀ ਦਾ, ਉਨ੍ਹਾਂ ਨੂੰ ਸਾਰੀ ਗੱਲ ਦਾ ਪਤਾ ਸੀ। ਮੈਂ ਉਨ੍ਹਾਂ ਕੋਲ ਗਿਆ ਅਤੇ ਉਨ੍ਹਾਂ ਨੂੰ ਜਾ ਕੇ ਬੇਨਤੀ ਕੀਤੀ ਕਿ ਗੁਜਰਾਲ ਸਾਹਿਬ, ਪੰਜਾਬ ਨੇ ਇੰਨਾ ਕੁਝ ਕੀਤਾ ਹੈ, ਇਹ ਤਾਂ ਨੈਸ਼ਨਲ ਪ੍ਰਾਬਲਮ ਸੀ ਇਸ ਕਰਕੇ ਸਾਡੇ ਤੇ ਇਹ ਕਰਜ਼ਾ ਕਿਉਂ? ਸਪੀਕਰ ਸਾਹਿਬ, ਤੁਸੀਂ ਖੁਸ਼ ਹੋਵੋਗੇ ਕਿ ਉਨ੍ਹਾਂ ਨੇ ਮੈਨੂੰ ਟਾਈਮ ਦੇ ਦਿੱਤਾ। ਮੈਂ ਉਨ੍ਹਾਂ ਦੀ ਕੋਠੀ ਤੇ ਗਿਆ, ਉਥੇ ਕੇਂਦਰ ਦੇ ਫਾਈਨਾਂਸ ਮਨਿਸਟਰ ਸਾਹਿਬ ਵੀ ਮੌਜੂਦ ਸਨ ਔਰ 10 ਮਿੰਟਾਂ ਦੇ ਵਿੱਚ ਉਨ੍ਹਾਂ ਨੇ ਫੈਸਲਾ ਕਰ ਦਿੱਤਾ ਜਿਸ ਦਾ ਰਿਜ਼ਲਟ ਇਹ ਨਿਕਲਿਆ ਕਿ ਉਹ ਸਾਰਾ ਕਰਜ਼ਾ ਮੁਆਫ ਹੋ ਗਿਆ। ਇਹ ਆਪਣੀ ਬਹੁਤ ਵੱਡੀ ਪ੍ਰਾਪਤੀ ਸੀ। ਜੇਕਰ ਇਹ ਪ੍ਰਾਪਤੀ ਨਾ ਹੁੰਦੀ ਤਾਂ ਅੱਜ ਪੰਜਾਬ ਬਹੁਤ ਵੱਡੇ ਕਰਜ਼ੇ ਦੇ ਜਾਲ ਵਿੱਚ ਫਸ ਜਾਂਦਾ।

ਇਸ ਤੋਂ ਅੱਗੇ, ਸਪੀਕਰ ਸਾਹਿਬ, ਇਕ ਹੋਰ ਵੱਡੀ ਗੱਲ ਇਹ ਹੈ ਕਿ ਜਿਹੜਾ ਸਾਨੂੰ ਪੈਸਾ ਕੇਂਦਰ ਸਰਕਾਰ ਤੋਂ ਮਿਲਣਾ ਚਾਹੀਦਾ ਹੈ, ਉਹ ਸਾਨੂੰ ਬਹੁਤ ਘੱਟ ਹਿੱਸਾ ਮਿਲਦਾ ਹੈ, ਜਿਸ ਕਰਕੇ ਸਾਡਾ ਨੁਕਸਾਨ ਬਹੁਤ ਹੁੰਦਾ ਹੈ। ਸਪੀਕਰ ਸਾਹਿਬ, ਇਸ ਵਿੱਚ ਇਕ ਇਹ ਵੀ ਹੈ ਕਿ ਜਿਹੜੀ ਨੈਗੇਟਿਵ ਐਮ.ਐਸ.ਪੀ. ਪ੍ਰਾਈਸ ਪਾਲਿਸੀ ਹੈ, ਉਹ ਵੀ ਸਾਨੂੰ 5,000 ਕਰੋੜ ਰੁਪਿਆ ਜਿਹੜਾ ਸਾਨੂੰ ਕਿਸਾਨਾਂ ਨੂੰ ਦੇਣਾ ਪੈ ਰਿਹਾ ਹੈ। ਉਹ ਇਸੇ ਕਰਕੇ ਕਿ ਗਰੀਬ ਕਿਸਾਨ ਦੀ ਬਾਂਹ ਫੜੋ। ਜੇ ਅਸੀਂ 5,000 ਕਰੋੜ ਰੁਪਿਆ ਉਨ੍ਹਾਂ ਦਾ ਨਾ ਮੁਆਫ ਕਰਦੇ ਤਾਂ ਅੱਜ ਕੀ ਹੋਣਾ ਸੀ ਕਿ ਅੱਗੇ ਹੀ ਸਾਡੇ ਤੇ ਤਕਰੀਬਨ 32,000 ਕਰੋੜ ਰੁਪਏ ਦਾ ਕਰਜ਼ਾ ਹੈ ਤੇ ਕਿੰਨੇ

ਸਾਲਾਂ ਤੋਂ ਇਹ ਕਰਜ਼ਾ ਕਿੱਥੇ ਜਾ ਪੈਣਾ ਸੀ।

ਹੁਣ ਜਿਹੜੀ ਨਵੀਂ ਸਕੀਮ ਆਟਾ ਦਾਲ ਦੀ ਹੈ, ਇਸਦੇ ਵਿੱਚ ਵੀ ਕੋਈ ਤਕਰੀਬਨ 15 ਲੱਖ ਫੈਮਿਲੀਜ਼ ਨੂੰ ਫਾਇਦਾ ਦੇ ਰਹੇ ਹਾਂ ਔਰ ਹੁਣ ਤੱਕ ਲਗਭੱਗ 1700 ਕਰੋੜ ਰੁਪਿਆ ਗਰੀਬ ਆਦਮੀ ਦੇ ਮੂੰਹ ਵਿੱਚ ਆਟਾ ਦਾਲ ਪਾਉਣ ਵਾਸਤੇ ਪੰਜਾਬ ਸਰਕਾਰ ਦੇ ਖਜ਼ਾਨੇ ਵਿਚੋਂ ਪੈਸਾ ਚਲਾ ਗਿਆ ਹੈ। (ਥੰਪਿੰਗ)

ਸਪੀਕਰ ਸਾਹਿਬ, ਇੱਕ ਇਹ ਬੜਾ ਕਹਿੰਦੇ ਹਨ ਕਿ ਇਹ ਲੋਨ ਬੜਾ ਲੈਂਦੇ ਹਨ ਜੀ। ਇਹ ਲੋਨ ਇਨ੍ਹਾਂ ਹਾਲਾਤਾਂ ਕਰਕੇ ਲੈਂਦੇ ਹਾਂ। ਇੱਕ ਮੈਂ ਤੁਹਾਨੂੰ ਇਹ ਦੱਸਾਂ ਕਿ ਲੋਨ ਲੈਣ ਦੀ ਵੀ ਇਕ ਲਿਮਿਟ ਹੁੰਦੀ ਹੈ। ਜਿੰਨੀ ਸਾਡੀ ਗੌਰਮਿੰਟ ਆਫ ਇੰਡੀਆ ਵੱਲੋਂ ਲੋਨ ਦੀ ਇਜਾਜ਼ਤ ਹੈ, ਉਸ ਤੋਂ ਇਕ ਦਮੜੀ ਵੀ ਵੱਧ ਅਸੀਂ ਲੋਨ ਨਹੀਂ ਲੈ ਸਕਦੇ। ਜੇਕਰ ਲੋਨ ਵਧੇਰੇ ਲੈ ਹੀ ਨਹੀਂ ਸਕਦੇ ਅਤੇ ਫਿਰ ਬਾਕੀ ਸਟੇਟਾਂ ਵੀ ਲੋਨ ਲੈਂਦੀਆਂ ਹਨ, ਪਰ ਸਾਡੇ ਤੇ ਪ੍ਰੈਸ ਵਿੱਚ ਨੁਕਤਾਚੀਨੀ ਵੀ ਹੁੰਦੀ ਹੈ । ਸਾਡੇ ਭਰਾ ਵੀ ਬੇਤਹਾਸ਼ਾ ਨੁਕਤਾਚੀਨੀ ਕਰਦੇ ਰਹਿੰਦੇ ਹਨ। ਉਹ ਤਾਂ ਚਲੋ ਅੱਜ ਹੈ ਨਹੀਂ, ਉਹ ਤਾਂ ਸੈਸ਼ਨ ਛੱਡ ਕੇ ਹੀ ਚਲੇ ਗਏ ਹਨ। ਇਹ ਨਹੀਂ ਕਿ ਇਕੱਲੇ ਪੰਜਾਬ ਦੇ ਸਿਰ ਤੇ ਹੀ ਲੋਨ ਹੈ। ਅੱਜ ਜਿਹੜਾ ਸਿਸਟਮ ਹੈ ਸਰਕਾਰਾਂ ਚੱਲਣ ਦਾ, ਅੱਜ ਸਾਡੇ ਨਾਲੋਂ ਬਾਕੀ ਸਾਰੀਆਂ ਸਟੇਟਾਂ ਤੇ ਵੱਧ ਲੋਨ ਹੈ । ਸਾਡੇ ਤਾਂ 77,000 ਕਰੋੜ ਰੁਪਏ ਦਾ ਲੋਨ ਹੈ, ਉਤਰ ਪ੍ਰਦੇਸ਼ 2 ਲੱਖ 46 ਹਜ਼ਾਰ ਕਰੋੜ ਰੁਪਏ ਦਾ ਲੋਨ ਹੈ, ਮਹਾਂਰਾਸ਼ਟਰ ਵਿੱਚ 2 ਲੱਖ 57 ਕਰੋੜ ਰੁਪਏ, ਵੈਸਟ ਬੰਗਾਲ ਵਿੱਚ 2 ਲੱਖ 12 ਹਜ਼ਾਰ ਕਰੋੜ ਰੁਪਏ, ਆਂਧਰਾ ਪ੍ਰਦੇਸ਼ ਵਿੱਚ 1 ਲੱਖ 52 ਹਜ਼ਾਰ ਕਰੋੜ ਰੁਪਏ, ਗੁਜਰਾਤ ਵਿੱਚ 1 ਲੱਖ 58 ਹਜ਼ਾਰ ਕਰੋੜ ਰੁਪਏ ਅਤੇ ਰਾਜਸਥਾਨ ਵਿੱਚ 1 ਲੱਖ 07 ਹਜ਼ਾਰ ਕਰੋੜ ਰੁਪਏ ਦੇ ਲੋਨ ਹਨ ਅਤੇ ਗੌਰਮਿੰਟ ਆਫ ਇੰਡੀਆ ਦੇ ਸਿਰ ਤੇ 44,68,000 ਕਰੋੜ ਰੁਪਿਆ ਕਰਜ਼ਾ ਹੈ ਅਤੇ ਇਹ ਸਾਨੂੰ ਐਵੇਂ ਹੀ ਨਿੰਦੀ ਜਾਂਦੇ ਹਨ ਕਿ ਪੰਜਾਬ ਦੇ ਸਿਰ ਤੇ ਇੰਨਾ ਕਰਜ਼ਾ ਹੋ ਗਿਆ।

ਸਪੀਕਰ ਸਹਿਬ, ਇਸ ਤਰ੍ਹਾਂ ਰਿਲੈਕਸੇਸ਼ਨ ਦੀ ਗੱਲ ਮੈਂ ਕਰਨ ਲੱਗਾ ਹਾਂ। ਐਕਸਾਈਜ਼ ਟੈਕਸੇਸ਼ਨ ਵਿੱਚ ਵੀ ਬਹੁਤ ਵੱਡੀ ਰਿਲੈਕਸੇਸ਼ਨ ਅਸੀਂ ਕੀਤੀ ਹੈ । ਅਸੀਂ ਵਪਾਰੀਆਂ ਨੂੰ ਬਹੁਤ ਐਗਜੰਪਸ਼ਨਜ਼ ਦਿੱਤੀਆਂ ਹਨ। ਐਂਟਰੀ ਟੈਕਸ ਡਾਈ ਕੈਮੀਕਲ ਤੇ ਵੀ.ਐਸ. ਐਗਜ਼ੰਪਸ਼ਨ ਦਿੱਤੀ। ਭੱਠਿਆਂ ਨੂੰ, ਬ੍ਰਿਕ ਕਿਲਨ ਨੂੰ ਲੰਮਸਮ ਟੈਕਸ ਲਾਇਆ, ਦੇਸੀ ਘੀ ਤੇ ਸਵੀਟਨਡ ਮਿਲਕ ਤੇ 12.05% ਤੋਂ 4% ਘਟਾਇਆ। ਟੈਕਸ ਆਨ ਸੀ.ਐਫ.ਐਲ. ਜਿਹੜੇ ਬਲਬ ਹੁੰਦੇ ਹਨ ਇਹ ਵੀ 12.05% ਤੋਂ 4% ਕੀਤਾ ਹੈ । ਲੰਮਸਮ ਟੈਕਸ ਘਟਾ ਦਿੱਤਾ। ਇਸ ਤਰ੍ਹਾਂ ਬਰੋਕਨ ਰਾਈਸ ਰਾਈਸ ਬਰਾਨ, ਪੰਜਾਬੀ ਜੁੱਤੀ ਇਨ੍ਹਾਂ ਤੇ ਤਾਂ ਟੈਕਸ ਖਤਮ ਹੀ ਕਰ ਦਿੱਤਾ ਹੈ । ਐਂਟਰਟੇਨਮੈਂਟ ਟੈਕਸ ਸਿਨੇਮਿਆਂ ਤੇ ਤਾਂ ਬਿਲਕੁਲ ਹੀ ਖਤਮ ਕਰ ਦਿੱਤਾ ਗਿਆ ਹੈ। ਦਾਲਾਂ ਤੇ 5% ਤੋਂ 1% ਕਰ ਦਿੱਤਾ । ਪਰਚੇਜ਼ ਟੈਕਸ ਆਨ ਸ਼ੂਗਰ ਕੇਨ ਵੀ ਘੱਟ ਕਰ

[ਮੁੱਖ ਮੰਤਰੀ]

ਦਿੱਤਾ ਗਿਆ ਹੈ। ਇਹ ਸਾਰਾ ਕੁਝ ਕੀਤਾ ਗਿਆ ਹੈ।

ਸਪੀਕਰ ਸਾਹਿਬ, ਇਸੇ ਤਰ੍ਹਾਂ ਜਿਵੇਂ ਮੈਂ ਪਹਿਲਾਂ ਦੱਸਿਆ ਹੈ ਕਿ ਜਿਹੜੇ ਵੀ ਅਸੀਂ ਕਦਮ ਚੁੱਕਦੇ ਹਾਂ ਅਸੀਂ ਉਹ ਕੰਮ ਪੂਰਾ ਮੁਕਾ ਕੇ ਛੱਡਦੇ ਹਾਂ। ਇਕ ਵਾਟਰ ਸਪਲਾਈ ਜਿਹੜੀ ਹੈ, ਖਾਸ ਕਰਕੇ ਪਿੰਡਾਂ ਵਿੱਚ, ਸ਼ਹਿਰਾਂ ਬਾਰੇ ਤਾਂ ਮੈਂ ਪਹਿਲਾਂ ਦੱਸ ਦਿੱਤਾ ਹੈ, ਸਾਰੇ ਪਿੰਡਾਂ ਵਿੱਚ ਜਿਹੜੀਆਂ ਆਬਾਦੀਆਂ ਹਨ, 15,170 ਢਾਣੀਆਂ ਹਨ ਅਸੀਂ ਆਪਣੀ ਪਿਛਲੀ ਸਰਕਾਰ ਵਿੱਚ 7,000 ਦੇ ਕਰੀਬ ਢਾਣੀਆਂ ਨੂੰ ਪੂਰਾ ਪਾਣੀ ਦਿਤਾ ਹੈ । ਪੂਰੇ ਪਾਣੀ ਤੋਂ ਮਤਲਬ ਹੈ, 70 ਲੀਟਰ ਪਾਣੀ ਪਰ ਡੇਅ ਪਰ ਪਰਸਨ ਦੇਣਾ ਹੈ । ਸਾਰਿਆਂ ਨੂੰ ਸਾਫ ਸੁਥਰਾ ਪਾਣੀ ਮਿਲੇਗਾ ਤੇ ਇਸ ਤੇ 1664 ਕਰੋੜ ਰੁਪਿਆ ਖਰਚ ਕੀਤਾ ਹੈ । ਹੁਣ ਸਾਡੇ ਕੋਲ ਸਿਰਫ 2716 ਪਾਰਸ਼ਲੀ ਕਵੱਰਡ ਪਿੰਡ ਰਹਿੰਦੇ ਹਨ ਜਿਨ੍ਹਾਂ ਨੂੰ ਪਾਣੀ ਦੇਣਾ ਰਹਿੰਦਾ ਹੈ । ਸਪੀਕਰ ਸਾਹਿਬ, ਤੁਹਾਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ all villages and dhanees of State will be covered with quality potable water supply by December 2014 at 70 lt. per person. ਮਤਲਬ ਇਹ ਕਿ ਦਸੰਬਰ, 2014 ਤੋਂ ਬਾਅਦ ਪੰਜਾਬ ਦਾ ਕੋਈ ਪਿੰਡ, ਕੋਈ ਢਾਣੀ ਨਹੀਂ ਰਹੇਗੀ ਜਿੱਥੇ ਵਧੀਆ ਪੀਣ ਵਾਲਾ ਪਾਣੀ ਨਾ ਹੋਵੇ। ਸਪੀਕਰ ਸਾਹਿਬ, ਅਸੀਂ ਗੌਰਮਿੰਟ ਆਫ ਇੰਡੀਆ ਦੀ ਵੀ ਮਦਦ ਲਈ ਹੈ । ਜਿਵੇਂ ਪਹਿਲਾਂ ਜ਼ਿਕਰ ਕੀਤਾ ਹੈ, ਆਟੋਮਿਕ ਰਿਸਰਚ ਸੈਂਟਰ, ਬੰਬੇ, ਡਿਪਾਰਟਮੈਂਟ ਆਫ ਸਾਇੰਸ ਐਂਡ ਟੈਕਨਾਲੋਜੀ, ਗੌਰਮਿੰਟ ਆਫ ਇੰਡੀਆ ਅਤੇ ਡਿਪਾਰਟਮੈਂਟ ਆਫ ਵਾਟਰ ਸਪਲਾਈ ਐਂਡ ਸੈਨੇਟਰੀ, ਇਨ੍ਹਾਂ ਦੀ ਕਮੇਟੀ ਬਣਾ ਕੇ ਅਸੀਂ ਪਾਣੀ ਦੇ ਟੈਸਟ ਕਰਵਾਏ । ਅਸੀਂ ਬੜੇ ਟੈਸਟ ਕਰਵਾਏ । ਲੈਬਾਰਟਰੀਆਂ ਬਣਾਈਆਂ ਤੇ ਹੁਣ ਤੱਕ 14385 ਵਾਟਰ ਸੈਂਪਲ ਕਰਵਾਏ ਤੇ ਉਸ ਵਿੱਚ ਜੋ ਰਿਜ਼ਲਟ ਨਿਕਲਿਆ ਕਿ 1054 ਸੈਂਪਲ ਫੇਲ੍ਹ ਹੋ ਗਏ । ਹੁਣ ਸਾਨੂੰ ਆਰ. ਓ. ਸਿਸਟਮ ਲਗਾਉਣੇ ਪੈਣਗੇ ਜਿੱਥੇ ਹੈਵੀ ਮੈਟਲ ਤੇ ਯੂਰੇਨੀਅਮ ਪਾਏ ਗਏ ਹਨ । ਇਹ ਫੈਸਲਾ ਕੀਤਾ ਹੈ ਕਿ ਇਨ੍ਹਾਂ ਪਿੰਡਾਂ ਵਿੱਚ ਆਰ. ਓ. ਸਿਸਟਮ ਲਗਾਇਆ ਜਾਵੇ। All these remaining villages will be provided R.O. System during 2013-14 ਇਸ ਵਾਸਤੇ 180 ਕਰੋੜ ਰੁਪਿਆ ਖਰਚ ਆਵੇਗਾ । ਹੋਰ ਵੀ ਜਿਹੜੇ ਪਿੰਡ ਹਨ ਜਿਹੜੇ ਕੈਨਾਲ ਬੇਸਡ ਹਨ ਔਰ ਉਥੇ ਕਲੋਰੀਨੇਸ਼ਨ ਨਹੀਂ ਸੀ, ਹੁਣ ਸਾਰਿਆਂ ਨੂੰ ਕਲੋਰੀਨੇਸ਼ਨ ਕਰ ਰਹੇ ਹਾਂ ਤੇ ਸੈਂਡ ਫਿਲਟਰ ਪਾਏ ਜਾ ਰਹੇ ਹਨ। ਇੱਕ ਨਵੀਂ ਚੀਜ਼ ਨਿਕਲੀ ਹੈ ਕਿ ਪਿੰਡਾਂ ਵਿੱਚ ਸੀਵਰੇਜ ਸਿਸਟਮ ਨਹੀਂ ਲਗਾਇਆ ਜਾਂਦਾ ਸੀ। ਐਤਕੀਂ ਤੁਹਾਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ 100 ਪਿੰਡਾਂ ਵਿੱਚ ਵਰਲਡ ਬੈਂਕ ਦੀ ਸਹਾਇਤਾ ਨਾਲ ਤਜਰਬੇ ਦੇ ਤੌਰ ਤੇ ਸੀਵਰੇਜ ਸਿਸਟਮ ਅਧੀਨ ਲਿਆਂਦੇ ਜਾਣਗੇ। ਸਪੀਕਰ ਸਾਹਿਬ, ਸੜਕਾਂ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ। ਅਸੀਂ ਫੋਰ ਲੇਨਿੰਗ ਸੜਕਾਂ ਵੀ ਬਣਾ ਲਈਆਂ, ਸਿਕਸ ਲੇਨਿੰਗ ਵੀ ਬਣਾ ਲਈਆਂ ਲੇਕਿਨ ਜੋ ਪਿੰਡਾਂ ਦੀਆਂ

ਲਿੰਕ ਰੋਡਜ਼ ਹਨ, ਉਥੇ ਕੁਝ ਕਮੀ ਸੀ। ਇਸ ਲਈ ਸਭ ਤੋਂ ਵੱਡੀ ਗੱਲ ਅਸੀਂ ਇਹ ਕੀਤੀ ਹੈ ਕਿ ਸਾਰੇ ਐਮ. ਐਲ. ਏਜ਼ ਸਾਹਿਬਾਨ ਨੂੰ ਜਾਣ ਕੇ ਖੁਸ਼ੀ ਹੋਵੇਗੀ ਕਿ ਉਥੇ 1700 ਕਰੋੜ ਰੁਪਿਆ ਇੱਕ ਸਾਲ ਵਿੱਚ ਖਰਚ ਕੀਤਾ ਜਾਵੇਗਾ (ਥੰਪਿੰਗ) ਜਿਸ ਨਾਲ ਇਹ ਸਾਰੀਆਂ ਲਿੰਕ ਰੋਡਜ਼ ਵਧੀਆ ਇਕਸਾਰ ਹੋ ਜਾਣਗੀਆਂ। ਅਸੀਂ ਇਹ ਮਹੀਨਾ-ਦੋ ਮਹੀਨਾ ਪਹਿਲਾਂ ਬਣਾਉਣੀਆਂ ਸ਼ੁਰੂ ਕਰਨੀਆਂ ਸਨ ਪਰ ਬਜਰੀ ਦੀ ਪਰਾਬਲਮ ਸੀ, ਹੁਣ ਮਿਲ ਜਾਵੇਗੀ। ਇੰਡਸਟਰੀ ਮਨਿਸਟਰ ਸਾਹਿਬ ਨੇ ਹੱਲ ਕਰ ਦਿੱਤਾ ਹੈ । ਇਸ ਨਾਲ ਇਹ ਸਾਰੀਆਂ ਸੜਕਾਂ ਵਧੀਆ ਬਣ ਜਾਣਗੀਆਂ।

ਸਪੀਕਰ ਸਾਹਿਬ, ਸਭ ਤੋਂ ਵੱਡਾ ਮਸਲਾ, ਵੈਲਫੇਅਰ ਆਫ ਸ਼ਡਿਊਲਡ ਕਾਸਟਸ ਅਤੇ ਪੈਨਸ਼ਨਜ਼ ਦਾ ਹੈ। ਸਾਡੀ 2.77 ਕਰੋੜ ਆਬਾਦੀ ਟੋਟਲ ਹੈ ਤੇ 70 ਲੱਖ ਇਨ੍ਹਾਂ ਦੀ ਹੈ। ਹਿੰਦੁਸਤਾਨ ਵਿੱਚ ਸਭ ਤੋਂ ਵੱਧ ਪੰਜਾਬ ਵਿੱਚ ਸ਼ਡਿਊਲਡ ਕਾਸਟਸ ਦੀ ਪਾਪੂਲੇਸ਼ਨ ਹੈ। ਇਸ ਵਿੱਚ ਦੋ-ਚਾਰ ਮੇਨ ਸਕੀਮਾਂ ਹਨ । ਇੱਕ ਤਾਂ ਸ਼ਗਨ ਸਕੀਮ ਹੈ । ਪਹਿਲਾਂ ਇਹ ਸਕੀਮ ਸਿਰਫ ਸ਼ਡਿਊਲਡ ਕਾਸਟਸ ਨੂੰ ਮਿਲਦੀ ਸੀ ਪਰ ਹੁਣ ਇਹ ਬੈਕਵਰਡ ਕਲਾਸਿਜ਼ ਤੇ ਕ੍ਰਿਸਚੀਅਨਜ਼ ਨੂੰ ਵੀ ਮਿਲਦੀ ਹੈ। ਇਸ ਤੋਂ ਇਲਾਵਾ ਵੀਕਰ ਸੈਕਸ਼ਨ ਤੇ ਵਿਡੋਜ਼ ਭਾਵ ਕਿ ਸਭ ਨੂੰ ਦਿੱਤੀ ਜਾਂਦੀ ਹੈ। ਮੈਂ ਕੋਈ ਮੁਕਾਬਲਾ ਨਹੀਂ ਕਰਦਾ ਕਿ ਕਾਂਗਰਸ ਦੇ ਸਮੇਂ ਇਹ ਕੁਝ ਹੋਇਆ ਪਰ ਇੱਕ ਫਿਗਰ ਜ਼ਰੂਰ ਦੱਸਣੀ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਪੰਜ ਸਾਲਾਂ ਵਿੱਚ ਸਿਰਫ 90 ਕਰੋੜ ਰੁਪਿਆ ਸ਼ਗਨ ਸਕੀਮ ਤੇ ਦਿੱਤਾ। ਅਸੀਂ 407 ਕਰੋੜ ਰਪਏ ਦੀ ਰਕਮ ਦੇ ਚੁੱਕੇ ਹਾਂ ਤੇ ਇਸੇ ਤਰ੍ਹਾਂ ਇਨ੍ਹਾਂ ਦੇ ਸਮੇਂ 95000 ਬੈਨੀਫਿਸ਼ਰੀਜ਼ ਸਨ ਤੇ ਅਸੀਂ ਦੋ ਲੱਖ ਛੱਤੀ ਹਜ਼ਾਰ ਬੈਨੀਫਿਸ਼ਰੀਜ਼ ਨੂੰ ਇਹ ਲਾਭ ਦਿੱਤਾ ਹੈ । ਹੁਣ ਇਹ ਕਰ ਰਹੇ ਹਾਂ ਕਿ ਜਿਹੜੀ ਪੇਮੈਂਟ ਹੋਵੇ, ਉਹ ਸਰਪੰਚਾਂ ਜਾਂ ਕਿਸੇ ਹੋਰ ਤਰੀਕੇ ਨਾਲ ਨਾ ਹੋਵੇ ਬਲਕਿ ਡਾਇਰੈਕਟ ਬੈਨੀਫਿਸ਼ਰੀ ਦੇ ਖਾਤੇ ਵਿੱਚ ਜਾਵੇ। ਇਹ ਠੀਕ ਹੈ ਕਿ ਜਿਹੜੀ ਕਮੀ ਹੈ, ਉਹ ਵੀ ਸਾਨੂੰ ਦੱਸਣੀ ਚਾਹੀਦੀ ਹੈ। ਸਾਡੇ ਪੈਂਡਿੰਗ ਕੇਸ 77445 ਹਨ ਤੇ 116 ਕਰੋੜ ਰੁਪਿਆ ਬਣਦਾ ਹੈ । ਹਾਊਸ ਵਿੱਚ ਮੈਂ ਇਹ ਕਲੀਅਰਲੀ ਦੱਸਦਾ ਹਾਂ ਕਿ ਅਗਲੇ ਸਾਲ ਵਿੱਚ ਸਾਰੀ ਪੈਂਡੈਂਸੀ ਕਲੀਅਰ ਕਰ ਦਿੱਤੀ ਜਾਵੇਗੀ ਔਰ ਇਹ ਪੈਂਡੈਂਸੀ ਅਗਲੇ ਸਾਲ ਦੇ ਪਹਿਲੇ ਮਹੀਨਿਆਂ ਵਿੱਚ ਹੀ ਕਲੀਅਰ ਕਰ ਦਿੱਤੀ ਜਾਵੇਗੀ। ਕੋਈ ਇੱਕ ਵੀ ਕੇਸ ਪੈਂਡਿੰਗ ਨਹੀਂ ਰਹੇਗਾ। ਸਪੀਕਰ ਸਾਹਿਬ, ਪੈਨਸ਼ਨਾਂ ਦੀ ਜਿੱਥੋਂ ਤੱਕ ਗੱਲ ਹੈ, ਪੈਨਸ਼ਨਾਂ ਵੀ ਅਸੀਂ ਦਸੰਬਰ ਤੱਕ ਦੇ ਚੁੱਕੇ ਹਾਂ ਅਤੇ ਅਗਲੇ ਦੋ ਮਹੀਨੇ ਰਹਿੰਦੇ ਹਨ । ਮੈਂ ਫਾਈਨਾਂਸ ਮਨਿਸਟਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਆਪਣੇ ਮਹਿਕਮੇ ਵਿੱਚ ਸਪੈਸ਼ਲ ਫੰਡ ਕਰੀਏਟ ਕਰੋ । ਜਿਸ ਤਰ੍ਹਾਂ ਆਪਾਂ ਹਰ ਮਹੀਨੇ 1300-1400 ਕਰੋੜ ਰੁਪਏ ਦੀ ਤਨਖਾਹ ਦਿੰਦੇ ਹਾਂ, ਇਸੇ ਤਰ੍ਹਾਂ ਇੱਕ ਫੰਡ ਹੋਵੇ, ਜਿਸ ਵਿੱਚ ਤਿੰਨ ਚੀਜ਼ਾਂ ਜ਼ਰੂਰੀ ਹੋਣ - ਪੈਨਸ਼ਨ ਦੇ ਪੈਸੇ, ਸ਼ਗਨ ਦੇ ਪੈਸੇ, ਆਟਾ-ਦਾਲ ਅਤੇ ਗਰੀਬ ਲੋਕਾਂ ਨੂੰ ਮਿਲਣ ਵਾਲੀ ਸ਼ਕਾਲਰਸ਼ਿੱਪ। ਇਹ ਸਾਰੇ ਕੰਮ ਹੋਣੇ ਚਾਹੀਦੇ ਹਨ। ਜਿਸ ਤਰ੍ਹਾਂ 1300 ਕਰੋੜ ਰੁਪਿਆ

[ਮੁੱਖ ਮੰਤਰੀ]

ਉਧਰ ਜਾਂਦਾ ਹੈ, ਉਸੇ ਤਰ੍ਹਾਂ 400 ਕਰੋੜ ਰੁਪਿਆ ਆਪਾਂ ਇਹ ਦੇ ਦਿਆ ਕਰੀਏ ਤਾਂ ਕਿ ਕਿਸੇ ਨੂੰ ਵੀ ਇਹ ਗਿਲਾ ਨਾ ਰਹੇ ਔਰ ਤਨਖਾਹ ਵਾਂਗ ਸਾਰਿਆਂ ਨੂੰ ਪੈਨਸ਼ਨ ਅਤੇ ਸ਼ਗਨ ਸਕੀਮ ਮਿਲੇ। (ਥੰਪਿੰਗ) ਭਾਵੇਂ ਕਿਤੇ ਕਮੀ ਹੋ ਜਾਵੇ ਲੇਕਿਨ ਇਹ ਬਹੁਤ ਅਹਿਮ ਮਸਲਾ ਹੈ। ਇਸ ਬਾਰੇ ਮੈਂ ਕੱਲ੍ਹ ਪ੍ਰਿੰਸੀਪਲ ਸੈਕ੍ਰੇਟਰੀ, ਫਾਈਨਾਂਸ ਨੂੰ ਸੱਦਿਆ ਸੀ ਅਤੇ ਮੈਂ ਫਾਈਨਾਂਸ ਮਨਿਸਟਰ ਨੂੰ ਬੇਨਤੀ ਕਰਦਾ ਹਾਂ ਕਿ ਸਾਰਾ ਵਰਕ ਆਊਟ ਕਰਕੇ ਦੱਸਣ । ਇਸੇ ਤਰ੍ਹਾਂ 'ਬੇਬੇ ਨਾਨਕੀ ਲਾਡਲੀ ਕਲਿਆਣ ਸਕੀਮ' ਹੈ ਅਤੇ 61000 ਰੁਪਿਆ ਅਸੀਂ ਉਨ੍ਹਾਂ ਨੂੰ ਦੇਣਾ ਹੈ। ਇਸੇ ਤਰ੍ਹਾਂ ਆਂਗਨਵਾੜੀ ਵਰਕਰਾਂ ਦੀਆਂ ਤਨਖਾਹਾਂ 4600 ਤੋਂ 5000 ਕਰ ਦਿੱਤੀਆਂ ਹਨ। (ਥੰਪਿੰਗ) ਆਂਗਨਵਾੜੀ ਵਰਕਰਜ਼ ਦੀ ਵੇਜ ਵੀ ਇਨਕਰੀਜ਼ ਕਰ ਦਿੱਤੀ ਹੈ। ਹੋਰ ਬਹੁਤ ਸਾਰੀਆਂ ਸਕੀਮਾਂ ਹਨ। ਹੁਣ ਸਮਾਂ ਨਹੀਂ ਕਿ ਮੈਂ ਸਾਰੀਆਂ ਗੱਲਾਂ ਇਥੇ ਤੁਹਾਡੇ ਕੋਲ ਦੱਸ ਸਕਾਂ। ਇਸੇ ਤਰ੍ਹਾਂ ਸਭ ਤੋਂ ਵੱਡੀ ਲੇਬਰ ਡਿਪਾਰਟਮੈਂਟ ਵਿੱਚ ਗੱਲ ਹੋਈ ਹੈ ਕਿ ਜਿਹੜੀ ਅਨਸਕਿਲਡ ਲੇਬਰ ਹੈ, ਉਨ੍ਹਾਂ ਦੀ 5200 ਰੁਪਏ ਮੰਥਲੀ ਲੇਬਰ ਮਨਿਸਟਰ ਸਾਹਿਬ ਨੇ ਕਰ ਦਿੱਤੀ ਹੈ। ਮੈਂ ਵਧਾਈ ਦਿੰਦਾ ਹਾਂ। ਸਪੀਕਰ ਸਾਹਿਬ, ਮੈਂ ਲੇਬਰ ਮਹਿਕਮੇ ਨੂੰ ਇੱਕ ਵਧਾਈ ਹੋਰ ਦਿੰਦਾ ਹਾਂ ਕਿ ਜਿੰਨੇ ਪੰਜਾਬ ਦੇ ਵੱਡੇ ਸ਼ਹਿਰ ਹਨ, ਜਿਥੇ ਲੇਬਰ ਆਉਂਦੀ ਹੈ, ਉਥੇ ਰੈਣ ਬਸੇਰਾ ਅਤੇ ਸ਼ੈੱਡ ਹੋਵੇਗਾ। ਆਪਣੇ ਇੱਥੇ ਸੁਬ੍ਹਾ ਲੇਬਰ ਆਉਂਦੀ ਹੈ, ਜਿਥੋਂ ਲੋਕ ਲੇਬਰ ਲੈ ਜਾਂਦੇ ਹਨ, ਉਹ ਵਿਚਾਰੇ ਸੜਕਾਂ ਤੇ ਖੜ੍ਹੇ ਹੁੰਦੇ ਹਨ । ਉਨ੍ਹਾਂ ਸਾਰੀਆਂ ਥਾਵਾਂ ਤੇ ਲੇਬਰ ਸ਼ੈੱਡ ਅਤੇ ਰੈਣ ਬਸੇਰੇ ਬਣਾਉਣੇ ਹਨ ਤਾਂ ਕਿ ਇਹ ਕੰਮ ਹੋ ਸਕੇ । (ਥੰਪਿੰਗ)

ਸਪੀਕਰ ਸਾਹਿਬ, ਕਲਚਰਲ ਮਹਿਕਮੇ ਨੂੰ ਅੱਗੇ ਤਰਜੀਹ ਨਹੀਂ ਦਿੱਤੀ ਗਈ। ਜਿਹੜਾ ਸੂਬਾ ਜਾਂ ਜਿਹੜਾ ਕੰਟਰੀ ਆਪਣੇ ਕਲਚਰ, ਹਿਸਟਰੀ ਨੂੰ ਯਾਦ ਨਹੀਂ ਰੱਖਦਾ ਤਾਂ ਆਉਣ ਵਾਲੀਆਂ ਨਸਲਾਂ ਭੁੱਲ ਜਾਂਦੀਆਂ ਹਨ ਕਿ ਸਾਡੇ ਬਜ਼ੁਰਗਾਂ ਨੇ ਕੀ ਕੀਤਾ ਸੀ। ਸਭ ਤੋਂ ਵੱਡੀ ਗੱਲ, ਜਿਨ੍ਹਾਂ ਚਾਰ-ਪੰਜ ਗੱਲਾਂ ਦਾ ਜ਼ਿਕਰ ਹੋਇਆ, ਵਿਰਾਸਤ-ਏ-ਖਾਲਸਾ, ਵੱਡਾ ਘੱਲੂਘਾਰਾ, ਛੋਟਾ ਘੱਲੂਘਾਰਾ, ਬਾਬਾ ਬੰਦਾ ਸਿੰਘ ਬਹਾਦਰ ਯਾਦਗਾਰ, ਚੱਪੜਚਿੜੀ, ਇਹ ਮੁਕੰਮਲ ਹੋ ਗਈਆਂ ਹਨ। ਇਹ ਸਾਡੀ ਇੱਕ ਬਹੁਤ ਵੱਡੀ ਕਾਮਯਾਬੀ ਹੈ । ਗੋਲਡਨ ਟੈਂਪਲ ਦੇ ਅੱਗੇ 78 ਕਰੋੜ ਰੁਪਏ ਦਾ ਪਲਾਜ਼ਾ ਬਣ ਰਿਹਾ ਹੈ । ਤੁਸੀਂ ਮੱਥਾ ਟੇਕਣ ਗਏ ਹੋਵੋਗਾ ਤੇ ਦੇਖਿਆ ਹੋਣਾ ਹੈ। ਇਹ ਵੀ ਬਹੁਤ ਵੱਡੀ ਚੀਜ਼ ਹੈ। ਪਰਸ਼ੂ ਰਾਮ ਸਥੱਲ ਹੈ, ਇਕ ਅਖਾੜੀ ਪਿੰਡ ਹੈ, ਉਥੇ ਪਰਸ਼ੂ ਰਾਮ ਸਥੱਲ ਬਣਾਇਆ ਹੈ, ਉਹ ਵੀ ਸਰਕਾਰ ਨੇ ਬਣਾਇਆ ਹੈ। ਕਿਉਂਕਿ ਜਿਹੜੀ ਪੁਰਾਣੀ ਹਿਸਟਰੀ ਹੈ ਜਾਂ ਪੁਰਾਣਾ ਇਤਿਹਾਸ ਹੈ, ਉਸ ਵਾਸਤੇ ਅਸੀਂ ਹੁਣ ਕੀ ਬਣਾ ਰਹੇ ਹਾਂ, ਸਭ ਤੋਂ ਵੱਡੀ ਗੱਲ ਹੈ ਜੰਗ-ਏ-ਅਜ਼ਾਦੀ ਮੈਮੋਰੀਅਲ ਐਟ ਕਰਤਾਰਪੁਰ ਹੈ ਇਸ ਤੇ ਦੋ ਸੌ ਕਰੋੜ ਰੁਪਏ ਲੱਗੇਗਾ ਜਾਂ ਵੱਧ ਪਰ ਪੰਜਾਬ ਦਾ ਜੋ ਜੰਗ-ਏ-ਅਜ਼ਾਦੀ ਵਿੱਚ ਰੋਲ ਹੈ, ਅੱਜ ਤੱਕ ਦੇਸ਼ ਵਿੱਚ ਇਹੋ ਜਿਹੀ ਕੋਈ ਗੱਲ ਬਣੀ, ਹਿੰਦੁਸਤਾਨ ਵਿੱਚ

ਥੋੜ੍ਹੀਆਂ ਬਹੁਤ ਯਾਦਗਾਰਾਂ ਹਨ, ਕਾਲੇ ਪਾਣੀ ਮੈਮੋਰੀਅਲ ਹੈ, ਉਥੇ ਮੈਂ ਵੀ ਜਾ ਕੇ ਆਇਆ ਸੀ ਅਤੇ ਇਹ ਜੰਗ-ਏ-ਅਜ਼ਾਦੀ ਵਾਸਤੇ ਉਨ੍ਹਾਂ ਨੂੰ 25 ਏਕੜ ਜ਼ਮੀਨ ਦੇ ਦਿੱਤੀ ਹੈ। ਹੁਣ ਉਥੇ ਜਿਸ ਤਰ੍ਹਾਂ ਤੁਹਾਨੂੰ ਦੱਸਿਆ ਹੈ, ਕਮੇਟੀ ਕੰਮ ਕਰੇਗੀ। ਗੁਰੂ ਰਵਿਦਾਸ ਮੈਮੋਰੀਅਲ ਬਣ ਰਿਹਾ ਹੈ। ਭਗਵਾਨ ਬਾਲਮੀਕੀ ਤੀਰਥ ਸਥੱਲ, ਸਵਾਮੀ ਵਿਵੇਕਾ ਨੰਦ ਜੀ ਦਾ ਸਥਾਨ, ਇੱਕ ਵਾਰ ਮੈਮੋਰੀਅਲ ਐਟ ਅੰਮ੍ਰਿਤਸਰ ਬਣ ਰਿਹਾ ਹੈ। ਜਿਨ੍ਹਾਂ ਫੌਜੀਆਂ ਨੇ ਕੁਰਬਾਨੀਆਂ ਕੀਤੀਆਂ ਹਨ, ਉਨ੍ਹਾਂ ਦੀ ਵੀ ਕੋਈ ਯਾਦਗਾਰ ਨਹੀਂ। ਅੰਮ੍ਰਿਤਸਰ ਵਿੱਚ ਜਗ੍ਹਾ ਲੈ ਲਈ ਹੈ ਅਤੇ ਅਗਲੇ ਸਾਲ ਸ਼ੁਰੂ ਕਰ ਦੇਣੀ ਹੈ। ਮੋਤੀ ਰਾਮ ਮਹਿਰਾ ਮੈਮੋਰੀਅਲ ਐਟ ਫਤਹਿਗੜ੍ਹ ਸਾਹਿਬ, ਬਾਬਾ ਜੀਵਨ ਸਿੰਘ ਯਾਦਗਾਰ, ਸਵਾਮੀ ਗਿਰਜਾ ਨੰਦ ਯਾਦਗਾਰ ਐਟ ਕਰਤਾਰਪੁਰ ਦਾ ਨਿਰਮਾਣ ਹੋਵੇਗਾ। ਮੇਰਾ ਮਤਲਬ ਹੈ ਕਿ ਇਹ ਸਾਰਾ ਕੁਝ ਅਸੀਂ ਕਰ ਰਹੇ ਹਾਂ ਜਿਹੜਾ ਕਿ ਤੁਹਾਡੇ ਸਾਹਮਣੇ ਦੱਸਿਆ ਹੈ।

ਸਪੋਰਟਸ ਲਈ ਤੁਹਾਨੂੰ ਪਤਾ ਹੀ ਹੈ ਕਿ ਅਸੀਂ ਬਹੁਤ ਵੱਡਾ ਹੰਭਲਾ ਮਾਰਿਆ ਹੈ। ਮੈਂ ਸੁਖਬੀਰ ਸਿੰਘ ਨੂੰ ਵਧਾਈ ਦਿੰਦਾ ਹਾਂ ਕਿ ਕਬੱਡੀ ਨੂੰ ਇੱਕ ਉਲੰਪਿਕ ਸ਼ਕਲ ਦੇ ਦਿੱਤੀ ਹੈ ਔਰ ਬਾਹਰਲੇ ਮੁਲਕਾਂ ਦੀਆਂ ਟੀਮਾਂ ਆਈਆਂ ਹਨ, ਜਿਸ ਨਾਲ ਲੋਕਾਂ ਨੂੰ ਬੜਾ ਸ਼ੌਕ ਹੋਇਆ ਹੈ।

## EXTENSION OF TIME OF THE SITTING OF THE HOUSE

ਮਾਨਯੋਗ ਸਪੀਕਰ : ਬਾਦਲ ਸਾਹਿਬ, ਇੱਕ ਮਿੰਟ। ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਦਨ ਦਾ ਸਮਾਂ ਸੀ.ਐਮ. ਸਾਹਿਬ ਦੇ ਭਾਸ਼ਣ ਦੇ ਸਮਾਪਤ ਹੋਣ ਤੱਕ ਵਧਾ ਦਿੱਤਾ ਜਾਵੇ।

(ਆਵਾਜ਼ਾਂ : ਹਾਂ ਜੀ, ਹਾਂ ਜੀ।)

ਮਾਨਯੋਗ ਸਪੀਕਰ : ਸਦਨ ਦਾ ਸਮਾਂ ਸੀ.ਐਮ. ਸਾਹਿਬ ਦੇ ਭਾਸ਼ਣ ਸਮਾਪਤ ਹੋਣ ਤੱਕ ਵਧਾਇਆ ਜਾਂਦਾ ਹੈ।

## DISCUSSION ON GOVERNOR'S ADDRESS AND VOTE ON THE MOTION OF THANKS *(RESUMPTION)*

ਮੁੱਖ ਮੰਤਰੀ : ਸਪੀਕਰ ਸਾਹਿਬ, ਸਾਡੇ ਗ੍ਰੀਨਿੰਗ ਆਫ ਪੰਜਾਬ ਸਾਡੇ ਵਾਸਤੇ ਬਹੁਤ ਵੱਡੀ ਲੋੜ ਹੈ ਅਤੇ ਅਸੀਂ ਇਹ ਪ੍ਰਾਜੈਕਟ ਬਣਾਇਆ ਹੈ ਕਿ 7 ਤੋਂ 15 ਪ੍ਰਤੀਸ਼ਤ 8 ਸਾਲਾਂ ਦੇ ਵਿੱਚ ਇਹ ਏਰੀਆ ਵਧਾਉਣਾ ਹੈ ਅਤੇ ਅਸੀਂ ਅਗਲੇ ਸਾਲ ਪੰਜ ਕਰੋੜ ਰੁਪਿਆ ਲਗਾ ਕੇ ਸੈਪਲਿੰਗ ਦੀਆਂ ਉਸਾਰੀਆਂ ਤਿਆਰ ਕੀਤੀਆਂ ਹਨ, ਇਹ ਲਗਾਉਣਾ ਹੈ। ਇੱਕ ਵੱਡੀ

[ਮੁੱਖ ਮੰਤਰੀ]

ਗੱਲ ਹੈ ਕਿ ਮੈਂ ਦੇਹਰਾਦੂਨ ਗਿਆ, ਦੇਹਰਾਦੂਨ ਵਿਖੇ ਫਾਰੈਸਟ ਰਿਸਰਚ ਇੰਸਟੀਚਿਊਟ ਸਾਰੇ ਹਿੰਦੁਸਤਾਨ ਦਾ ਹੈ, ਉਨ੍ਹਾਂ ਨਾਲ ਮਿਲ ਕੇ ਸਟੇਟ ਫਾਰੈਸਟ ਰਿਸਰਚ ਟਰੇਨਿੰਗ ਇੰਸਟੀਚਿਊਟ ਲਈ ਲਾਡੋਵਾਲ ਵਿਖੇ ਜ਼ਮੀਨ ਦੇ ਦਿੱਤੀ ਹੈ ਤਾਂ ਕਿ ਆਪਣਾ ਇਥੇ ਹੀ ਰਿਸਰਚ ਇੰਸਟੀਚਿਊਟ ਬਣ ਜਾਵੇ ਕਿਉਂਕਿ ਡਾਈਵਰਸੀਫਿਕੇਸ਼ਨ ਆਫ ਐਗਰੋ-ਫਾਰੈਸਟਰੀ ਬੜਾ ਕੰਮ ਕਰਦੀ ਹੈ, ਇਸ ਲਈ ਮਾਡਰਨ ਵੁੱਡ-ਮਾਰਕੀਟ ਬਣਨ ਦੀ ਇੱਥੇ ਲੋੜ ਸੀ, ਉਸ ਦਾ ਵੀ ਅਸੀਂ ਸਾਰਾ ਕੁਝ ਕਰ ਰਹੇ ਹਾਂ।

ਸਪੀਕਰ ਸਾਹਿਬ, ਅਖੀਰ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਤੱਥ ਮੈਂ ਪੇਸ਼ ਕੀਤੇ ਹਨ ਉਹ ਪੰਜਾਬ ਅੰਦਰ ਅਮਨ, ਭਾਈਚਾਰਕ ਸਾਂਝ ਅਤੇ ਵਿਕਾਸ ਦੀ ਇੱਕ ਨਵੇਂ ਦੌਰ ਦੀ ਤਸਵੀਰ ਪੇਸ਼ ਕਰਦੇ ਹਨ। ਇਨ੍ਹਾਂ ਵਿਚੋਂ ਇੱਕ ਵੀ ਤੱਥ ਗਲਤ ਹੋਵੇ ਤਾਂ ਸਮੁੱਚੇ ਸਦਨ ਅਤੇ ਸਮੂਹ ਪੰਜਾਬੀਆਂ ਨੂੰ ਮੈਂ ਜਵਾਬਦੇਹ ਹੋਵਾਂਗਾ। ਪੰਜਾਬ ਬਹੁਤ ਮੁਸ਼ਕਲ ਦੌਰ ਵਿਚੋਂ ਨਿਕਲਿਆ ਹੈ ਅਤੇ ਅਸੀਂ ਇਸ ਨੂੰ ਵਿਕਾਸ ਦੀਆਂ ਨਵੀਆਂ ਲੀਹਾਂ ਉਤੇ ਲਿਆਂਦਾ ਹੈ। ਸਾਲ 2007 ਵਿੱਚ ਅਕਾਲੀ-ਭਾਜਪਾ ਸਰਕਾਰ ਬਣਨ ਤੋਂ ਪਹਿਲਾਂ ਸੂਬੇ ਵਿੱਚ ਜੋ ਸਿਆਸੀ ਬਦਲਾਖੋਰੀ ਤੇ ਟਕਰਾਅ ਦਾ ਮਾਹੌਲ ਸੀ, ਅਸੀਂ ਆਪਣੇ ਵੱਲੋਂ ਉਸ ਨੂੰ ਪੂਰੀ ਤਰ੍ਹਾਂ ਖਤਮ ਕੀਤਾ ਹੈ। ਸਿਆਸੀ ਪੱਖੋਂ ਅਸੀਂ ਆਪੋਜ਼ੀਸ਼ਨ ਨਾਲ ਹਮੇਸ਼ਾ ਹੀ ਉਸਾਰੂ ਮਿਲਵਰਤਨ ਵਾਲੀ ਪਹੁੰਚ ਰੱਖੀ ਹੈ। ਮੈਂ ਆਪੋਜ਼ੀਸ਼ਨ ਦਾ ਬੇਹੱਦ ਸਤਿਕਾਰ ਕਰਦਾ ਹਾਂ ਅਤੇ ਇੱਕ ਮਸਲੇ ਵਿੱਚ ਇਨ੍ਹਾਂ ਨੂੰ ਆਪਣੇ ਨਾਲ ਚਲਣ ਦੀ ਬੇਨਤੀ ਕਰਦਾ ਹਾਂ। ਮੈਂ ਇੰਨਾ ਕਹਿ ਕੇ ਇਜਾਜ਼ਤ ਮੰਗਦਾ ਹਾਂ। ਬਹੁਤ ਬਹੁਤ ਧੰਨਵਾਦ। (ਥੰਪਿੰਗ)

ਮਾਨਯੋਗ ਸਪੀਕਰ : ਹੁਣ ਮੈਂ ਡਾਕਟਰ ਦਲਜੀਤ ਸਿੰਘ ਚੀਮਾ, ਐਮ.ਐਲ.ਏ., ਦੁਆਰਾ ਪੇਸ਼ ਕੀਤੇ ਗਏ ਅਤੇ ਸ਼੍ਰੀ ਮਨੋਰੰਜਨ ਕਾਲੀਆ, ਐਮ.ਐਲ.ਏ., ਦੁਆਰਾ ਪ੍ਰੋੜ੍ਹਤਾ ਕੀਤੇ ਗਏ ਧੰਨਵਾਦ ਪ੍ਰਸਤਾਵ ਨੂੰ ਸਦਨ ਦੀ ਵੋਟ ਲਈ ਪੇਸ਼ ਕਰਦਾ ਹਾਂ ।

ਮਾਨਯੋਗ ਸਪੀਕਰ : ਪ੍ਰਸ਼ਨ ਹੈ -

*"ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿੱਚ ਮਾਣ-ਪੱਤਰ ਪੇਸ਼ ਕੀਤਾ ਜਾਵੇ -*

*ਕਿ ਇਸ ਸਮਾਗਮ ਵਿਚ ਇਕੱਤਰ ਹੋਏ ਇਸ ਸਦਨ ਦੇ ਮੈਂਬਰ ਰਾਜਪਾਲ ਜੀ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 11 ਮਾਰਚ, 2013 ਨੂੰ ਸਦਨ ਵਿੱਚ ਦੇਣ ਦੀ ਕਿਰਪਾਲਤਾ ਕੀਤੀ।"*

ਪ੍ਰਸਤਾਵ ਪ੍ਰਵਾਨ ਹੋਇਆ ।

**ਮਾਨਯੋਗ ਸਪੀਕਰ :** ਹੁਣ ਸਦਨ, ਮੰਗਲਵਾਰ, ਮਿਤੀ 19 ਮਾਰਚ, 2013 ਦੇ 10.00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ ।

*6.27 ਵਜੇ ਸ਼ਾਮ

(ਇਸ * ਉਪਰੰਤ ਸਦਨ ਮੰਗਲਵਾਰ, ਮਿਤੀ 19 ਮਾਰਚ, 2013 ਦੇ 10.00 ਵਜੇ ਸਵੇਰ ਤੱਕ ਸਥੱਗਿਤ ਹੋ ਗਿਆ।)

APPENDIX
TO
PUNJAB VIDHAN SABHA
DEBATES

Monday, the 18th March, 2013

Vol. IV - No. 5

STARRED QUESTIONS AND ANSWERS

**ਜ਼ਿਲ੍ਹਾ ਅਦਾਲਤਾਂ ਵਿੱਚ ਆਸਾਮੀਆਂ ਸਿਰਜਤ ਕਰਨਾ**

*677. **ਜਸਟਿਸ ਨਿਰਮਲ ਸਿੰਘ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ-

(ੳ) ਕੀ ਇਹ ਸੱਚ ਹੈ ਕਿ ਪਿਛਲੇ 5 ਸਾਲਾਂ ਵਿੱਚ ਜ਼ਿਲ੍ਹਾ ਅਦਾਲਤਾਂ ਵਿੱਚ ਦਰਜਾ ਤਿੰਨ ਅਤੇ ਦਰਜਾ ਚਾਰ ਮੁਲਾਜ਼ਮਾਂ ਦੀਆਂ ਕੁਝ ਅਸਾਮੀਆਂ ਸਿਰਜਤ ਕੀਤੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਵਿੱਚੋਂ ਕਿੰਨੀਆਂ ਅਸਾਮੀਆਂ ਭਰੀਆਂ ਗਈਆਂ ਹਨ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਅਸਾਮੀਆਂ ਸਿਰਜਤ ਕਰਨ ਅਤੇ ਭਰਨ ਤੋਂ ਪਹਿਲਾਂ ਵਿੱਤ ਵਿਭਾਗ ਤੋਂ ਪ੍ਰਵਾਨਗੀ ਲਈ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਸ੍ਰੀਮਾਨ ਜੀ

(ੳ) ਪੰਜਾਬ ਰਾਜ ਦੀਆਂ ਜ਼ਿਲ੍ਹਾ ਅਦਾਲਤਾਂ ਵਿੱਚ ਪਿਛਲੇ 5 ਸਾਲਾਂ ਦੌਰਾਨ ਦਰਜਾ-3 ਦੀਆਂ 1088 ਅਤੇ ਦਰਜਾ-4 ਦੀਆਂ 499 ਅਸਾਮੀਆਂ ਦੀ ਰਚਨਾ ਕੀਤੀ ਗਈ ਹੈ ਪਰੰਤੂ ਦਰਜਾ-3 ਦੀਆਂ 678 ਅਤੇ ਦਰਜਾ-4 ਦੀਆਂ 499 ਅਸਾਮੀਆਂ ਭਰੀਆਂ ਗਈਆਂ ਹਨ।

(ਅ) ਨਹੀਂ ਜੀ।

---

**ਐਮਰਜੈਂਸੀ ਦੌਰਾਨ ਜੇਲ੍ਹਾਂ ਕੱਟਣ ਵਾਲੇ ਵਿਅਕਤੀਆਂ ਨੂੰ ਦਿੱਤੀ ਜਾਂਦੀ ਵਿੱਤੀ ਸਹਾਇਤਾ ਬੰਦ ਕਰਨ ਸਬੰਧੀ**

*657. **ਸਰਦਾਰ ਚਤਿੰਨ ਸਿੰਘ ਸਮਾਉਂ**: ਕੀ ਉੱਪ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ -

(ੳ) ਕੀ ਇਹ ਸੱਚ ਹੈ ਕਿ ਜ਼ਿਲ੍ਹਾ ਮਾਨਸਾ ਵਿੱਚ ਸਾਲ 1985 ਵਿਚ ਐਮਰਜੈਂਸੀ ਦੌਰਾਨ ਜੇਲ੍ਹਾਂ ਕੱਟਣ ਵਾਲੀ ਵਿਅਕਤੀਆਂ ਨੂੰ ਦਿੱਤੀ ਜਾਂਦੀ ਵਿੱਤੀ ਸਹਾਇਤਾ ਸਾਲ 2002 ਵਿਚ ਬੰਦ ਕਰ ਦਿੱਤੀ ਗਈ ਸੀ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕੀ ਕਾਰਨ ਹਨ ਅਤੇ ਇਸ ਨੂੰ ਦੁਬਾਰਾ ਸ਼ੁਰੂ ਕਰਨ ਲਈ ਸਰਕਾਰ ਕੀ ਕਾਰਵਾਈ ਕਰ ਰਹੀ ਹੈ;

(ਅ) ਕੀ ਪੰਜਾਬੀ ਸੂਬਾ ਮੋਰਚਾ ਅਤੇ ਧਰਮ ਯੁੱਧ ਮੋਰਚੇ ਦੌਰਾਨ ਜੇਲ੍ਹਾਂ ਕੱਟਣ ਵਾਲੇ ਵਿਅਕਤੀਆਂ ਨੂੰ ਵਿੱਤੀ ਸਹਾਇਤਾ ਦੇਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਵੇਰਵਾ ਦਿੱਤਾ ਜਾਵੇ।

**ਸਰਦਾਰ ਸਰਵਨ ਸਿੰਘ ਫਿਲੌਰ (ਜੇਲ੍ਹਾਂ, ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲੇ ਮੰਤਰੀ)** : ਐਮਰਜੈਂਸੀ ਸਾਲ 1975 ਦੌਰਾਨ ਜ਼ਿਲ੍ਹਾ ਮਾਨਸਾ ਵਿੱਚ ਸਜ਼ਾ ਕੱਟਣ ਵਾਲੇ ਵਿਅਕਤੀਆਂ ਨੂੰ ਜੇਲ੍ਹ ਵਿਭਾਗ ਵੱਲੋਂ ਕੋਈ ਵਿੱਤੀ ਸਹਾਇਤਾ ਨਹੀਂ ਦਿੱਤੀ ਗਈ ਅਤੇ ਨਾ ਹੀ ਬੰਦ ਕਰਨ ਦਾ ਸਵਾਲ ਹੈ।

---

## ਠੇਕੇ ਦੇ ਆਧਾਰ ਤੇ ਕੰਮ ਕਰ ਰਹੇ ਸੇਵਾ ਨਵਿਰਤ ਪੀ.ਸੀ.ਐਸ. ਅਫਸਰਾਂ ਦੀ ਸੂਚੀ

***644. ਸ੍ਰੀ ਰਾਕੇਸ਼ ਪਾਂਡੇ** : ਕੀ ਮੁੱਖ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ ਰਾਜ ਵਿਚ ਮੌਜੂਦਾ ਸਮੇਂ ਠੇਕੇ ਦੇ ਆਧਾਰ ਤੇ ਕੰਮ ਕਰ ਰਹੇ ਸੇਵਾ ਨਵਿਰਤ ਪੀ.ਸੀ.ਐਸ. ਅਫਸਰਾਂ ਦੀ ਮੌਜੂਦਾ ਸੂਚੀ, ਉਨ੍ਹਾਂ ਦੀ ਮੌਜੂਦਾ ਤਾਇਨਾਤੀ ਦੀ ਥਾਂ ਅਤੇ ਮਿਆਦ ਦੇ ਵੇਰਵੇ ਕੀ ਹਨ?

**ਸਰਦਾਰ ਪਰਕਾਸ਼ ਸਿੰਘ ਬਾਦਲ** : ਰਾਜ ਵਿੱਚ ਇਸ ਸਮੇਂ ਠੇਕੇ ਤੇ ਕੰਮ ਕਰ ਰਹੇ ਸੇਵਾ ਨਵਿਰਤ ਪੀ.ਸੀ.ਐਸ. ਅਧਿਕਾਰੀਆਂ ਦੀ ਗਿਣਤੀ 33 ਹੈ ਅਤੇ ਇਨ੍ਹਾਂ ਅਧਿਕਾਰੀਆਂ ਦੀ ਨਿਯੁਕਤੀ ਦੀ ਮਿਆਦ ਮਿਤੀ 31-12-2013 ਤੱਕ ਹੈ। ਇਨ੍ਹਾਂ ਠੇਕੇ ਦੇ ਆਧਾਰ ਤੇ ਕੰਮ ਕਰ ਰਹੇ ਸੇਵਾ ਨਵਿਰਤ ਪੀ.ਸੀ.ਐਸ. ਅਧਿਕਾਰੀਆਂ ਦੀ ਮੌਜੂਦਾ ਤਾਇਨਾਤੀ ਸਬੰਧੀ ਵੇਰਵੇ ਨਾਲ ਨੱਥੀ ਅੰਤਿਕਾ 'ੳ' ਵਿਚ ਉਨ੍ਹਾਂ ਦੇ ਨਾਵਾਂ ਦੇ ਸਾਹਮਣੇ ਦਰਸਾਏ ਗਏ ਹਨ :-

## ਅੰਤਿਕਾ 'ੳ'

ਪੰਜਾਬ ਸਿਵਲ ਸੇਵਾ (ਕਾਰਜਕਾਰੀ ਸ਼ਾਖਾ) ਦੇ ਜਿਹੜੇ ਰਿਟਾਇਰ ਪੀ.ਸੀ.ਐਸ. ਅਧਿਕਾਰੀਆਂ ਦੇ ਕਾਰਜਕਾਲ ਵਿਚ ਇੱਕ ਸਾਲ (31-12-2013) ਤੱਕ ਦਾ ਵਾਧਾ ਕੀਤਾ ਗਿਆ ਹੈ, ਮੌਜੂਦਾ ਤਾਇਨਾਤੀ ਸਮੇਤ ਸੂਚੀ:

| ਲੜੀ ਨੰ: | ਅਧਿਕਾਰੀ ਦਾ ਨਾਂ (ਸਰਵਸ੍ਰੀ/ਸ੍ਰੀਮਤੀ) | ਮੌਜੂਦਾ ਤਾਇਨਾਤੀ |
|---|---|---|
| 1. | ਉਪਜੀਤ ਸਿੰਘ ਬਰਾੜ, ਪੀ.ਸੀ.ਐਸ. (ਰਿਟਾਇਰ) | ਵਧੀਕ ਸਕੱਤਰ, ਆਬਕਾਰੀ ਤੇ ਕਰ ਵਿਭਾਗ |
| 2. | ਕੁਲਬੀਰ ਸਿੰਘ, ਪੀ.ਸੀ.ਐਸ. (ਰਿਟਾ.) | ਵਧੀਕ ਡਿਪਟੀ ਕਮਿਸ਼ਨਰ, ਤਰਨਤਾਰਨ |
| 3. | ਬਲਰਾਜ ਸਿੰਘ ਸੇਖੋਂ, ਪੀ.ਸੀ.ਐਸ. (ਰਿਟਾ.) | ਵਧੀਕ ਸਕੱਤਰ ਮਾਲ ਅਤੇ ਵਾਧੂ ਚਾਰਜ ਪ੍ਰਬੰਧਕੀ ਸੁਧਾਰ |
| 4. | ਭੁਪਿੰਦਰ ਸਿੰਘ ਪੀ.ਐਸ.ਸੀ. (ਰਿਟਾ.) | ਉਪ ਮੰਡਲ ਮੈਜਿਸਟਰੇਟ, ਰਾਮਪੁਰਾ ਫੂਲ |
| 5. | ਸਤੀਸ਼ ਕੁਮਾਰ ਸਿੰਗਲਾ, ਪੀ.ਸੀ.ਐਸ. (ਰਿਟਾ.) | ਵਧੀਕ ਡਿਪਟੀ ਕਮਿਸ਼ਨਰ, ਫਗਵਾੜਾ ਅਤੇ ਵਾਧੂ ਚਾਰਜ ਚੇਅਰਮੈਨ ਨਗਰ ਸੁਧਾਰ ਟਰੱਸਟ, ਫਗਵਾੜਾ। |
| 6. | ਗੁਰਵਿਆਮ ਸਿੰਘ, ਪੀ.ਸੀ.ਐਸ. (ਰਿਟਾ.) | ਵਧੀਕ ਸਕੱਤਰ, ਸੂਚਨਾ ਅਤੇ ਲੋਕ ਸੰਪਰਕ ਅਤੇ ਵਾਧੂ ਚਾਰਜ ਵਧੀਕ ਡਾਇਰੈਕਟਰ, ਸੂਚਨਾ ਤੇ ਲੋਕ ਸੰਪਰਕ ਵਿਭਾਗ, ਪੰਜਾਬ ਅਤੇ ਵਾਧੂ ਚਾਰਜ ਕੰਟਰੋਲਰ, ਛਪਾਈ ਤੇ ਲਿਖਣ ਸਮੱਗਰੀ। |
| 7. | ਜੋਰਾ ਸਿੰਘ ਥਿੰਦ, ਪੀ.ਸੀ.ਐਸ. (ਰਿਟਾ.) | ਵਧੀਕ ਡਿਪਟੀ ਕਮਿਸ਼ਨਰ (ਜਨਰਲ) ਬਰਨਾਲਾ। |
| 8. | ਗੁਰਮੇਲ ਸਿੰਘ, ਪੀ.ਸੀ.ਐਸ. (ਰਿਟਾ.) | ਉਪ ਮੰਡਲ ਮੈਜਿਸਟਰੇਟ, ਅਬੋਹਰ |
| 9. | ਧਰਮਿੰਦਰਪਾਲ ਪੀ.ਸੀ.ਐਸ. (ਰਿਟਾ.) | ਵਧੀਕ ਸਕੱਤਰ, ਪ੍ਰਸੋਨਲ |

| ਲੜੀ ਨੰ: | ਅਧਿਕਾਰੀ ਦਾ ਨਾਂ (ਸਰਵਸ੍ਰੀ/ਸ੍ਰੀਮਤੀ) | ਮੌਜੂਦਾ ਤਾਇਨਾਤੀ |
|---|---|---|
| 10. | ਨਰਿੰਦਰ ਸਿੰਘ ਬਰਾੜ, ਪੀ.ਐਸ.ਸੀ. (ਰਿਟਾ.) | ਡਾਇਰੈਕਟਰ, ਪ੍ਰਾਹੁਣਾਚਾਰੀ |
| 11. | ਸੁਰਿੰਦਰ ਕੌਰ ਰਿਆੜ, ਪੀ.ਐਸ.ਸੀ. (ਰਿਟਾ.) | ਵਧੀਕ ਕਰ ਅਤੇ ਆਬਕਾਰੀ ਕਮਿਸ਼ਨਰ (ਐਡਮਨ) ਪਟਿਆਲਾ |
| 12. | ਡਾ. ਬਲਜੀਤ ਸਿੰਘ, ਪੀ.ਐਸ.ਸੀ. (ਰਿਟਾ.) | ਏ.ਡੀ.ਸੀ. (ਜਨਰਲ) ਗੁਰਦਾਸਪੁਰ |
| 13. | ਪ੍ਰੀਤਮ ਸਿੰਘ, ਪੀ.ਐਸ.ਸੀ. (ਰਿਟਾ.) | ਡਿਪਟੀ ਕਮਿਸ਼ਨਰ ਅਰਬਨ ਲੋਕਲ ਬਾਡੀਜ਼, ਜਲੰਧਰ |
| 14. | ਸੁਖਮੰਦਰ ਸਿੰਘ, ਪੀ.ਐਸ.ਸੀ. (ਰਿਟਾ.) | ਐਸ.ਡੀ.ਐਮ. ਪਠਾਨਕੋਟ ਵਾਧੂ ਚਾਰਜ ਭੌਂ ਪ੍ਰਾਪਤੀ ਕੁਲੈਕਟਰ ਸਾਹਪੁਰ ਕੰਡੀ |
| 15. | ਇੰਦੂ ਮਿਸ਼ਰਾ, ਪੀ.ਐਸ.ਸੀ. (ਰਿਟਾ.) | ਕਾਰਜਕਾਰੀ ਡਾਇਰੈਕਟਰ, ਪੰਜਾਬ ਪੱਛੜੀ ਸ਼੍ਰੇਣੀ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ |
| 16. | ਸੁਖਵਿੰਦਰ ਸਿੰਘ ਗਿੱਲ, ਪੀ.ਐਸ.ਸੀ. (ਰਿਟਾ.) | ਐਸ.ਡੀ.ਐਮ. ਸਮਾਣਾ |
| 17. | ਗੁਰਤੇਜ ਸਿੰਘ, ਪੀ.ਐਸ.ਸੀ. (ਰਿਟਾ.) | ਐਸ.ਡੀ.ਐਮ. ਸੁਨਾਮ |
| 18. | ਮੋਹਨ ਲਾਲ ਸ਼ਰਮਾ ਪੀ.ਐਸ.ਸੀ. (ਰਿਟਾ.) | ਕਾਰਜਕਾਰੀ ਡਾਇਰੈਕਟਰ, ਪੰਜਾਬ ਪੱਛੜੀਆਂ ਸ਼੍ਰੇਣੀਆਂ ਅਤੇ ਵਿੱਤ ਕਾਰਪੋਰੇਸ਼ਨ ਵਾਧੂ ਚਾਰਜ ਸਕੱਤਰ ਐਨ.ਆਈ. ਕਮਿਸ਼ਨ |
| 19. | ਅਮਰਜੀਤ ਪਾਲ, ਪੀ.ਐਸ.ਸੀ. (ਰਿਟਾ.) | ਏ.ਡੀ.ਸੀ. (ਜਨਰਲ/ਵਿਕਾਸ) ਸ਼ਹੀਦ ਭਗਤ ਸਿੰਘ ਨਗਰ |
| 20. | ਹਰਮਿੰਦਰ ਸਿੰਘ, ਪੀ.ਐਸ.ਸੀ. (ਰਿਟਾ.) | ਏ.ਡੀ.ਸੀ. (ਡੀ) ਜਲੰਧਰ |
| 21. | ਕੁਲਦੀਪ ਸਿੰਘ ਚੰਦੀ, ਪੀ.ਐਸ.ਸੀ. (ਰਿਟਾ.) | ਐਸ.ਡੀ.ਐਮ. ਸੁਲਤਾਨਪੁਰ ਲੋਧੀ |
| 22. | ਜਸਪਾਲ ਸਿੰਘ, ਪੀ.ਐਸ.ਸੀ. (ਰਿਟਾ.) | ਐਸ.ਡੀ.ਐਮ. ਤਪਾ |

| ਲੜੀ ਨੰ: | ਅਧਿਕਾਰੀ ਦਾ ਨਾਂ (ਸਰਵਸ੍ਰੀ/ਸ੍ਰੀਮਤੀ) | ਮੌਜੂਦਾ ਤਾਇਨਾਤੀ |
|---|---|---|
| 23. | ਅਜਮੇਰ ਸਿੰਘ, ਪੀ.ਸੀ.ਐਸ. (ਰਿਟਾ.) | ਐਸ.ਡੀ.ਐਮ. ਧਰਮਕੋਟ |
| 24. | ਜੇ.ਸੀ. ਸੱਭਰਵਾਲ ਪੀ.ਸੀ.ਐਸ. (ਰਿਟਾ.) | ਵਧੀਕ ਡਿਪਟੀ ਕਮਿਸ਼ਨਰ (ਜ) ਐਸ. ਏ. ਐਸ. ਨਗਰ |
| 25. | ਪ੍ਰੀਤਮ ਸਿੰਘ ਜੌਹਲ, ਪੀ.ਸੀ.ਐਸ. (ਰਿਟਾ.) | ਏ.ਡੀ.ਸੀ. (ਡੀ) ਫਿਰੋਜ਼ਪੁਰ |
| 26. | ਸੁਖਵਿੰਦਰ ਪਾਲ ਸਿੰਘ ਪੀ.ਸੀ.ਐਸ. (ਰਿਟਾ.) | ਏ.ਡੀ.ਸੀ. (ਡੀ) ਰੂਪਨਗਰ |
| 27. | ਅਵਤਾਰ ਸਿੰਘ ਸੂਰਮਾ ਪੀ.ਐਸ.ਸੀ. (ਰਿਟਾ.) | ਵਧੀਕ ਸਕੱਤਰ, ਸਿਹਤ ਤੇ ਪਰਿਵਾਰ ਭਲਾਈ ਅਤੇ ਵਾਧੂ ਚਾਰਜ ਵਿਸ਼ੇਸ਼ ਸਕੱਤਰ, ਮੈਡੀਕਲ ਸਿੱਖਿਆ ਤੇ ਖੋਜ |
| 28. | ਮੋਹਨ ਲਾਲ, ਪੀ.ਸੀ.ਐਸ. (ਰਿਟਾ.) | ਏ.ਡੀ.ਸੀ. ਫਰੀਦਕੋਟ |
| 29. | ਐਨ.ਐਸ. ਬਾਠ, ਪੀ.ਸੀ.ਐਸ. (ਰਿਟਾ.) | ਏ.ਡੀ.ਸੀ. (ਜੀ) ਮੁਕਤਸਰ ਸਾਹਿਬ |
| 30. | ਸੋਹਨ ਲਾਲ ਭੂੰਬਕ, ਪੀ.ਸੀ.ਐਸ. (ਰਿਟਾ.) | ਸੰਯੁਕਤ ਡਾਇਰੈਕਟਰ, ਐਡਮਨ ਦਫਤਰ ਡਾਇਰੈਕਟਰ, ਸਿਹਤ ਤੇ ਪਰਿਵਾਰ ਭਲਾਈ ਅਤੇ ਵਾਧੂ ਚਾਰਜ ਸਕੱਤਰ, ਪੰਜਾਬ ਰਾਜ ਸਮਾਜਿਕ ਭਲਾਈ ਬੋਰਡ |
| 31. | ਅਸ਼ੋਕ ਕੁਮਾਰ ਸਿੱਕਾ ਪੀ.ਸੀ.ਐਸ. (ਰਿਟਾ.) | ਸੰਯੁਕਤ ਸਕੱਤਰ, ਸਥਾਨਕ ਸਰਕਾਰ |
| 32. | ਓਮ ਪ੍ਰਕਾਸ਼ ਪੋਪਲੀ, ਪੀ.ਸੀ.ਐਸ. (ਰਿਟਾ.) | ਸਕੱਤਰ, ਅਧੀਨ ਸੇਵਾਵਾਂ ਚੋਣ ਬੋਰਡ |
| 33. | ਮੁਕੰਦ ਸਿੰਘ ਸੰਧੂ, ਪੀ.ਸੀ.ਐਸ. (ਰਿਟਾ.) | ਐਸ.ਡੀ.ਐਮ. ਜ਼ੀਰਾ |

